# ਮੇਰੇ ਕਾਵਿਨਾਟਕ-5

ਸੈਂਚੀ ਪੰਜਵੀਂ (2015-2017)



**ਰਵਿੰਦਰ ਰਵੀ**

## ਰਵਿੰਦਰ ਰਵੀ ਰਚਿਤ ਪੁਸਤਕਾਂ

**ਕਵਿਤਾ** : ਦਿਲ ਦਰਿਆ ਸਮੁੰਦਰੋਂ ਡੂੰਘੇ, ਬੁੱਕਲ ਦੇ ਵਿਚ ਚੋਰ, ਬਿੰਦੂ, ਮੌਨ ਹਾਦਸੇ, ਦਿਲ-ਟ੍ਰਾਂਸਪਲਾਂਟ ਤੋਂ ਬਾਅਦ, ਸ਼ਹਿਰ ਜੰਗਲੀ ਹੈ, ਮੇਰੇ ਮੌਸਮ ਦੀ ਵਾਰੀ, ਜਲ ਭਰਮ-ਜਲ, ਚਿੱਟੇ ਕਾਲੇ ਧੱਬੇ, ਸੀਮਾਂ ਆਕਾਸ਼, ਸ਼ੀਸ਼ੇ 'ਤੇ ਦਸਤਕ, ਆਪਣੇ ਖ਼ਿਲਾਫ਼, ਸੂਰਜ ਤੇਰਾ ਮੇਰਾ, ਗੰਢਾਂ, ਸ਼ਬਦੋਂ ਪਾਰ, ਪੱਤਰ ਤੇ ਦਰਿਆ, ਛਾਵਾਂ ਤੇ ਪਰਛਾਵੇਂ, ਬਾਜ਼ ਦੀ ਨਜ਼ਰ, ਨਵੀਂ ਸਦੀ ਦੀ ਨਵੀਂ ਨਸਲ, ਸ਼ਬਦਾਂ ਦੇ ਚਿਹਰੇ, ਨਿਹੋਂਦ ਦਾ ਗੀਤ, ਫੇਸਬੁੱਕ ਕਵਿਤਾ, ਮੈਂ-ਕਾਲ : ਤ੍ਰੈਕਾਲ, ਪਾਰ ਗਾਥਾ

**ਸਮੁੱਚੀ ਕਵਿਤਾ** : ਅਕੱਥ-ਕਥਾ, ਸੈਂਚੀ ਪਹਿਲੀ, 1955-66 (ਭਾਰਤ), ਵਣ-ਵਾਣੀ, ਸੈਂਚੀ ਦੂਜੀ, 1967-74 (ਕੀਨੀਆ), ਪਿਆਸਾ ਬੱਦਲ, ਸੈਂਚੀ ਤੀਜੀ 1975-86 (ਕੈਨੇਡਾ), ਸ਼ਬਦ ਸਾਗਰ, ਸੈਂਚੀ ਚੌਥੀ, 1986-2003 (ਕੈਨੇਡਾ), ਪਿੰਡ ਬ੍ਰਹਮੰਡ, ਸੈਂਚੀ ਪੰਜਵੀਂ, 2003-2014 (ਕੈਨੇਡਾ)

**ਕਾਵਿ-ਨਾਟਕ** : ਬੀਮਾਰ ਸਦੀ, ਦਰ ਦੀਵਾਰਾਂ, ਅੱਧੀ ਰਾਤ ਦੁਪਹਿਰ, ਚੌਕ ਨਾਟਕ, ਰੂਹ ਪੰਜਾਬ ਦੀ, ਸਿਫ਼ਰ ਨਾਟਕ, ਤਿੰਨ ਨਾਟਕ ('ਮੱਕੜੀ ਨਾਟਕ', 'ਰੁਕੇ ਹੋਏ ਯਥਾਰਥ' ਤੇ 'ਪਛਾਣ ਨਾਟਕ'), ਮਨ ਦੇ ਹਾਣੀ, ਮਖੌਟੇ ਤੇ ਹਾਦਸੇ, ਚੱਕ੍ਰਵਯੂਹ ਤੇ ਪਿਰਾਮਿਡ, ਆਪੋ ਆਪਣੇ ਦਰਿਆ, ਹੋਂਦ ਨਿਹੋਂਦ, ਪਰਤੱਖ ਤੋਂ ਅਗਾਂਹ (ਦੋ ਕਾਵਿ ਨਾਟਕ : 'ਭਰਮ-ਜਲ' ਅਤੇ 'ਸਿਆਸੀ ਦੰਦ-ਕਥਾ')

**ਸਮੁੱਚਾ ਨਾਟਕ** : ਮੰਚ ਨਾਟਕ (1974-1990), ਮੇਰੇ ਕਾਵਿ-ਨਾਟਕ-1 (1974-1983), ਮੇਰੇ ਕਾਵਿ- ਨਾਟਕ-2 (1984-1987), ਮੇਰੇ ਕਾਵਿ-ਨਾਟਕ-3 (1990-2005), ਮੇਰੇ ਕਾਵਿ-ਨਾਟਕ-4 (2008-2010) ਮੇਰੇ ਕਾਵਿਨਾਟਕ-5 (2015-2017)

**ਤ੍ਰੈਲੜੀ ਨਾਟਕ** : ਸੂਰਜ ਨਾਟਕ (1974-1983)

**ਨਾਟਕ ਤੇ ਰੰਗਮੰਚ** : ਦੋ ਨਾਟਕ ਤੇ ਰੰਗਮੰਚ, ਦਰ ਦੀਵਾਰਾਂ ਤੇ ਸਿਆਸੀ ਦੰਦ-ਕਥਾ : ਮੂਲ-ਪਾਠ ਅਤੇ ਰੰਗਮੰਚੀ ਵੇਰਵੇ (2019), ਚੌਕ ਨਾਟਕ ਤੇ ਸਿਫ਼ਰ ਨਾਟਕ : ਮੂਲ ਪਾਠ ਅਤੇ ਰੰਗਮੰਚੀ ਵੇਰਵੇ (2020)

**ਕਹਾਣੀ** : ਚਰਾਵੀ, ਜੁਰਮ ਦੇ ਪਾਤਰ, ਸ਼ਹਿਰ ਵਿਚ ਜੰਗਲ, ਕੋਨ ਪ੍ਰਤੀਕੋਨ, ਮੈਲੀ ਪੁਸਤਕ, ਜਿੱਥੇ ਦੀਵਾਰਾਂ ਨਹੀਂ, ਕੰਪਿਊਟਰ ਕਲਚਰ, ਆਪਣੇ ਆਪਣੇ ਟਾਪੂ, ਗੋਰੀਆਂ ਸ਼ਹੀਦੀਆਂ

**ਸਮੁੱਚੀ ਕਹਾਣੀ** : ਅਘਰਵਾਸੀ (1955-1984), ਮੇਰੀ ਕਹਾਣੀ (1955-2005), ਮੇਰੀਆਂ ਸਾਰੀਆਂ ਕਹਾਣੀਆਂ (1955-2010)

**ਚਰਚਤ ਕਹਾਣੀ** : ਸਮੇਂ ਦੇ ਨਾਲ ਨਾਲ (1955-1989)

**ਪ੍ਰਤਿਨਿਧ ਕਹਾਣੀ** : ਖੰਭਾਂ ਵਾਲੇ ਪਿੰਜਰੇ (1955-2000), ਚੋਣਵੀਆਂ ਕਹਾਣੀਆਂ (ਇਸਤਰੀ ਮਰਦ ਪ੍ਰਸੰਗ), ਚੋਣਵੀਆਂ ਕਹਾਣੀਆਂ-2 (ਬ੍ਰਹਮੰਡਕ ਸਰੋਕਾਰ)

**ਸਫ਼ਰਨਾਮਾ** : ਸਿਮਰਤੀਆਂ ਦੇ ਦੇਸ਼

**ਵਾਰਤਕ** : ਮੇਰੀ ਸਾਹਿਤਕ ਸਵੈ-ਜੀਵਨੀ, ਐਟਸੈਟਰਾ-2, ਐਟਸੈਟਰਾ-3, ਮੇਰਾ ਜੀਵਨ, ਮੇਰਾ ਸਾਹਿਤ (ਸਾਹਿਤਿਕ ਸ੍ਵੈ ਜੀਵਨੀ), ਐਟਸੈਟਰਾ-4

**ਸਮੀਖਿਆ** : ਪ੍ਰਯੋਗਸ਼ੀਲ ਕਾਵਿ-ਦਰਪਨ, ਮੇਰਾ ਕਾਵਿ-ਨਾਟ-ਲੋਕ, ਐਟਸੈਟਰਾ-1, ਮੇਰਾ ਥੀਏਟਰ ਤੇ ਇੱਕੀਵੀਂ ਸਦੀ, ਮੇਰਾ ਕਾਵਿ-ਨਾਟਕੀ ਰੰਗਮੰਚ : ਇਤਿਹਾਸਕ, ਸਿਧਾਂਤਕ ਤੇ ਤਕਨੀਕੀ ਪਰਿਪੇਖ

**ਸੰਪਾਦਨ** : ਵਿਸ਼ਵ ਪੰਜਾਬੀ ਸਾਹਿਤ, ਕਵਿਤਾ ਸਨਮੁਖ, ਕਥਾ ਸਨਮੁਖ, ਪਰਵਾਸੀ ਪੱਤਰਕਾਰ ਤਾਰਾ ਸਿੰਘ ਹੇਅਰ (ਅਭਿਨੰਦਨ ਗ੍ਰੰਥ), ਕਥਾ ਸਨਮੁਖ-2
Wind Song (Poetry), Wind Song-2 (Poetry)

**ਅੰਗਰੇਜ਼ੀ** : Restless Soul (Poetry), Cosmic Symphony (Short Stories)

**ਹੋਰਨਾਂ ਨਾਲ ਸਾਂਝੀਆਂ** : The Rebel Sound (Poetry)
The Voices of Dissent (Poetry), Green Snow (Poetry)

**ਹਿੰਦੀ** : ਅੰਧੇਰਾ ਯੂਕਲਿਪਟਸ ਔਰ ਆਗ (ਕਹਾਣੀਆਂ), ਸੂਰਜ ਕਾ ਤਕੀਆ (ਕਵਿਤਾ)।

**ਪਾਕਿਸਤਾਨ ਵਿਚ (ਸ਼ਾਹਮੁਖੀ ਲਿੱਪੀ ਵਿਚ)**

**ਕਾਵਿ-ਸੰਗ੍ਰਹਿ** : ਗੰਢਾਂ, ਸ਼ਬਦੋਂ ਪਾਰ, ਪੱਤਰ ਤੇ ਦਰਿਆ, ਸ਼ਬਦਾਂ ਦੇ ਚਿਹਰੇ, ਨਿਹੋਂਦ ਦਾ ਗੀਤ, ਨਵੀਂ ਸਦੀ ਦੀ ਨਵੀਂ ਨਸਲ

**ਚੋਣਵੀਂ ਕਵਿਤਾ** : ਹੀਰਿਆਂ ਦਾ ਚੋਗ (1974-89)

**ਚੋਣਵੀਂ ਕਹਾਣੀ** : ਖੰਭਾਂ ਵਾਲੇ ਪਿੰਜਰੇ (1955-2000), ਵਗਦੇ ਦਰਿਆ (1967-2010)

**ਸਮੁੱਚਾ ਨਾਟਕ** : ਮੰਚ ਨਾਟਕ (1974-1990), ਕਾਵਿ-ਨਾਟਕ : ਮਨ ਦੇ ਹਾਣੀ (2005)

# ਮੇਰੇ ਕਾਵਿਨਾਟਕ-5

### ਸੈਂਚੀ ਪੰਜਵੀਂ (2015-2017)

**ਰਵਿੰਦਰ ਰਵੀ**




**ਨੈਸ਼ਨਲ ਬੁਕ ਸ਼ਾਪ**
ਪਲੱਈਅਰ ਗਾਰਡਨ ਮਾਰਕਿਟ,
ਚਾਂਦਨੀ ਚੌਕ, ਦਿੱਲੀ-110 006

**MERE KAAVNAATAK-5**
Sainchi Panjween (2015-2017)
Written by Ravinder Ravi (R.S. Gill)


116 - 3530 Kalum Street
Terrace, B.C., Canada V8G 2P2
Telephone : (250) 635 4455
E-mail: **ravi37@telus.net** and **ravinderravi37@gmail.com**
My Personal Blog/Website : **www.ravinder-ravi.com**

Art : K.S. Manupuria, (India) and Donna Caplette (Canada)
Photographs : 'Manch RangManch' (Amritsar) Photographers & Bir Inder Pal Singh
Typesetting : Kuldeep Singh (India) (M. 9811544085)

ਰੂਪਕਾਰ : ਕੇ. ਐੱਸ. ਮਾਨੂੰਪੁਰੀਆ (ਭਾਰਤ) ਅਤੇ ਡੌਨਾ ਕੈਪਲੈਟ (ਕੈਨੇਡਾ)
ਫੋਟੋ : ਮੰਚ ਰੰਗਮੰਚ (ਅੰਮ੍ਰਿਤਸਰ) ਦੇ ਫੋਟੋਗ੍ਰਾਫਰ ਅਤੇ ਬੀਰ ਇੰਦਰ ਪਾਲ ਸਿੰਘ
ਟਾਈਪਸੈਟਿੰਗ : ਕੁਲਦੀਪ ਸਿੰਘ (ਭਾਰਤ) (ਮੋ. 9811544085)

First Edition : 2020

ISBN 978-81-7116-735-7

**PRICE : Rs. 750.00**

Published by :
**NATIONAL BOOK SHOP**
Pleasure Garden Market, Near Gauri Shankar Mandir,
Chandni Chowk, Delhi-110006
Ph. : 011-45555610, 9891996919, 9811337763
Email:nbs.bookstore@gmail.com

Printer :
**B.K. OFFSET,** Delhi-110032

ਤਿੰਨ ਦਹਾਕਿਆਂ ਤੋਂ ਵੱਧ ਸਮੇਂ ਤੋਂ ਮੇਰੇ ਪ੍ਰਕਾਸ਼ਕ
ਨੈਸ਼ਨਲ ਬੁੱਕ ਸ਼ਾਪ, ਦਿੱਲੀ, ਭਾਰਤ, ਵਾਲੇ

**ਰਾਜਿੰਦਰ ਸਿੰਘ**

ਅਤੇ

**ਪਰਮਜੀਤ ਸਿੰਘ**

ਦੇ ਨਾਂ

# ਤਰਤੀਬ



## ਆਪੋ ਆਪਣੇ ਦਰਿਆ : ਕਾਵਿਨਾਟਕ ਦਾ ਮੂਲ-ਪਾਠ



## ਹੋਂਦ ਨਿਹੋਂਦ : ਮੂਲ-ਪਾਠ



## ਪਰਤੱਖ ਤੋਂ ਅਗਾਂਹ



## ਭਰਮ-ਜਲ : ਮੂਲ-ਪਾਠ



## ਸਿਆਸੀ ਦੰਦ-ਕਥਾ : ਮੂਲ-ਪਾਠ

## "ਮੇਰੇ ਕਾਵਿਨਾਟਕ-5" ਵਿਚ ਸ਼ਾਮਲ ਕਾਵਿਨਾਟਕ, ਆਲੋਚਕਾਂ ਦੀ ਨਜ਼ਰ ਵਿਚ



## ਮੇਰੇ ਕਾਵਿਨਾਟਕ ਅਤੇ ਰੰਗਮੰਚ



## ਅੰਤਿਕਾ



## ਪੁਸਤਕ ਦਰਸ਼ਨ





# ਰਵਿੰਦਰ ਰਵੀ ਦਾ ਜੀਵਨ ਬਿਓਰਾ

| | | |
|---|---|---|
| ਜਨਮ | : | ਮਾਰਚ 8, 1937, ਸਿਆਲਕੋਟ (ਪਾਕਿਸਤਾਨ) |
| ਜਨਮ-ਮਿਤੀ | : | ਸਰਕਾਰੀ ਰੀਕਾਰਡ ਵਿਚ ਮਾਰਚ 8, 1938 ਦਰਜ ਹੈ |
| ਪਿਤਾ | : | ਪ੍ਰੋ. ਪਿਆਰਾ ਸਿੰਘ ਗਿੱਲ |
| ਮਾਤਾ | : | ਚਰਨਜੀਤ ਕੌਰ |
| ਪਤਨੀ | : | ਕਸ਼ਮੀਰ ਕੌਰ |
| ਪੁੱਤਰ | : | ਅੰਮ੍ਰਿਤਪਾਲ ਅਤੇ ਸਹਿਜਪਾਲ |
| ਨੂੰਹਾਂ | : | ਪਲਬਿੰਦਰ ਤੇ ਮਨਵੀਨ |
| ਪੋਤਰੀਆਂ | : | ਮਨਪ੍ਰੀਯਾ ਤੇ ਮੋਹਨਾਮ |
| ਪੋਤਰੇ | : | ਈਮਾਨ, ਕੁਰਬਾਨ ਤੇ ਸਾਗਰ |
| ਵਿੱਦਿਆ | : | ਐਮ. ਏ., ਬੀ. ਏ. (ਆਨਰਜ਼), ਬੀ. ਟੀ. |
| ਜੱਦੀ ਪਿੰਡ | : | ਜਗਤਪੁਰ (ਨਵਾਂ ਸ਼ਹਿਰ) |

ਰਵੀ ਨੇ ਮੁੱਢਲੀ ਵਿੱਦਿਆ ਸਿਆਲਕੋਟ ਦੇ ਖਾਲਸਾ ਸਕੂਲ ਵਿਚ ਪ੍ਰਾਪਤ ਕੀਤੀ ਅਤੇ ਚੌਥੀ ਸ਼੍ਰੇਣੀ ਵਿਚ ਡਿਸਟ੍ਰਿਕਟ ਬੋਰਡ ਦਾ ਵਜ਼ੀਫ਼ਾ ਵੀ ਹਾਸਿਲ ਕੀਤਾ। ਉਸ ਦੇ ਪਿਤਾ ਉਸ ਸਮੇਂ ਮਰੇ ਕਾਲਜ ਸਿਆਲਕੋਟ ਵਿਚ ਪੰਜਾਬੀ ਦੇ ਅਧਿਆਪਕ ਸਨ। 1947 ਦੇ ਬਟਵਾਰੇ ਉਪਰੰਤ ਰਵਿੰਦਰ ਰਵੀ ਸਿਆਲਕੋਟ ਨੂੰ ਛੱਡ ਕੇ ਆਪਣੇ ਪਰਵਾਰ ਸਮੇਤ, ਆਪਣੇ ਜੱਦੀ ਪਿੰਡ ਜਗਤਪੁਰ, ਜ਼ਿਲ੍ਹਾ ਨਵਾਂ ਸ਼ਹਿਰ ਵਿਚ ਆ ਵੱਸਿਆ। ਏਥੋਂ ਡੇਢ ਕੁ ਮੀਲ 'ਤੇ ਸਥਿਤ ਸਰਹਾਲ ਕਾਜ਼ੀਆਂ ਦੇ ਖਾਲਸਾ ਹਾਈ ਸਕੂਲ ਤੋਂ ਉਸ ਨੇ, 1952 ਵਿਚ, ਮੈਟ੍ਰਿਕੁਲੇਸ਼ਨ ਦਾ ਇਮਤਿਹਾਨ ਪਾਸ ਕੀਤਾ ਅਤੇ ਲਾਇਲਪੁਰ ਖਾਲਸਾ ਕਾਲਜ, ਜਲੰਧਰ ਵਿਚ ਐਫ. ਐਸ. ਸੀ. (ਮੈਡੀਕਲ) ਵਿਚ ਦਾਖ਼ਲਾ ਲੈ ਲਿਆ। ਉਨ੍ਹਾਂ ਦਿਨਾਂ ਵਿਚ ਉਸ ਦੇ ਪਿਤਾ ਪ੍ਰੋਫੈਸਰ ਪਿਆਰਾ ਸਿੰਘ ਗਿੱਲ, ਇਸ ਕਾਲਜ ਵਿਚ ਪੰਜਾਬੀ ਦੇ

ਅਧਿਆਪਕ ਸਨ। ਉਨ੍ਹਾਂ ਦੀ ਇੱਛਾ ਸੀ ਕਿ ਰਵੀ ਐਮ. ਬੀ. ਬੀ. ਐਸ. ਕਰਕੇ ਡਾਕਟਰ ਬਣੇ। ਪਰ ਰਵੀ ਨੂੰ ਮੈਡੀਕਲ ਸਾਇੰਸ ਦੇ ਇਨ੍ਹਾਂ ਵਿਸ਼ਿਆਂ ਵਿਚ ਕੋਈ ਦਿਲਚਸਪੀ ਨਹੀਂ ਸੀ। ਐਫ. ਐਸ. ਸੀ. 'ਚੋਂ ਦੋ ਕੁ ਵਾਰ ਫੇਲ੍ਹ ਹੋ ਕੇ, 1955 ਵਿਚ ਉਸ ਨੇ ਜਲੰਧਰ ਦੇ ਦੋਆਬਾ ਖਾਲਸਾ ਹਾਈ ਸਕੂਲ ਵਿਚ ਜੇ. ਬੀ. ਟੀ. (ਜੂਨੀਅਰ ਬੇਸਿਕ ਟੀਚਰਜ਼ ਟ੍ਰੇਨਿੰਗ) ਵਿਚ ਦਾਖ਼ਲਾ ਲੈ ਲਿਆ। 14 ਮਈ, 1956 ਨੂੰ, ਜੇ. ਬੀ. ਟੀ. ਪਾਸ ਕਰਨ ਉਪਰੰਤ, ਉਹ ਆਪਣੇ ਜੱਦੀ ਪਿੰਡ ਜਗਤਪੁਰ ਦੇ ਸਕੂਲ ਵਿਚ ਅਧਿਆਪਕ ਲੱਗ ਗਿਆ। ਅਗਲੇ 8 ਕੁ ਸਾਲਾਂ ਵਿਚ ਏਥੇ ਪੜ੍ਹਾਉਂਦਿਆਂ ਹੀ ਉਸ ਨੇ ਗਿਆਨੀ, ਬੀ. ਏ., ਐਮ. ਏ. ਅਤੇ ਬੀ. ਟੀ. ਦੀਆਂ ਪ੍ਰੀਖਿਆਵਾਂ ਪਾਸ ਕੀਤੀਆਂ। ਇਸ ਉਪਰੰਤ 6 ਕੁ ਮਹੀਨੇ ਜਲੰਧਰ ਦੇ ਗੌਰਮੈਂਟ ਮਾਡਲ ਹਾਇਰ ਸੈਕੰਡਰੀ ਸਕੂਲ ਵਿਚ ਅਤੇ ਦੋ ਕੁ ਸਾਲ ਤਲਵਣ, ਜ਼ਿਲ੍ਹਾ ਜਲੰਧਰ ਦੇ ਗੌਰਮੈਂਟ ਹਾਇਰ ਸੈਕੰਡਰੀ ਸਕੂਲ ਵਿਚ ਉਸ ਨੇ ਅੰਗਰੇਜ਼ੀ ਅਤੇ ਪੰਜਾਬੀ ਦਾ ਅਧਿਆਪਨ ਕੀਤਾ।

ਇਸ ਤਰ੍ਹਾਂ ਰਵਿੰਦਰ ਰਵੀ ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਲਗਭਗ ਦਸ ਸਾਲ ਅਧਿਆਪਨ ਉਪਰੰਤ ਜਨਵਰੀ 1967 ਵਿਚ ਕੀਨੀਆਂ ਚਲਾ ਗਿਆ। ਅਗਲੇ ਅੱਠ ਸਾਲ ਕੀਨੀਆਂ ਵਿਚ ਅਧਿਆਪਨ ਦੇ ਦੌਰਾਨ ਉਸ ਨੇ ਯੂਰਪ, ਉੱਤਰੀ ਅਮਰੀਕਾ, ਅਫ਼ਰੀਕਾ ਤੇ ਏਸ਼ੀਆ ਦੇ ਕਈ ਦੇਸ਼ਾਂ ਦਾ ਵਿਸ਼ਾਲ ਦੇਸ਼ਾਟਨ ਕੀਤਾ।

1974 ਦੇ ਅੰਤ ਵਿਚ ਉਹ ਮੱਧ ਪੂਰਬ, ਯੂਰਪ ਤੇ ਇੰਗਲੈਂਡ ਦੀ ਗਰਦੌਰੀ ਕਰਦਾ, ਪੱਕੇ ਤੌਰ 'ਤੇ ਕੈਨੇਡਾ ਆ ਗਿਆ। ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ (ਬੀ. ਸੀ.) ਪ੍ਰਾਂਤ ਦੇ ਵਿੱਦਿਅਕ ਮੰਤਰਾਲੇ ਤੋਂ ਉਸ ਨੇ 1975 ਵਿਚ ਪ੍ਰੋਫੈਸ਼ਨਲ ਟੀਚਿੰਗ ਸਰਟੀਫਿਕੇਟ ਪ੍ਰਾਪਤ ਕੀਤਾ ਤੇ ਬੀ. ਸੀ. ਕਾਲਜ ਆਫ ਟੀਚਰਜ਼ ਦਾ ਮੈਂਬਰ ਬਣ ਗਿਆ। ਬਾਅਦ ਵਿਚ ਉਸ ਨੇ ਸ਼ਿਕਾਰ ਖੇਡਣ (Hunting) ਦਾ ਡਿਪਲੋਮਾ ਵੀ ਪ੍ਰਾਪਤ ਕੀਤਾ।

ਏਥੇ ਸੈਕੰਡਰੀ ਸਕੂਲ ਵਿਚ ਅੰਗਰੇਜ਼ੀ ਤੇ ਸਮਾਜ-ਸ਼ਾਸਤਰ ਵਿਭਾਗ ਦੇ ਮੁਖੀ ਦੇ ਤੌਰ 'ਤੇ ਗਿਆਰਾਂ ਕੁ ਸਾਲ ਅੰਗਰੇਜ਼ੀ ਭਾਸ਼ਾ, ਅੰਗਰੇਜ਼ੀ ਸਾਹਿਤ, ਪੱਤਰਕਾਰੀ ਤੇ ਸਾਹਿਤ-ਰਚਨਾ ਪੜ੍ਹਾਉਣ ਉਪਰੰਤ ਡਿਸਟ੍ਰਿਕਟ ਰੀਸੋਰਸ ਸੈਂਟਰ ਦਾ ਕੋਆਰਡੀਨੇਟਰ ਬਣ ਕੇ ਉਹ ਖੋਜ-ਵਿੱਦਿਆ ਪੜ੍ਹਾਉਂਦਾ ਰਿਹਾ। ਸਤੰਬਰ, 1991 ਤੋਂ 30 ਜੂਨ, 2003 ਤਕ, ਉਸ ਨੇ ਨਿਸਗਾ ਟੀਚਰਜ਼ ਯੂਨੀਅਨ ਦੇ ਕੁਲਵਕਤੀ ਪ੍ਰਧਾਨ ਦੇ ਤੌਰ 'ਤੇ ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ ਪ੍ਰਾਂਤ ਵਿਚ ਅਧਿਆਪਕ ਰਾਜਨੀਤੀ ਅਤੇ ਟ੍ਰੇਡ ਯੂਨੀਅਨ ਮੂਵਮੈਂਟ ਵਿਚ ਸਰਗਰਮ ਹਿੱਸਾ ਲਿਆ ਤੇ ਆਪਣਾ ਯੋਗਦਾਨ ਪਾਇਆ। 1 ਜਲਾਈ, 2003 ਤੋਂ ਉਹ ਅਧਿਆਪਨ ਦੇ ਇਸ ਕਿੱਤੇ ਤੋਂ ਪੂਰਨ ਤੌਰ 'ਤੇ ਸੇਵਾ-ਮੁਕਤ ਹੋ ਕੇ ਕੁਲਵਕਤੀ ਲੇਖਕ ਬਣ ਗਿਆ।

ਰਵੀ ਸਭ ਤੋਂ ਪਹਿਲਾ ਪਰਵਾਸੀ ਲੇਖਕ ਹੈ, ਜਿਸ ਨੂੰ ਭਾਸ਼ਾ ਵਿਭਾਗ ਪੰਜਾਬ ਤੇ ਪੰਜਾਬ ਆਰਟਸ ਕੌਂਸਲ ਨੇ, 1980 ਵਿਚ ਸ਼੍ਰੋਮਣੀ ਸਾਹਿਤਕਾਰ ਦੇ



ਪੁਰਸਕਾਰਾਂ ਨਾਲ ਸਨਮਾਨਿਆ। ਉਸਦੇ ਨਾਟਕ "ਅੱਧੀ ਰਾਤ ਦੁਪਹਿਰ" (1983) ਨੂੰ ਭਾਸ਼ਾ ਵਿਭਾਗ ਪੰਜਾਬ ਨੇ 'ਈਸ਼ਵਰ ਚੰਦਰ ਨੰਦਾ ਪੁਰਸਕਾਰ' ਨਾਲ ਸਨਮਾਨਤ ਕੀਤਾ। 1992 ਵਿਚ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਨੇ ਕਰਤਾਰ ਸਿੰਘ ਧਾਲੀਵਾਲ ਪੁਰਸਕਾਰ ਨਾਲ, 1993 ਵਿਚ ਏਸ਼ੀਅਨ ਰਾਈਟਰਜ਼ ਐਸੋਸੀਏਸ਼ਨ (ਡੈਨਮਾਰਕ) ਨੇ ਬਾਬਾ ਬੁੱਲ੍ਹੇ ਸ਼ਾਹ ਪੁਰਸਕਾਰ ਨਾਲ ਤੇ 1994 ਵਿਚ ਪੰਜਾਬੀ ਸਾਹਿਤ ਸਭਾ ਕੈਲੇਫੋਰਨੀਆ (ਅਮਰੀਕਾ) ਨੇ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ ਨਾਲ ਸਨਮਾਨਿਆ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ 2000 ਵਿਚ ਪ੍ਰੋ. ਪੂਰਨ ਸਿੰਘ ਦਹਿਸਦੀ (ਮਿਲੇਨੀਅਮ) ਪੁਰਸਕਾਰ ਨਾਲ ਅਤੇ 2001 ਵਿਚ ਮਹਾਰਾਜਾ ਰਣਜੀਤ ਸਿੰਘ ਪੁਰਸਕਾਰ ਨਾਲ ਸਨਮਾਨਤ ਕੀਤਾ। ਜੂਨ, 2003 ਵਿਚ ਨਿਸਗਾ ਸਕੂਲ-ਜ਼ਿਲ੍ਹੇ ਦੇ ਸਕੂਲ ਬੋਰਡ ਨੇ ਅਤੇ ਜਨਵਰੀ, 2004 ਵਿਚ ਨਿਸਗਾ ਟੀਚਰਜ਼ ਯੂਨੀਅਨ ਨੇ ਉਸ ਦਾ ਵਿਸ਼ੇਸ਼ ਅਭਿਨੰਦਨ ਕੀਤਾ। 22 ਅਗਸਤ, 2004 ਨੂੰ ਵਿਸ਼ਵ ਪੰਜਾਬੀ ਸਾਹਿਤ ਅਕਾਡਮੀ, ਕੈਲੇਫੋਰਨੀਆਂ ਯੂ. ਐਸ. ਏ. ਨੇ ਤੇ 2005 ਵਿਚ ਇੰਡੋ ਕਨੇਡੀਅਨ ਕਲਚਰਲ ਐਸੋਸੀਏਸ਼ਨ (ਕੈਨੇਡਾ) ਨੇ ਰਵੀ ਨੂੰ ਸਮੁੱਚੀ ਸਾਹਿਤਿਕ ਦੇਣ ਲਈ ਸਨਮਾਨਿਆ।

22 ਜਨਵਰੀ, 2006 ਨੂੰ ਲਾਹੌਰ ਪਾਕਿਸਤਾਨ ਵਿਚ, ਰਵਿੰਦਰ ਰਵੀ ਨੂੰ "ਅਦਾਰਾ ਪੰਜਾਬੀ ਜ਼ਬਾਨ ਤੇ ਸਕਾਫ਼ਤ" ਨੇ "ਜੀਵਨ-ਕਾਲ-ਪ੍ਰਾਪਤੀ-ਪੁਰਸਕਾਰ" ਨਾਲ, "ਵਰਲਡ ਇਨਸਟੀਚਿਊਟ ਆਫ਼ ਪੰਜਾਬੀ ਲਿਟਰੇਚਰ ਐਂਡ ਹੈਰੀਟੇਜ" ਨੇ "ਤਮਗ਼ਾ-ਏ-ਹੁਸਨ-ਏ-ਕਾਰਕਰਦਗੀ" ਨਾਲ, "ਐਸੋਸੀਏਸ਼ਨ ਆਫ਼ ਰਾਈਟਰਜ਼ ਐਂਡ ਆਰਟਿਸਟਸ" ਨੇ "ਗੋਲਡ ਮੈਡਲ" ਨਾਲ ਅਤੇ ਲਾਹੌਰ ਦੇ ਪੰਜਾਬੀ ਪੱਤਰਕਾਰਾਂ ਦੀ ਸੰਸਥਾ ਨੇ "ਸ਼ਾਲ" ਨਾਲ ਅਭਿਨੰਦਤ ਕੀਤਾ। ਇਸੇ ਸਾਲ ਭਾਰਤ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ:) ਤੇ ਪੰਜਾਬੀ ਲੇਖਕ ਸਭਾ, ਜਗਤਪੁਰ (ਰਜਿ:) ਨੇ ਵੀ ਉਸ ਦਾ ਉਚੇਚਾ ਸਨਮਾਨ ਕੀਤਾ। ਸਾਲ 2006 ਵਿਚ ਹੀ ਖਾਲਸਾ ਦੀਵਾਨ ਸੋਸਾਇਟੀ, ਵੈਨਕੂਵਰ (ਕੈਨੇਡਾ) ਨੇ ਆਪਣੇ ਸੌ ਸਾਲਾ ਯਾਦਗਾਰੀ ਦਿਵਸ ਦੇ ਸਮਾਗਮ ਸਮੇਂ ਰਵੀ ਨੂੰ ਉਸਦੀਆਂ ਸਮੁੱਚੀਆਂ ਸਾਹਿਤਿਕ ਪ੍ਰਾਪਤੀਆਂ ਲਈ "ਵਿਲੱਖਣ-ਪ੍ਰਾਪਤੀ-ਪੁਰਸਕਾਰ" ਨਾਲ ਸਨਮਾਨਤ ਕੀਤਾ। 2007 ਵਿਚ ਵੀ ਉਸਨੂੰ ਪੰਜਾਬੀ ਅਕਾਦਮੀ, ਲਿਸਟਰ (ਇੰਗਲੈਂਡ), ਸਿਪਸਾ ਤੇ ਅਦਾਰਾ ਵੀਯਨਜ਼ ਆਫ਼ ਪੰਜਾਬ ਟੀ.ਵੀ., ਟਰਾਂਟੋ, ਕੈਨੇਡਾ ਨੇ ਸਨਮਾਨਤ ਕੀਤਾ। 2008 ਵਿਚ ਕੈਨੇਡਾ ਦੇ 'ਪਰਵਾਸੀ ਮੀਡੀਆ ਗਰੁੱਪ' ਨੇ ਉਸ ਨੂੰ "ਸਰਬ-ਸ੍ਰੇਸ਼ਟ ਸਾਹਿਤਕਾਰ ਪੁਰਸਕਾਰ" ਭੇਟ ਕੀਤਾ। 2011 ਵਿਚ ਜੋ ਪੰਜਾਬੀ ਨਾਟਕ ਅਕਾਦਮੀ (ਲੁਧਿਆਣਾ, ਭਾਰਤ) ਨੇ ਰਵਿੰਦਰ ਰਵੀ ਨੂੰ "ਨਾਟ ਸ਼੍ਰੋਮਣੀ" ਪੁਰਸਕਾਰ ਨਾਲ ਸਨਮਾਨਣ ਦੀ ਘੋਸ਼ਨਾ ਕੀਤੀ ਤਾਂ "ਯੂਨੀਵਰਸਿਟੀ ਆਫ਼ ਬ੍ਰਿਟਿਸ਼ ਕੋਲੰਬੀਆ (UBC)", ਵੈਨਕੂਵਰ, ਕੈਨੇਡਾ ਅਤੇ "ਕੇਂਦਰੀ ਪੰਜਾਬੀ

ਲੇਖਕ ਸਭਾ (ਉੱਤਰੀ ਅਮਰੀਕਾ) ਸਰੀ, ਕੈਨੇਡਾ" ਨੇ ਉਸ ਨੂੰ "ਜੀਵਨ-ਕਾਲ ਪ੍ਰਾਪਤੀ" ਪੁਰਸਕਾਰਾਂ ਨਾਲ ਸਨਮਾਨਿਆ। ਸਾਲ 2012 ਵਿਚ "ਅਰਪਨ ਲਿਖਾਰੀ ਸਭਾ", ਕੈਲਗਰੀ (ਅਲਬਰਟਾ, ਕੈਨੇਡਾ) ਨੇ ਰਵੀ ਨੂੰ "ਇਕਬਾਲ ਅਰਪਨ ਯਾਦਗਾਰੀ ਜੀਵਨ-ਕਾਲ ਪ੍ਰਾਪਤੀ ਪੁਰਸਕਾਰ" ਨਾਲ ਅਭਿਨੰਦਤ ਕੀਤਾ। 2013 ਵਿਚ "ਪੰਜਾਬੀ ਆਰਸੀ ਰਾਈਟਰਜ਼ ਕਲੱਬ (ਕੈਨੇਡਾ)" ਨੇ ਉਸ ਨੂੰ 'ਜੀਵਨ-ਕਾਲ ਪ੍ਰਾਪਤੀ ਪੁਰਸਕਾਰ' ਦਿੱਤਾ।

ਉਹ ਇਆਪਾ ਦਾ ਮੋਢੀ ਪ੍ਰਧਾਨ ਤੇ ਅੰਤਰ-ਰਾਸ਼ਟਰੀ ਸ਼੍ਰੋਮਣੀ ਸਾਹਿਤਕਾਰ ਪੁਰਸਕਾਰ ਦਾ ਸੰਚਾਲਕ ਹੈ। ਰਵਿੰਦਰ ਰਵੀ ਪਾਕਿਸਤਾਨ ਤੋਂ ਬਾਹਰ ਵੱਸਦਾ ਪਹਿਲਾ ਗ਼ੈਰ-ਪਾਕਿਤਸਾਨੀ ਲੇਖਕ ਹੈ—ਜਿਸਦੀਆਂ ਪੁਸਤਕਾਂ ਕਾਇਦੇ ਆਜ਼ਮ ਯੂਨੀਵਰਸਿਟੀ, ਇਸਲਾਮਾਬਾਦ ਵਿਚ ਐਮ. ਏ. (ਪੰਜਾਬੀ) ਦੇ ਕੋਰਸ ਵਿਚ ਲੱਗੀਆਂ ਰਹੀਆਂ ਹਨ। ਪਾਕਿਸਤਾਨ ਵਿਚ ਉਸ ਦੇ ਕਾਵਿ-ਨਾਟਕਾਂ ਉੱਤੇ ਪੀ.ਐੱਚ.ਡੀ. ਪੱਧਰ ਦਾ ਖੋਜ-ਕਾਰਜ ਵੀ ਹੋ ਚੁੱਕਾ ਹੈ। ਪੰਜਾਬੀ ਡਰਾਮੇ ਉੱਤੇ ਆਪਣਾ ਇਹ ਖੋਜ-ਕਾਰਜ, ਡਾ. ਨਿਗਹਤ ਖ਼ੁਰਸ਼ੀਦ ਨਾਰੂ ਨੇ, 2009 ਵਿਚ, ਪੰਜਾਬ ਯੂਨੀਵਰਸਿਟੀ, ਲਾਹੌਰ, ਨੂੰ ਪ੍ਰਸਤੁਤ ਕੀਤਾ।

ਡਾ. ਰਵਿੰਦਰ ਕੌਰ ਬੇਦੀ ਨੇ "ਰਵਿੰਦਰ ਰਵੀ ਦੇ ਕਾਵਿ-ਨਾਟਕਾਂ ਦਾ ਥੀਮ-ਵਿਗਿਆਨਕ ਅਧਿਐਨ", ਵਿਸ਼ੇ ਉੱਤੇ, ਆਪਣਾ ਖੋਜ-ਕਾਰਜ, 2008 ਵਿਚ, ਦਿੱਲੀ ਯੂਨੀਵਰਸਿਟੀ (ਭਾਰਤ) ਨੂੰ ਪ੍ਰਸਤੁਤ ਕਰਕੇ, ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ, ਜੋ ਪੁਸਤਕ ਰੂਪ ਵਿਚ 2014 ਵਿਚ ਛਪੀ। ਡਾ. ਕਿਰਨਦੀਪ ਕੌਰ ਨੇ "ਰਵਿੰਦਰ ਰਵੀ ਦਾ ਰਚਨਾ-ਸੰਸਾਰ : ਸੰਵੇਦਨਾ ਤੇ ਸੁਹਜ-ਸੰਚਾਰ", ਵਿਸ਼ੇ ਉੱਤੇ ਆਪਣਾ ਖੋਜ-ਕਾਰਜ, 2013 ਵਿਚ ਸੰਪੂਰਨ ਕਰਕੇ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਜਾਬ, ਭਾਰਤ ਤੋਂ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ। ਉਸ ਦਾ ਇਹ ਖੋਜ-ਕਾਰਜ ਪੁਸਤਕ-ਰੂਪ ਵਿਚ ਵੀ ਛਪ ਚੁੱਕਾ ਹੈ।

ਪੰਜਾਬੀ ਕਾਵਿ-ਨਾਟਕ ਦੇ ਖੇਤਰ ਵਿਚ ਰਵਿੰਦਰ ਰਵੀ ਨੇ ਇਕ ਨਵਾਂ ਤੇ ਵਿਲੱਖਣ ਇਤਿਹਾਸ ਸਿਰਜਿਆ ਹੈ। ਉਸ ਨੇ ਹੁਣ ਤਕ, 16 ਕਾਵਿ-ਨਾਟਕ ਲਿਖੇ ਹਨ ਅਤੇ 16 ਦੇ 16 ਹੀ 1976 ਤੋਂ 2018 ਤਕ ਦੇ 42 ਸਾਲਾਂ ਵਿਚ ਭਾਰਤ ਦੇ ਨਾਮਵਰ ਰੰਗਕਰਮੀਆਂ ਵੱਲੋਂ ਖੇਡੇ ਜਾ ਚੁੱਕੇ ਹਨ।

2015 ਵਿਚ CIPSA (Canadian International Punjabi Sahit Academy - Brampton, ONT, Canada) ਨੇ ਰਵਿੰਦਰ ਰਵੀ ਨੂੰ "ਬਲਵੰਤ ਗਾਰਗੀ ਮੈਮੋਰੀਅਲ ਇੰਟਰਨੈਸ਼ਨਲ ਅਵਾਰਡ ਆਫ਼ ਡਿਸਟਿੰਕਸ਼ਨ" ਨਾਲ ਸਨਮਾਨਤ ਕੀਤਾ। ਇਹ ਪੁਰਸਕਾਰ ਉਸ ਨੂੰ ਕਾਵਿ-ਨਾਟਕ ਅਤੇ ਥੀਏਟਰ ਦੇ ਖੇਤਰ ਵਿਚ ਪਾਏ ਇਤਿਹਾਸਕ ਯੋਗਦਾਨ ਲਈ ਦਿੱਤਾ ਗਿਆ।



# 'ਮੇਰੇ ਕਾਵਿਨਾਟਕ-5' : ਆਰੰਭਕ ਸ਼ਬਦ



# 'ਮੇਰੇ ਕਾਵਿਨਾਟਕ-5' : ਆਰੰਭਕ ਸ਼ਬਦ



'ਮੇਰੇ ਕਾਵਿਨਾਟਕ-5', ਮੇਰੇ ਕਾਵਿਨਾਟਕਾਂ ਦੇ ਸਮੁੱਚੇ ਸੰਗ੍ਰਹਿਆਂ ਦੀ ਲੜੀ ਵਿਚ, ਪੰਜਵੀਂ ਸੈਂਚੀ/ਪੋਥੀ ਹੈ, ਜਿਸ ਵਿਚ 2015 ਤੋਂ 2017 ਤਕ ਪ੍ਰਕਾਸ਼ਤ ਹੋਈਆਂ, ਮੇਰੀਆਂ 3 ਨਾਟ ਪੁਸਤਕਾਂ ਵਿਚ ਛਪੇ, 4 ਕਾਵਿਨਾਟਕ ਸ਼ਾਮਿਲ ਹਨ।

1. ਆਪੋ ਆਪਣੇ ਦਰਿਆ - 2015

2. ਹੋਂਦ ਨਿਹੋਂਦ - 2016

3. ਪਰਤੱਖ ਤੋਂ ਅਗਾਂਹ - 2017 (ਇਸ ਪੁਸਤਕ ਵਿਚ ਮੇਰੇ 2 ਕਾਵਿਨਾਟਕ : 'ਭਰਮ ਜਲ' ਤੇ 'ਸਿਆਸੀ ਦੰਦ-ਕਥਾ' ਸ਼ਾਮਿਲ ਹਨ।)

1974 ਤੋਂ 2017 ਤਕ, ਮੇਰੇ 16 ਕਾਵਿਨਾਟਕ ਪ੍ਰਕਾਸ਼ਤ ਹੋ ਚੁੱਕੇ ਹਨ। ਮੇਰੇ ਇਹ 16 ਕਾਵਿਨਾਟਕ ਹੀ, ਭਾਰਤ ਦੇ ਨਾਮਵਰ ਰੰਗਕਰਮੀਆਂ ਵਲੋਂ, 1976 ਤੋਂ 2019 ਵਿਚਕਾਰ, ਸਫਲਤਾ ਸਹਿਤ, ਭਾਰਤ ਵਿਚ ਖੇਡੇ ਜਾ ਚੁੱਕੇ ਹਨ।

ਮੇਰੇ ਕਾਵਿਨਾਟਕੀ ਸਫ਼ਰ ਨੂੰ ਦੋ ਪੜਾਵਾਂ ਵਿਚ ਵੰਡਿਆ ਜਾ ਸਕਦਾ ਹੈ। 1974 ਤੋਂ 1990 ਤਕ ਦੇ ਪਹਿਲੇ ਪੜਾਅ ਦੌਰਾਨ, ਮੈਂ ਹੇਠ ਲਿਖੇ 9 ਕਾਵਿਨਾਟਕ ਪ੍ਰਕਾਸ਼ਤ ਕੀਤੇ ਸਨ :

1. ਬੀਮਾਰ ਸਦੀ-1974, 2. ਦਰ ਦੀਵਾਰਾਂ-1981, 3. ਅੱਧੀ ਰਾਤ ਦੁਪਹਿਰ-1983, 4. ਚੌਕ ਨਾਟਕ-1984, 5. ਰੂਹ ਪੰਜਾਬ ਦੀ-1984, 6. ਸਿਫਰ ਨਾਟਕ-1987, 5. ਤਿੰਨ ਨਾਟਕ-1990 (ਇਸ ਪੁਸਤਕ ਵਿਚ ਮੇਰੇ 3 ਕਾਵਿਨਾਟਕ : 'ਮੱਕੜੀ ਨਾਟਕ'-1989, 'ਰੁਕੇ ਹੋਏ ਯਥਾਰਥ'-1990 ਅਤੇ 'ਪਛਾਣ ਨਾਟਕ'-1990, ਸ਼ਾਮਿਲ ਹਨ।)

1993 ਵਿਚ, ਮੈਂ ਆਪਣੇ ਇਨ੍ਹਾਂ 9 ਕਾਵਿਨਾਟਕਾਂ ਨੂੰ ਆਪਣੇ ਸਮੁੱਚੇ ਸੰਗ੍ਰਹਿ : 'ਮੰਚ ਨਾਟਕ' (1974-1990) ਵਿਚ ਪ੍ਰਕਾਸ਼ਤ ਕਰਵਾ ਦਿੱਤਾ।

ਮੇਰੇ ਪਹਿਲੇ ਪੜਾਅ ਦੇ 9 ਕਾਵਿਨਾਟਕਾਂ ਵਿਚੋਂ 6 ਕਾਵਿਨਾਟਕ 1976 ਤੋਂ 1993 ਦੌਰਾਨ, ਵੀਹਵੀਂ ਸਦੀ ਵਿਚ ਹੀ ਖੇਡੇ ਗਏ।

1990 ਤੋਂ 2005 ਤਕ ਦੇ 15 ਸਾਲਾਂ ਵਿਚ ਮੈਂ ਕੋਈ ਕਾਵਿਨਾਟਕ ਨਾ ਲਿਖ ਸਕਿਆ। 2005 ਵਿਚ ਪ੍ਰਕਾਸ਼ਤ ਕੀਤੇ, 'ਮਨ ਦੇ ਹਾਣੀ' ਨਾਲ ਮੇਰੇ ਕਾਵਿਨਾਟਕੀ ਸਫਰ ਦਾ ਦੂਜਾ ਪੜਾਅ ਆਰੰਭ ਹੁੰਦਾ ਹੈ, ਜਿਸ ਵਿਚ 2017 ਤਕ, ਮੈਂ ਹੇਠ ਲਿਖੇ 7 ਕਾਵਿਨਾਟਕ ਪ੍ਰਕਾਸ਼ਤ ਕੀਤੇ।

1. ਮਨ ਦੇ ਹਾਣੀ-2005, 2. ਮਖੌਟੇ ਤੇ ਹਾਦਸੇ-2009, 3. ਚੱਕ੍ਰਵਯੂਹ ਤੇ ਪਿਰਾਮਿਡ-2010, 4. ਆਪੋ ਆਪਣੇ ਦਰਿਆ-2015, 5. ਹੋਂਦ ਨਿਹੋਂਦ-2016 ਅਤੇ 6. ਪਰਤੱਖ ਤੋਂ ਅਗਾਂਹ-2017, 'ਪਰਤੱਖ ਤੋਂ ਅਗਾਂਹ' ਵਿਚ ਮੇਰੇ ਦੋ ਕਾਵਿਨਾਟਕ : 'ਭਰਮ ਜਲ' ਅਤੇ 'ਸਿਆਸੀ ਦੰਦ ਕਥਾ' ਸ਼ਾਮਿਲ ਹਨ।

ਇੱਕੀਵੀਂ ਸਦੀ ਵਿਚ ਮੇਰੇ 13 ਕਾਵਿਨਾਟਕ ਖੇਡੇ ਗਏ, ਜਿਨ੍ਹਾਂ ਵਿਚ 20ਵੀਂ ਸਦੀ ਵਿਚ ਛਪੇ ਪਰ ਅਣਖੇਡੇ ਰਹੇ, ਕਾਵਿਨਾਟਕ ਵੀ ਸ਼ਾਮਿਲ ਹਨ। 'ਬੀਮਾਰ ਸਦੀ', 'ਚੌਕ ਨਾਟਕ' ਅਤੇ 'ਸਿਫਰ ਨਾਟਕ' ਇੱਕੀਵੀਂ ਸਦੀ ਵਿਚ ਦੋਬਾਰਾ ਖੇਡੇ ਗਏ।

ਮੇਰੇ ਕਾਵਿਨਾਟਕਾਂ ਦੇ ਮੰਚਨ ਬਾਰੇ ਪੂਰੇ ਪੂਰੇ ਵੇਰਵੇ ਇਸ ਪੁਸਤਕ ਵਿਚ ਦਿੱਤੇ 'ਮੇਰੇ ਕਾਵਿਨਾਟਕ ਅਤੇ ਰੰਗਮੰਚ' ਕਾਂਡ ਵਿਚ ਪੜ੍ਹੋ।

ਮੇਰੀ ਮੁੱਢ ਤੋਂ ਹੀ ਇਹ ਧਾਰਨਾਂ ਰਹੀ ਹੈ ਕਿ ਕਾਵਿਨਾਟਕ ਉਹ, ਜੁ ਖੇਡਿਆ ਜਾ ਸਕੇ। ਆਪਣੀ ਇਸ ਧਾਰਨਾਂ ਨੂੰ ਸਫਲ ਹੋਈ ਵੇਖਕੇ ਬਹੁਤ ਸੰਤੁਸ਼ਟੀ ਹੋਈ ਹੈ।

ਮੇਰੀ ਇਹ ਕਾਮਨਾਂ ਹੈ ਕਿ ਪੰਜਾਬੀ ਵਿਚ ਵੀ ਪੇਸ਼ਾਵਰ ਥੀਏਟਰ ਪਰਚੱਲਤ ਹੋਵੇ ਤਾਂ ਕਿ ਜਿੱਥੇ ਇਹ ਵਧੇਰੇ ਦਰਸ਼ਕਾਂ ਤਕ ਪਹੁੰਚ ਸਕੇ, ਉੱਥੇ ਆਧੁਨਿਕ ਕੰਪਿਊਟਰੀ ਯੁੱਗ ਦੀਆਂ ਵਿਕਸਿਤ ਤਕਨੀਕਾਂ ਦੇ ਪ੍ਰਯੋਗ ਦੁਆਰਾ, ਇਹ ਪੰਜਾਬੀ ਨਾਟਕ ਨੂੰ ਵੀ 21ਵੀਂ ਸਦੀ ਦਾ ਵਿਕਸਿਤ ਥੀਏਟਰ ਬਣਾ ਸਕੇ।

ਪੱਛਮ ਵਿਚ ਕਈ ਨਾਟਕ ਕਈ ਕਈ ਸਾਲ ਖੇਡੇ ਜਾਂਦੇ ਹਨ। ਹਰ ਵਰ੍ਹੇ ਸੈਲਾਨੀ ਇਨ੍ਹਾਂ ਦੀਆਂ ਪੇਸ਼ਕਾਰੀਆਂ ਦਾ ਆਨੰਦ ਮਾਣਦੇ ਹਨ। 'ਓਹ ! ਕਲਕੱਤਾ' (Oh ! Calcutta) ਦੀਆਂ ਲੰਡਨ ਵਿਚ 3900 ਪੇਸ਼ਕਾਰੀਆਂ ਅਤੇ ਨਿਊ ਯੌਰਕ ਵਿਚ 1314 ਪੇਸ਼ਕਾਰੀਆਂ ਪ੍ਰਸਤੁਤ ਕੀਤੀਆਂ ਗਈਆਂ। 'ਸਨਸੈੱਟ ਬੁਲੇਵਾਰਡ' (Sunset Boulevard) ਵਰਗੇ ਸੰਗੀਤਕ ਕਾਮੇਦੀ ਨਾਟਕ ਕਈ ਕਈ ਸਾਲ ਖੇਡੇ ਗਏ ਅਤੇ ਫਿਰ ਉਨ੍ਹਾਂ ਦੀਆਂ ਫਿਲਮਾਂ ਬਣੀਆਂ। ਵਿਲੀਅਮ ਸ਼ੈਕਸਪੀਅਰ ਦੇ ਨਾਟਕ, ਇੰਗਲੈਂਡ ਵਿਚ, ਲੰਡਨ ਦੇ ਗਲੋਬ ਥੀਏਟਰ ਅਤੇ ਸਟਰੈਟਫੋਰਡ ਅਪੌਨ ਐਵਨ ਦੇ ਥੀਏਟਰ ਵਿਚ, ਸੈਲਾਨੀਆਂ ਅਤੇ




ਦੇਸ਼ਵਾਸੀਆਂ ਵਾਸਤੇ ਹਰ ਵਰ੍ਹੇ ਨਾਟ-ਮੇਲਿਆਂ ਦੇ ਰੂਪ ਵਿਚ ਖੇਡੇ ਜਾਂਦੇ ਹਨ।

ਪੰਜਾਬੀ ਦਾ ਥੀਏਟਰ, ਜੁ ਹੁਣ ਤਕ ਸੀਮਤ ਜਿਹੇ ਦਰਸ਼ਕਾਂ ਲਈ ਕਿਸੇ ਇਕ ਸ਼ਹਿਰ ਜਾਂ ਪਿੰਡ ਵਿਚ, ਇਕ ਜਾਂ ਦੋ ਪੇਸ਼ਕਾਰੀਆਂ ਤਕ ਸੀਮਤ ਰਿਹਾ ਹੈ, ਆਸ ਹੈ ਕਿ, ਵਿਕਸਤ ਹੋ ਕੇ, ਕਿਸੇ ਦਿਨ ਪੱਛਮ ਵਾਂਗ ਹੀ, ਸਾਡੀ ਥੀਏਟਰ ਕਲਚਰ ਦਾ ਅਹਿਮ ਅੰਗ ਬਣੇਗਾ।

**ਰਵਿੰਦਰ ਰਵੀ**


Final dummy

# ਪ੍ਰਕਾਸ਼ਨ-ਸਾਲ-ਕ੍ਰਮ ਅਨੁਸਾਰ ਮੇਰੇ ਕਾਵਿਨਾਟਕਾਂ ਦਾ ਮੰਚਨ-ਵੇਰਵਾ : ਪੰਛੀ-ਝਾਤ

| | *ਕਾਵਿਨਾਟਕ/ ਪ੍ਰਕਾਸ਼ਨ-ਸਾਲ* | *ਖੇਡਣ-ਸਾਲ* | *ਨਿਰਦੇਸ਼ਕ* |
|---|---|---|---|
| 1. | ਬੀਮਾਰ ਸਦੀ-1974 | 1976, 1977, 1986, 2015 | ਡਾ. ਸੁਰਜੀਤ ਸਿੰਘ ਸੇਠੀ, ਪ੍ਰੀਤਮ ਸਿੰਘ ਢੀਂਡਸਾ, ਪ੍ਰੋ. ਰਤਨ ਸਿੰਘ ਢਿੱਲੋਂ, ਸੁਭਾਸ਼ ਪੁਰੀ, ਕੀਰਤੀ ਕਿਰਪਾਲ |
| 2. | ਦਰ ਦੀਵਾਰਾਂ-1981 | 2018 | ਕੇਵਲ ਧਾਲੀਵਾਲ |
| 3. | ਅੱਧੀ ਰਾਤ ਦੁਪਹਿਰ-1983 | 2013 | ਕੇਵਲ ਧਾਲੀਵਾਲ |
| 4. | ਚੌਕ ਨਾਟਕ-1984 | 1986, 1987, 2019 | ਡਾ. ਸੁਰਜੀਤ ਸਿੰਘ ਸੇਠੀ, ਸੁਭਾਸ਼ ਪੁਰੀ, ਕੇਵਲ ਧਾਲੀਵਾਲ |
| 5. | ਰੂਹ ਪੰਜਾਬ ਦੀ-1984 | 1987, 1988, 1995 | ਗੁਰਸ਼ਰਨ ਸਿੰਘ, ਸੁਭਾਸ਼ ਪੁਰੀ, ਡਾ. ਮਨਜੀਤਪਾਲ ਕੌਰ |
| 6. | ਸਿਫਰ ਨਾਟਕ-1987 | 1987, 2019 | ਸੁਭਾਸ਼ ਪੁਰੀ, ਕੇਵਲ ਧਾਲੀਵਾਲ |
| 7. | ਮੱਕੜੀ ਨਾਟਕ-1989 | 1989 | ਅਜਮੇਰ ਸਿੰਘ ਔਲਖ |



| | | | |
|---|---|---|---|
| 8. | ਰੁਕੇ ਹੋਏ ਯਥਾਰਥ-1990 | 2013 | ਕੇਵਲ ਧਾਲੀਵਾਲ |
| 9. | ਪਛਾਣ ਨਾਟਕ-1990 | 1993 | ਡਾ. ਮਨਜੀਤਪਾਲ ਕੌਰ |

*(ਕਾਵਿਨਾਟਕ ਨੰਬਰ 7, 8 ਤੇ 9 'ਤਿੰਨ ਨਾਟਕ' ਪੁਸਤਕ ਵਿਚ, 1990 ਵਿਚ ਛਪੇ ਸਨ)*

| | | | |
|---|---|---|---|
| 10. | ਮਨ ਦੇ ਹਾਣੀ-2005 | 2008, 2009 | ਡਾ. ਸਾਹਿਬ ਸਿੰਘ |
| 11. | ਮਖੌਟੇ ਤੇ ਹਾਦਸੇ-2009 | 2009 | ਕੇਵਲ ਧਾਲੀਵਾਲ |
| 12. | ਚੱਕ੍ਰਵਯੂਹ ਤੇ ਪਿਰਾਮਿਡ-2010 | 2012 | ਕੇਵਲ ਧਾਲੀਵਾਲ |
| 13. | ਆਪੋ ਆਪਣੇ ਦਰਿਆ-2015 | 2017 | ਕੇਵਲ ਧਾਲੀਵਾਲ |
| 14. | ਹੋਂਦ ਨਿਹੋਂਦ-2016 | 2016 | ਕੇਵਲ ਧਾਲੀਵਾਲ |
| 15. | ਭਰਮ-ਜਲ-2017 | 2017 | ਕੇਵਲ ਧਾਲੀਵਾਲ |
| 16. | ਸਿਆਸੀ ਦੰਦ-ਕਥਾ-2017 | 2018 | ਕੇਵਲ ਧਾਲੀਵਾਲ |

*(ਕਾਵਿਨਾਟਕ 15 ਤੇ 16 'ਪਰਤੱਖ ਤੋਂ ਅਗਾਂਹ' ਪੁਸਤਕ ਵਿਚ, 2017 ਵਿਚ ਛਪੇ ਸਨ)*

**ਰਵਿੰਦਰ ਰਵੀ**

# ਆਪੋ ਆਪਣੇ ਦਰਿਆ : ਆਰੰਭਕ ਸ਼ਬਦ



"ਆਪੋ ਆਪਣੇ ਦਰਿਆ", 2015 ਵਿਚ ਪ੍ਰਕਾਸ਼ਤ ਹੋਇਆ, ਮੇਰਾ ਤੇਰ੍ਹਵਾਂ ਕਾਵਿ-ਨਾਟਕ ਹੈ।

ਸਮੇਂ ਦਾ ਦਰਿਆ ਨਿਰੰਤਰ ਵਹਿ ਰਿਹਾ ਹੈ। ਇਸ ਦੇ ਵਹਿਣਾਂ ਵਿਚ, ਕੱਲੇ ਕੱਲੇ, ਪੱਤਰ ਤੈਰ ਰਹੇ ਹਨ। ਇਨ੍ਹਾਂ ਪੱਤਰਾਂ ਦੇ ਆਪੋ ਆਪਣੇ ਦਰਿਆ ਹਨ। ਨਿੱਕੇ ਜਾਂ ਵੱਡੇ, ਆਪੋ ਆਪਣੇ ਆਕਾਰ ਹਨ, ਦਾਇਰੇ ਹਨ। ਇਹ ਪੱਤਰ ਇਕ ਦੂਜੇ ਤੋਂ ਨਿਵੇਕਲੇ, ਅਲੱਗ ਅਲੱਗ ਅਤੇ ਟੁੱਟੇ ਹੋਏ ਪ੍ਰਤੀਤ ਹੋਣ ਦੇ ਬਾਵਜੂਦ ਵੀ, ਸਮੇਂ ਦੇ ਅਜੋਕੇ ਵਹਿਣ ਦੀ ਸਾਂਝ ਵਿਚ ਬੱਝੇ ਹੋਏ ਹਨ।

"ਆਪੋ ਆਪਣੇ ਦਰਿਆ" ਇਨ੍ਹਾਂ ਨਿਵੇਕਲੇ ਪੱਤਰਾਂ ਦੇ ਅਸਤਿਤਵੀ ਸਰੋਕਾਰਾਂ ਦੀ ਹੀ, ਇਕ ਨਿਵੇਕਲੀ ਪੇਸ਼ਕਾਰੀ ਹੈ। ਇਸ ਕਾਵਿ-ਨਾਟਕ ਦਾ ਨਾਮ ਜਾਂ ਸ਼ੀਰਸ਼ਕ ਪ੍ਰਤੀਕਾਤਮਕ ਹੈ, ਜੁ ਅਜੋਕੇ ਸਮੇਂ ਦੇ ਵਹਿਣਾਂ ਵਿਚ, ਇਨ੍ਹਾਂ ਪੱਤਰਾਂ ਦੀ ਨਿਵੇਕਲਤਾ ਨੂੰ ਕਾਇਮ ਰੱਖਦਿਆਂ ਹੋਇਆਂ ਵੀ, ਅਜੋਕੇ ਸਮੇਂ ਦੀ ਸਮੁੱਚੀ ਗਤੀ ਨੂੰ, ਇਕ ਇਕਾਈ ਦੇ ਰੂਪ ਵਿਚ ਪਕੜਦਾ ਤੇ ਪ੍ਰਸਤੁਤ ਕਰਦਾ ਹੈ। ਇਸ ਕਾਵਿ-ਨਾਟਕ ਦਾ ਅੰਤਮ ਦ੍ਰਿਸ਼ 'ਕੋਡਾ'[1] ਵੀ ਇਸ ਦੇ ਸਮੁੱਚੇ ਪਾਸਾਰ ਨੂੰ ਆਪਣੇ ਵਿਚ ਸਮੇਟ ਲੈਂਦਾ ਹੈ।

ਇਸ ਸਮੇਂ, ਹੇਠ ਲਿਖੇ ਮੁੱਦੇ, ਬਾਰ ਬਾਰ, ਮੇਰੇ ਚਿੰਤਨ-ਮੰਥਨ ਵਿਚ ਉੱਭਰਦੇ ਰਹੇ ਹਨ :

1. ਚਿੰਤਨ, ਦਰਸ਼ਨ, ਨੀਤੀ
2. ਪੁਰਾਣੇ ਤੇ ਨਵੇਂ ਸੰਕਲਪਾਂ ਵਿਚਕਾਰ ਤਣਾਓ ਤੇ ਸਹਿਹੋਂਦ

---

1. ਕੋਡਾ : ਨਾਟਕ ਦਾ ਅੰਤਿਮ ਦ੍ਰਿਸ਼, ਸਾਰ-ਅੰਸ਼ : CODA : Concluding part of the play

3. ਪੀੜ੍ਹੀ-ਪਾੜਾ ਤੇ ਵਿਕਾਸ, ਅੰਤਰਕਿਰਿਆ
4. ਸਿਆਸਤ ਦਾ ਕਾਲਾ ਬਾਜ਼ਾਰ, ਭ੍ਰਿਸ਼ਟਾਚਾਰ, ਟੱਬਰੀਕਰਨ
5. ਨਸ਼ਿਆਂ ਦਾ ਪ੍ਰਸਾਰ, ਤਸਕਰੀ
6. ਸ਼ਾਦੀ ਦੀ ਸੰਸਥਾ ਦਾ ਤਿਥੀ-ਮੁਕਤ[1] ਹੋਣ ਵਲ ਝੁਕਾਅ
7. ਪਰਵਾਰਕ ਸੰਗਠਨ ਦੇ ਵਿਭਾਜਨ ਦਾ ਸੁਤੰਤਰ ਪਰ ਛਿਣ-ਭੰਗਰੇ ਰਿਸ਼ਤਿਆਂ ਵਿਚ ਹੋ ਰਿਹਾ ਕਾਇਆਕਲਪ
8. ਇਸਤਰੀ ਪੁਰਖ ਸੰਬੰਧਾਂ ਦੇ ਨਵੇਂ ਸਮੀਕਰਨ
9. ਦੇਹ-ਵਿਓਪਾਰ
10. ਇਨਸਾਨੀ ਰਿਸ਼ਤਿਆਂ ਦੀ ਨਵੀਂ ਪਰਿਭਾਸ਼ਾ, ਮੌਤ ਦਾ ਹੱਕ[2], ਤਰਸਮਾਰ[3]
12. ਅਪਰਾਧ-ਗ੍ਰੰਥੀਆਂ, ਮਨੋਗੁੰਝਲਾਂ
11. ਉਲਾਰ ਕਾਮ-ਪਰਵਿਰਤੀਆਂ, ਬਲਾਤਾਕਾਰ, ਗੈਂਗ-ਰੇਪ
13. ਅਜੋਕਾ ਸਮਾਂ ਤੇ ਸਾਹਿਤ - ਆਦਿ

ਏਥੇ ਇਸ ਕਾਵਿ-ਨਾਟਕ ਵਿੱਚੋਂ ਕੁਝ ਹਵਾਲੇ ਦੇਣੇ ਜ਼ਰੂਰੀ ਜਾਪਦੇ ਹਨ :

1. ਖੁੱਲ੍ਹੇ ਹੋਏ ਦਰ ਵਿਚ ਅਟਕੀ ਹੋਈ,
ਇਹ ਵਿਥਿਆ ਹੈ ਦੀਵਾਰਾਂ ਦੀ।
ਕੁਝ ਫੁੱਲਾਂ ਦੀ ਕੁਝ ਮਹਿਕਾਂ ਦੀ,
ਕੁਝ ਮਘਦੇ ਹੋਏ ਅੰਗਿਆਰਾਂ ਦੀ।

2. ਜੀਵਨ ਵਿਚ ਦੁਸ਼ਮਣ ਵੀ ਆਏ,
ਇਹ ਬਸਤੀ ਸੀ ਪਰ ਯਾਰਾਂ ਦੀ।

3. ਹੁਣ ਘਰ ਹੈ ਪਰ ਘਰ-ਵਾਸ ਨਹੀਂ,
ਇਹ ਵਿਥਿਆ ਹੈ ਘਰ-ਮਾਰਾਂ ਦੀ।

4. ਰਸਤੇ ਬਾਹਰ ਨਹੀਂ ਹੁੰਦੇ, ਪਰ
ਚਸ਼ਮੇਂ ਵਾਂਗੂੰ ਅੰਦਰੋਂ ਫੁੱਟਦੇ।

---

1. ਤਿਥੀ-ਮੁਕਤ : ਵੇਲਾ ਵਿਹਾ ਚੁੱਕੀ, Outdated
2. ਮੌਤ ਦਾ ਹੱਕ : Right to die
3. ਤਰਸ-ਮਾਰ : Mercy Killing, Doctor assisted suicide



5. ਪਤੀ ਹੱਥੋਂ ਪਤਨੀ ਦਾ ਰੇਪ,
ਘਰ ਦੀ ਕੈਸੀ ਲੈਂਡ-ਸਕੇਪ ?

6. ਨੱਚਣ ਗਾਉਣ 'ਚ ਯੁਵਕ ਡੁੱਬ ਗਏ,
ਕਾਮ-ਖੇਡ 'ਚ ਨੱਕ ਤਕ ਖੁੱਭ ਗਏ।
ਕਾਮ ਹੀ ਕੀ ਇਸ ਯੁੱਗ ਦਾ ਦਰਸ਼ਨ ?

7. ਟੁਕੜਿਆਂ ਦੇ ਵਿਚ ਬੀਤੇ ਜੀਵਨ,
ਟੁਕੜੇ, ਟੁਕੜੇ ਹੈ ਵਿਵਹਾਰ।

8. ਕੋਈ ਦਰਸ਼ਨ ਨਹੀਂ ਬਣਿਆਂ ਅੱਜ ਤਕ,
ਅੰਤਮ ਹੱਲ ਤੇ ਅੰਤਮ ਰਾਹ।
ਸਦਾ-ਵਿਕਾਸ ਅਵਸਥਾ ਅੰਦਰ,
ਪਗਡੰਡੀਆਂ ਸਭ, ਹਰ ਸ਼ਾਹਰਾਹ।

9. ਪਿੰਡੋਂ ਗਏ ਨੂੰ ਖਿੱਚ ਸ਼ਹਿਰ ਦੀ,
ਸ਼ਹਿਰੀ ਲੱਭਦੇ ਪਏ ਇਕੱਲ।
'ਝੀਲ ਦਾ ਕੰਢਾ', 'ਵਣ ਦੀ ਦੁਨੀਆਂ',
ਕਹਿਣ : "ਮਨਾਂ ਏਥੋਂ ਭੱਜ ਚੱਲ।"

10. ਕਾਮ-ਪੂਰਤੀ ਲਈ ਇਕ ਸਿੱਧਾ,
ਸੌਖਾ, ਸਸਤਾ, ਰਸਤਾ ਵਿਆਹ।
ਘਰ ਦੀ ਕੁਕੜੀ ਦਾਲ ਬਰਾਬਰ,
ਜਦ ਦਿਲ ਕੀਤਾ, ਲਈਏ ਢਾਹ।

11. ਬਰਖਾ ਤੇ ਧਰਤੀ ਦਾ ਰਿਸ਼ਤਾ,
ਵੀ ਤਾਂ ਹੈ ਬਸ ਕਾਮ ਜਿਹਾ।
ਬੀ ਪੁੰਗਰਨ ਤੇ ਮੌਲੇ ਧਰਤੀ,
ਧਰਤੀ-ਨਾਂ, ਮਾਂ-ਨਾਮ ਜਿਹਾ।

12. ਪਸ਼ੂ-ਕਰਮ ਹੀ ਬਣ ਜਾਂਦਾ ਹੈ,
ਮਨ-ਮੇਲੇ ਤੋਂ ਬਿਨ ਸੰਭੋਗ।

ਬਲਾਤਕਾਰ ਤੇ ਗੈਂਗ-ਰੇਪ ਵੀ,
ਕਾਮ-ਭੁੱਖ 'ਚੋਂ ਨਿਕਲੇ ਰੋਗ।

13. ਜਿੱਥੇ ਬੁੱਢੀ ਸੋਚ ਖੜੋਵੇ,
ਉੱਥੋਂ ਤੁਰਦੀ ਹੈ ਸੰਤਾਨ।

14. ਬੀ 'ਚੋਂ ਜੰਮਦਾ ਹਰ ਰੁੱਖ ਵਣ ਦਾ,
ਜੰਮ ਕੇ ਲੱਭਦਾ ਆਪਣਾ ਰਾਹ।
ਬੁੱਢੜੇ ਰੁੱਖ ਨੇ ਸੜ ਸੁੱਕ ਜਾਣਾ,
ਰਸਤਾ ਨਵਾਂ ਨਾ ਸਕੇ ਵਿਖਾ।

15. ਧਰਤੀ 'ਤੇ ਅਸਮਾਨ 'ਚ ਹੁੰਦੇ,
ਕੱਲੇ ਰੁੱਖ ਤੇ ਕੱਲੇ ਤਾਰੇ।

16. ਤੁਰ ਫਿਰ ਮੇਲਾ ਵੇਖਣ ਸਾਰੇ,
ਨਵੀਂ ਨਾਰ ਦੇ ਨਵੇਂ ਨਜ਼ਾਰੇ।
ਕਿਹੜਾ ਕਿਸ ਨਾਲ ਬੱਝਾ ਏਥੇ ?
ਘੁੰਮਦੀ ਧਰਤੀ, ਟੁੱਟਦੇ ਤਾਰੇ।

17. ਬਰਖਾ-ਰੁੱਤ ਦੇ ਡੱਡੂ ਵਾਂਗੂੰ,
ਆਪਣਾ ਰਾਗ ਅਲਾਵੇਂ।

18. ਤੀਰ ਚਲਾਇਆ 'ਨੇਰ੍ਹੇ ਵਿਚ ਤੂੰ,
ਖਾਲੀ ਤੇਰੀ ਕਮਾਨ।
ਸਿਖਰ-ਸੰਤੋਖ ਦੇ ਤਰਸੇਵੇਂ 'ਚੋਂ,
ਉਪਜੀ ਫਿਰ ਸੰਤਾਨ।

19. ਆਪਣੀ ਹੀ ਸੁਰ ਕੱਢੀ ਤੂੰ ਤੇ
ਦੂਜੇ ਦੀ ਨਾ ਜਾਣੀ।
ਨਾ ਤੂੰ ਮੇਰੇ ਤਨ ਦਾ ਹਾਣੀ,
ਨਾ ਤੂੰ ਮੇਰੇ ਮਨ ਦਾ ਹਾਣੀ।



20. ਕਾਮ 'ਚ ਕੋਈ ਵਾਦ ਨਹੀਂ ਹੁੰਦਾ,
ਪ੍ਰਗਤੀਵਾਦ ਨਾ ਆਸ਼ਾਵਾਦ।
ਨਾ ਹੀ ਇਸ ਵਿਚ ਭੁੱਲ-ਭੁਲੱਈਆਂ,
ਨਾ ਹੀ ਕੋਈ ਨਿਰਾਸ਼ਾਵਾਦ।

21. ਇਸ ਯੁੱਗ ਦਾ ਮਾਨਵ ਹੈ ਕੱਲਾ,
ਪੰਡਤ, ਪੈਗ਼ੰਬਰ ਤੇ ਝੱਲਾ।

22. ਨਕਦੀ ਅਤੇ ਬੋਤਲਾਂ ਦੇ ਕੇ,
ਵੋਟਰਾਂ ਦੇ ਜੱਸ ਖੱਟਦੇ ਹੋ।
ਨੀਤੀ ਵਿਚ ਹੋ ਬਾਣੀਏ ਪੂਰੇ,
ਪੁੱਤ ਫੇਰ ਵੀ ਜੱਟ ਦੇ ਹੋ।

23. ਕੀ ਸਿਆਸਤ ਵੀ ਉਸ ਲਈ,
ਕੰਜਰੀ ਦਾ ਕੋਠਾ ਹੈ ?
ਦੱਲਿਆਂ ਦੀ ਮੰਡੀ ਹੈ ?

24. ਇਸ ਯੁੱਗ ਦਾ ਕੈਸਾ ਇਨਸਾਨ!
ਅਧੂਰਾ ਰੱਬ, ਪੂਰਾ ਸ਼ੈਤਾਨ !!!

25. ਨਰਕ ਹੈ ਇਹ, ਇਹ ਜੀਵਨ ਨਹੀਂ ਹੈ,
ਆਪੇ ਦਾ ਜਦ ਪਤਾ ਨਾ ਰਹਿੰਦਾ।
ਤਰਸ-ਮਾਰ[1] ਇਲਾਜ ਏਸ ਦਾ,
ਮੁਕਤੀ ਅਤੇ ਸਹਾਰਾ ਇਸ ਦਾ।
ਸੁੱਕੀ ਨਦੀ 'ਚ ਸੋਕਾ ਵੱਸਦਾ,
ਉੱਜੜਿਆ ਹਰ ਕਿਨਾਰਾ ਇਸ ਦਾ।

26. ਛਿਣ ਦੇ ਰਿਸ਼ਤੇ ਤੂੰ ਕੀ ਜਾਣੇ ?
ਬੇ-ਬੰਧਨ ਤੇ ਖੁੱਲ੍ਹੀਆਂ ਚੋਗਾਂ,
ਅੱਜ ਦਾ ਪੰਛੀ ਰੱਜ, ਰੱਜ ਮਾਣੇ।

---

1. ਤਰਸ-ਮਾਰ : Mercy Killing, Doctor assisted suicide

27. ਸ਼ਾਦੀ ਵੀ ਲਾਇਸੈਂਸ ਕਾਮ ਦਾ,
ਤਿਥੀ-ਮੁਕਤ ਰਿਵਾਜ ਤੇਰਾ।
ਸ਼ਾਦੀ ਬਿਨ ਬੱਚੇ ਪਏ ਜੰਮਣ,
ਬਦਲ ਰਿਹਾ ਸਮਾਜ ਤੇਰਾ।

28. ਫੱਟੀ ਅਤੇ ਸਲੇਟ ਦੇ ਯੁੱਗ ਦਾ,
ਇਹ ਬੁੱਢੜਾ ਦੱਸੋ ਕੀ ਜਾਣੇ ?
ਕੰਪਿਊਟਰ ਦੇ ਇਸ ਯੁੱਗ ਅੰਦਰ,
ਨਸਲਾਂ ਬਦਲਣ ਅੱਜ ਮਸ਼ੀਨਾਂ !

29. ਟੁਕੜਿਆਂ ਵਿਚ ਮੈਂ ਵੰਡੀ ਹੋਈ,
ਟੁਕੜਿਆਂ ਵਿਚ ਮੋਹ, ਕਾਮ ਮੇਰਾ।
ਟੁਕੜਾ, ਟੁਕੜਾ ਚੁਗਦੀ ਫਿਰਦੀ,
ਜਿਸ ਟੁਕੜੇ 'ਤੇ ਨਾਮ ਮੇਰਾ।
...
ਭਟਕਣ ਦੀ ਮੰਜ਼ਲ ਹੈ ਭਟਕਣ,
ਭਟਕਣ ਹੀ ਹੈ ਨਾਮ ਮੇਰਾ !!!

30. ਪੱਤਾ, ਪੱਤਾ ਬਿਰਖ,
ਪਾਣੀਏਂ ਕਿਰੇ ਪਿਆ।
ਹਰ ਪੱਤਰ ਦਾ
ਆਪੋ ਆਪਣਾ ਹੈ ਦਰਿਆ।

ਆਪਣਾ ਪਹਿਲਾ ਕਾਵਿ-ਨਾਟਕ : "ਬੀਮਾਰ ਸਦੀ", ਮੈਂ, ਕੀਨੀਆਂ ਵਿੱਚ ਰਹਿੰਦਿਆਂ, 1973 ਵਿਚ ਲਿਖਿਆ ਸੀ। 1974 ਵਿਚ ਇਹ ਪ੍ਰਕਾਸ਼ਤ ਹੋਇਆ ਅਤੇ 1976 ਵਿਚ, ਇਹ ਪ੍ਰਸਿੱਧ ਆਧੁਨਿਕ ਰੰਗਕਰਮੀਂ ਤੇ ਨਾਟਕਕਾਰ ਡਾ. ਸੁਰਜੀਤ ਸਿੰਘ ਸੇਠੀ ਦੇ ਨਿਰਦੇਸ਼ਨ ਹੇਠ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਵਿਚ ਖੇਡਿਆ ਗਿਆ।

"ਆਪੋ ਆਪਣੇ ਦਰਿਆ" ਸਮੇਤ ਹੁਣ ਤਕ ਮੈਂ 13 ਕਾਵਿ-ਨਾਟਕ ਪ੍ਰਕਾਸ਼ਤ ਕੀਤੇ ਹਨ। ਇਨ੍ਹਾਂ ਵਿਚੋਂ ਹੇਠ ਲਿਖੇ 11 ਕਾਵਿ-ਨਾਟਕ, ਡਾ. ਸੁਰਜੀਤ ਸਿੰਘ ਸੇਠੀ, ਗੁਰਸ਼ਰਨ ਸਿੰਘ, ਅਜਮੇਰ ਔਲਖ, ਡਾ. ਸਾਹਿਬ ਸਿੰਘ (ਹੀਰ), ਕੇਵਲ ਧਾਲੀਵਾਲ, ਸੁਭਾਸ਼ ਪੁਰੀ, ਪ੍ਰੀਤਮ ਸਿੰਘ ਢੀਂਡਸਾ, ਡਾ. ਮਨਜੀਤਪਾਲ ਕੌਰ ਅਤੇ ਪ੍ਰੋ. ਰਤਨ ਸਿੰਘ ਢਿੱਲੋਂ ਵਰਗੇ ਨਾਮਵਰ ਰੰਗਕਰਮੀਆਂ ਤੇ ਨਾਟਕਕਾਰਾਂ ਦੇ ਨਿਰਦੇਸ਼ਨ ਹੇਠ ਭਾਰਤ ਵਿਚ ਖੇਡੇ ਜਾ ਚੁੱਕੇ ਹਨ :



1. ਬੀਮਾਰ ਸਦੀ (1964)
2. ਅੱਧੀ ਰਾਤ ਦੁਪਹਿਰ (1983)
3. ਚੌਕ ਨਾਟਕ (1984)
4. ਰੂਹ ਪੰਜਾਬ ਦੀ (1984)
5. ਸਿਫ਼ਰ ਨਾਟਕ (1987)
6. ਤਿੰਨ ਨਾਟਕ (1990) : ਮੱਕੜੀ ਨਾਟਕ (1989), ਪਛਾਣ ਨਾਟਕ (1990), ਰੁਕੇ ਹੋਏ ਯਥਾਰਥ (1990)
7. ਮਨ ਦੇ ਹਾਣੀ (2005)
8. ਮਖੌਟੇ ਤੇ ਹਾਦਸੇ (2009)
9. ਚੱਕਰਵਯੂਹ ਤੇ ਪਿਰਾਮਿਡ (2010)

ਇਨ੍ਹਾਂ ਕਾਵਿ-ਨਾਟਕਾਂ ਦੇ ਪ੍ਰਕਾਸ਼ਨ-ਸਾਲ ਬਰੈਕਟਾਂ ਵਿਚ ਦਿੱਤੇ ਗਏ ਹਨ ਅਤੇ ਇਨ੍ਹਾਂ ਦੇ ਮੰਚਨ ਦੇ ਵੇਰਵੇ, ਇਸ ਪੁਸਤਕ ਦੇ "ਮੇਰੇ ਕਾਵਿ-ਨਾਟਕਾਂ ਦਾ ਮੰਚਨ" ਭਾਗ ਵਿਚ ਦਰਜ ਕੀਤੇ ਗਏ ਹਨ।

2015 ਵਿਚ, "ਆਪੋ ਆਪਣੇ ਦਰਿਆ" ਦੇ ਪ੍ਰਕਾਸ਼ਨ ਨਾਲ, ਮੈਂ ਆਪਣੇ ਕਾਵਿ-ਨਾਟਕੀ ਸਫ਼ਰ ਦੇ 42 ਕੁ ਵਰ੍ਹੇ ਪੂਰੇ ਕਰ ਰਿਹਾ ਹਾਂ। ਇਸੇ ਤਰ੍ਹਾਂ 1976 ਵਿਚ ਆਰੰਭ ਹੋਏ, ਮੇਰੇ ਕਾਵਿ-ਨਾਟਕਾਂ ਦੇ ਮੰਚਨ ਦੇ, ਥੀਏਟਰੀਕਲ ਸਫ਼ਰ ਦੇ ਵੀ, 2013 ਤਕ, 37 ਸਾਲ ਪੂਰੇ ਹੋ ਚੁੱਕੇ ਹਨ।

"ਆਪੋ ਆਪਣੇ ਦਰਿਆ" ਪੁਸਤਕ ਵਿਚ ਵੀ, ਮੈਂ ਆਪਣੇ ਪਹਿਲੇ ਕਾਵਿ-ਨਾਟਕਾਂ ਵਾਂਗ ਹੀ, ਇਸ ਕਾਵਿ-ਨਾਟਕ ਦੀ ਸਕ੍ਰਿਪਟ ਦੇ ਨਾਲ ਹੀ, ਇਸ ਦੇ ਮੰਚਨ ਲਈ ਕੁਝ ਸੁਝਾਅ ਜਾਂ ਨਿਰਦੇਸ਼ ਵੀ ਦਿੱਤੇ ਹਨ। ਸਿਨਮੈਟਿਕ ਤੇ ਵੀਡੀਓ, ਟੀ.ਵੀ. ਤਕਨੀਕ ਜਾਂ ਕੰਪਿਊਟਰੀ ਯੁਕਤੀਆਂ ਤੋਂ ਬਿਨਾਂ ਵੀ, ਇਸ ਕਾਵਿ-ਨਾਟਕ ਨੂੰ ਢੁੱਕਵੇਂ ਦਰਸ਼ਨੀ ਪ੍ਰਭਾਵਾਂ, ਡੀਜ਼ਾਈਨਿੰਗ, ਮੰਚ-ਸੱਜਾ, ਚੱਲ-ਚਿਤਰਾਂ, ਪ੍ਰਤੀਧੁਨੀਆਂ ਅਤੇ ਰੌਸ਼ਨੀ ਤੇ ਧੁਨੀ ਪ੍ਰਭਾਵਾਂ ਆਦਿ ਦੀ ਯੋਗ ਵਰਤੋਂ ਨਾਲ ਸਫਲਤਾ ਸਹਿਤ ਖੇਡਿਆ ਜਾ ਸਕਦਾ ਹੈ।

ਇਸ ਕਾਵਿ-ਨਾਟਕ ਦੇ ਮੰਚਨ ਲਈ, ਨਿਰਦੇਸ਼ਕ ਨੂੰ ਵੀ, ਆਪਣੀ ਕਲਪਨਾ-ਸ਼ਕਤੀ ਅਤੇ ਸਿਰਜਨਾਤਮਕ ਪ੍ਰਤਿਭਾ ਦੇ ਪ੍ਰਦਰਸ਼ਨ ਲਈ, ਪੂਰੀ ਪੂਰੀ ਸੁਤੰਤਰਤਾ ਪ੍ਰਾਪਤ ਹੈ।

ਇਸ ਕਾਵਿ-ਨਾਟਕ ਨੂੰ ਖੇਡਣ ਲਈ ਮੇਰੀ ਲਿਖਤੀ ਆਗਿਆ ਦੀ ਲੋੜ ਨਹੀਂ।

**-ਰਵਿੰਦਰ ਰਵੀ**

## ਆਪੋ ਆਪਣੇ ਦਰਿਆ ਦੇ ਪਾਤਰ

ਫਲਸਫੀ
ਜਗਿਆਸੂ
ਕਵੀ
ਪੁੱਤਰ
ਪਿਤਾ
ਮਾਂ
ਬਾਬਾ
ਕੁੜੀ-1
ਕੁੜੀ-2
ਨੇਤਾ
ਦੱਲਾ
ਗਸ਼ਤੀ

ਮੇਰੇ ਕਾਵਿਨਾਟਕ-5
Final dummy

## ਨਾਟ-ਦ੍ਰਿਸ਼-ਕ੍ਰਮ ਅਤੇ ਪਾਤਰ

ਨਾਟ-ਦ੍ਰਿਸ਼-1 : ਐਕਸ਼ਨ ਕੋਰਸ - ਕੋਰਸ ਦੇ ਪਾਤਰ
ਨਾਟ-ਦ੍ਰਿਸ਼-2 : ਫਲਸਫੀ ਤੇ ਜਗਿਆਸੂ
ਨਾਟ-ਦ੍ਰਿਸ਼-3 : ਪੁੱਤਰ ਤੇ ਕਵੀ
ਨਾਟ-ਦ੍ਰਿਸ਼-4 : ਪੁੱਤਰ, ਪਿਤਾ, ਮਾਂ, ਫਲਸਫੀ ਤੇ ਜਗਿਆਸੂ
ਨਾਟ-ਦ੍ਰਿਸ਼-5 : ਨੇਤਾ, ਦੱਲਾ ਤੇ ਪੁੱਤਰ
ਨਾਟ-ਦ੍ਰਿਸ਼-6 : ਦੱਲਾ, ਗਸ਼ਤੀ ਤੇ ਨੇਤਾ
ਨਾਟ-ਦ੍ਰਿਸ਼-7 : ਬਿਰਧ ਘਰ - ਪਿਤਾ, ਪੁੱਤਰ, ਬਾਬਾ, ਫਲਸਫੀ ਤੇ ਜਗਿਆਸੂ
ਨਾਟ-ਦ੍ਰਿਸ਼-8 : ਪਿਤਾ ਤੇ ਕੁੜੀ-1
ਨਾਟ-ਦ੍ਰਿਸ਼-9 : ਪਿਤਾ, ਕੁੜੀ-2 ਤੇ ਪੁੱਤਰ
ਨਾਟ-ਦ੍ਰਿਸ਼-10 : ਕੋਡਾ - ਇਸ ਕਾਵਿ-ਨਾਟਕ ਦੇ ਸਾਰੇ ਪਾਤਰ



## ਨਾਟ-ਦ੍ਰਿਸ਼-1

ਆਰੰਭਕ ਐਕਸ਼ਨ ਕੋਰਸ
ਕੋਰਸ ਦੇ ਪਾਤਰ



ਹੇਠ ਲਿਖੇ ਗੀਤ ਨੂੰ 'ਐਕਸ਼ਨ ਕੋਰਸ' ਦੇ ਰੂਪ ਵਿਚ ਪੇਸ਼ ਕਰਨਾ ਹੈ।

ਮੰਚ ਉੱਤੇ ਮੁਕੰਮਲ ਅਨ੍ਹੇਰਾ ਹੈ। ਹੇਠ ਲਿਖੇ ਗੀਤ ਦੀਆਂ ਧੁਨੀਆਂ ਸੁਣਾਈ ਦਿੰਦੀਆਂ ਹਨ। ਸੁਰ ਉੱਚੇ, ਨੀਵੇਂ ਹੁੰਦੇ ਹਨ।

ਇਸ ਸਮੇਂ ਮੰਚ ਦੇ ਅੱਧੇ ਹਿੱਸੇ ਉੱਤੇ ਚਾਨਣ ਹੋ ਜਾਂਦਾ ਹੈ। ਇਸ 'ਕੋਰਸ' ਦੇ 'ਐਕਸ਼ਨ ਪਾਤਰ' ਰੰਗਾ ਰੰਗ ਵੇਸ਼-ਭੂਸ਼ਾ ਵਿਚ ਤੇ ਆਪੋ ਆਪਣੀਆਂ, ਨਿਵੇਕਲੀਆਂ ਅਭਿਨਯ-ਮੁਦਰਾਵਾਂ ਵਿਚ ਨਜ਼ਰ ਆਉਂਦੇ ਹਨ। ਕੋਈ ਮਾਈਮ ਕਰ ਰਿਹਾ ਹੈ ਤੇ ਕੋਈ ਗੀਤ ਦੇ ਬੋਲਾਂ ਵਿਚ ਸੁਝਾਇਆ ਕਾਰਜ।

ਸੰਗੀਤ ਇਕ ਛਣਾਕੇ ਨਾਲ ਸਿਖਰ ਉੱਤੇ ਪਹੁੰਚਦਾ ਹੈ, ਤਾਂ ਮੰਚ ਦੇ ਦੂਜੇ ਅੱਧ ਵਿਚ ਚਾਨਣ ਹੋ ਜਾਂਦਾ ਹੈ। ਇਸ ਕਾਵਿ-ਨਾਟਕ ਦੇ, ਹੇਠ ਲਿਖੇ ਗੀਤ ਦਾ ਗਾਇਨ ਕਰਨ ਵਾਲੇ, ਕੋਰਸ-ਪਾਤਰ ਵਿਖਾਈ ਦਿੰਦੇ ਹਨ।

ਮੰਚ ਦੇ ਇਕ ਪਾਸੇ ਕੋਰਸ ਦੇ ਇਹ ਪਾਤਰ ਗਾਇਨ ਕਰਦੇ ਹਨ ਅਤੇ ਦੂਜੇ ਪਾਸੇ 'ਐਕਸ਼ਨ ਪਾਤਰ' ਅਭਿਨਯ। ਢੁੱਕਵੇਂ ਦਰਸ਼ਨੀ ਪ੍ਰਭਾਵ (Visulas) ਵਰਤੇ ਜਾ ਸਕਦੇ ਹਨ। ਮੰਚ-ਸੱਜਾ ਤੇ ਡੀਜ਼ਾਈਨਿੰਗ ਨਾਲ ਵੀ ਪ੍ਰਭਾਵ-ਉਸਾਰੀ ਹੋ ਸਕਦੀ ਹੈ।

ਖੁੱਲ੍ਹੇ ਹੋਏ ਦਰ ਵਿਚ ਅਟਕੀ ਹੋਈ,
ਇਹ ਵਿਥਿਆ ਹੈ ਦੀਵਾਰਾਂ ਦੀ।
ਕੁਝ ਫੁੱਲਾਂ ਦੀ, ਕੁਝ ਮਹਿਕਾਂ ਦੀ,
ਕੁਝ ਮਘਦੇ ਹੋਏ ਅੰਗਿਆਰਾਂ ਦੀ।

*-ਵਕਫ਼ਾ-*

ਅਸੀਂ ਖਿੜਕੀ ਸਾਂ, ਦਰਵਾਜ਼ਾ ਸਾਂ,
ਅਸੀਂ ਰਾਹ ਵੀ ਸਾਂ, ਦਿਸ਼ਾ ਵੀ ਸਾਂ।
ਅਸੀਂ ਅੰਬਰ ਸਾਂ, ਅਸੀਂ ਬ੍ਰਹਮੰਡ ਸਾਂ,
ਅਸੀਂ ਆਪਣੀ ਆਪ ਖਲਾਅ ਵੀ ਸਾਂ।

ਪੱਤਝੜ ਵਿਚ ਝੜਦੇ ਸਨ ਸੱਭੇ,
ਕਰ ਕਰਕੇ ਗੱਲ ਬਹਾਰਾਂ ਦੀ।

*-ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ। ਉਨ੍ਹਾਂ ਤੋਂ ਬਾਅਦ, ਕੋਰਸ-ਗੀਤ ਜਾਰੀ ਰਹਿੰਦਾ ਹੈ। ਕੋਰਸ ਦੇ 'ਐਕਸ਼ਨ ਪਾਤਰ' ਲਗਾਤਾਰ ਅਭਿਨਯ ਕਰਦੇ ਰਹਿੰਦੇ ਹਨ।-*

ਵੰਡੇ ਗਏ ਕੰਧਾਂ ਬਣ ਬਣ ਕਿਉਂ ?
ਪੈਗ਼ੰਬਰ ਸਾਂ, ਗੁਮਰਾਹ ਵੀ ਸਾਂ।
ਖ਼ੁਸ਼ੀਆਂ ਵਿਚ ਖੇੜਾ ਖੇੜਾ ਸਾਂ,
ਗ਼ਮੀਆਂ ਵਿਚ ਮਚਦੀ ਆਹ ਵੀ ਸਾਂ।

*-ਵਕਫ਼ਾ-*

ਇਹ ਪੰਛੀ ਖੰਭ ਤੁੜਵਾ ਬੈਠਾ,
ਗਿਣਤੀ ਕਰ ਕਰ ਕੇ ਡਾਰਾਂ ਦੀ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

*-ਵਕਫ਼ਾ-*

*-'ਕੋਰਸ-ਗੀਤ' ਤੇ 'ਕੋਰਸ-ਐਕਸ਼ਨ' ਜਾਰੀ ਰਹਿੰਦਾ ਹੈ।-*

ਇਕ ਰਸਤਾ ਸਭ ਦਾ ਰਸਤਾ ਸੀ,
ਇਕ ਚਿੰਤਨ ਸਭ ਵਿਚ ਜੱਗਦਾ ਸੀ।
ਇਕ ਰੱਬ ਸੀ ਤੇ ਵਿਸ਼ਵਾਸ ਸੀ ਇਕ,
ਦੁੱਖ, ਸੁੱਖ ਸਭ ਸੌਖਾ ਲੱਗਦਾ ਸੀ।
ਜੀਵਨ ਵਿਚ ਦੁਸ਼ਮਣ ਵੀ ਆਏ,
ਇਹ ਬਸਤੀ ਸੀ ਪਰ ਯਾਰਾਂ ਦੀ !

*-ਵਕਫ਼ਾ-*

ਹੁਣ ਤਰਕ ਜੀਭ ਦਾ ਛਾਲਾ ਹੈ
ਤੇ ਕਿਉਂ ? ਕਿਵੇਂ ? ਦੀ ਬੋਲੀ ਹੈ।
ਵਿਸ਼ਵਾਸ ਦੇ ਤੀਲੇ ਬਿਖਰ ਗਏ
ਤੇ ਭਟਕਣ ਨੇ ਜਿੰਦ ਰੋਲੀ ਹੈ !

*-ਵਕਫ਼ਾ-*



ਹੁਣ ਘਰ ਹੈ, ਪਰ ਘਰ-ਵਾਸ ਨਹੀਂ,
ਇਹ ਵਿਥਿਆ ਹੈ ਘਰ-ਮਾਰਾਂ ਦੀ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। ਇਕ ਵਕਫ਼ੇ ਤੋਂ ਬਾਅਦ, ਕੋਰਸ-ਗੀਤ ਤੇ ਕੋਰਸ-ਐਕਸ਼ਨ ਜਾਰੀ ਰਹਿੰਦੇ ਹਨ।-*

ਸਭ ਤਾਣਾ ਬਾਣਾ ਉਲਝ ਗਿਆ,
ਇਹ ਜੀਵਨ ਗੋਰਖ-ਧੰਦਾ ਹੈ।
ਭਾਅ ਘੱਟ ਚੜ੍ਹਦਾ ਤੇ ਵਧ ਡਿਗਦਾ,
ਇਸ ਮੰਡੀ ਦੇ ਵਿਚ ਮੰਦਾ ਹੈ !

*-ਵਕਫ਼ਾ-*

ਤੁਲ, ਤੁਲ ਕੇ ਵਿਕਦੇ ਰਹਿੰਦੇ ਹਾਂ,
ਰੁੱਤ ਲੁੱਟ ਦੇ ਹੀ ਬਿਓਪਾਰਾਂ ਦੀ !

*-ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। ਇਨ੍ਹਾਂ ਦੇ ਖਾਮੋਸ਼ ਹੋਣ ਤੋਂ ਬਾਅਦ, ਇਸ ਗੀਤ ਦੇ ਹੇਠ ਲਿਖੇ ਮੁੱਢਲੇ ਬੋਲ ਮੁੜ ਗਾਏ ਜਾਂਦੇ ਹਨ। ਉਨ੍ਹਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। ਐਕਸ਼ਨ ਕਾਰਜ ਜਾਰੀ ਰਹਿੰਦਾ ਹੈ।-*

ਖੁੱਲ੍ਹੇ ਹੋਏ ਦਰ ਵਿਚ ਅਟਕੀ ਹੋਈ,
ਇਹ ਵਿਥਿਆ ਹੈ ਦੀਵਾਰਾਂ ਦੀ।
ਕੁਝ ਫੁੱਲਾਂ ਦੀ, ਕੁਝ ਮਹਿਕਾਂ ਦੀ,
ਕੁਝ ਮਘਦੇ ਹੋਏ ਅੰਗਿਆਰਾਂ ਦੀ।

**-ਫੇਡ ਆਊਟ-**

ਮੰਚ ਉੱਤੇ ਅਨ੍ਹੇਰਾ ਹੈ। ਪਿਛੋਕੜ 'ਚੋਂ ਸੰਗੀਤਕ ਧੁਨਾਂ ਉੱਭਰਦੀਆਂ ਹਨ। ਮੰਚ ਉੱਤੇ ਹੌਲੀ ਹੌਲੀ ਹੋ ਰਹੇ ਚਾਨਣ ਵਿਚ "ਫਲਸਫੀ" ਆਪਣੇ ਮਿੱਤਰ "ਕਵੀ" ਦੀ ਕਵਿਤਾ ਦੇ ਹੇਠ ਲਿਖੇ ਬੋਲ ਤਰੱਨਮ ਵਿਚ ਪੜ੍ਹ ਰਿਹਾ ਸੁਣਾਈ ਦਿੰਦਾ ਹੈ। "ਜੱਗਿਆਸੂ" ਉਸ ਨੂੰ ਧਿਆਨ ਨਾਲ ਸੁਣ ਰਿਹਾ ਹੈ।

**ਫਲਸਫੀ**

ਨਾ ਅਸੀਂ ਸੱਜੇ[1], ਨਾ ਅਸੀਂ ਖੱਬੇ[2],
ਮੱਧ-ਮਾਰਗ[3] ਨਾ ਭਾਵੇ।
ਸਾਡੇ ਅੰਦਰ ਜੋਤ ਅਨੂਠੀ,
ਮਾਰਗ ਆਪ ਬਣਾਵੇ।

*-ਪ੍ਰਤੀਧੁਨੀਆਂ-*

*-ਵਕਫ਼ਾ-*

ਸੂਰਜ ਤੂੰ ਹੈ ਕਹਿੰਦਾ ਕਿਹੜਾ
ਕਿੰਵ ਡੁੱਬਣਾ ? ਕਿੰਵ ਚੜ੍ਹਨਾ ?
ਕਿੱਥੇ ਧੁੱਪ ? ਤੇ ਕਿੱਥੇ 'ਲੁਕ ਛੁਪ' ?
ਕਿੱਥੇ ਤੁਰਨਾ ? ਕਿੱਥੇ ਖੜ੍ਹਨਾ ?
ਸੂਰਜ ਤਾਂ ਇਕ ਥਿਰ ਸੱਚਾਈ,
ਸਭ ਨੂੰ ਹੀ ਰੁਸ਼ਨਾਵੇ !

*-ਵਕਫ਼ਾ-*

---

1., 2., 3. 'ਸੱਜੇ', 'ਖੱਬੇ' ਤੇ 'ਮੱਧ ਮਾਰਗ' ਕ੍ਰਮਵਾਰ ਕਮਿਊਨਿਸਟ ਪਾਰਟੀ ਦੀਆਂ Right, Left ਤੇ Reformist ਵਿਚਾਰਧਾਰਾਵਾਂ ਵਲ ਇਸ਼ਾਰਾ ਕਰਦੇ ਹਨ।

ਨਾ ਅਸੀਂ ਸੱਜੇ, ਨਾ ਅਸੀਂ ਖੱਬੇ,
ਮੱਧ-ਮਾਰਗ ਨਾ ਭਾਵੇ।
ਸਾਡੇ ਅੰਦਰ ਜੋਤ ਅਨੂਠੀ,
ਮਾਰਗ ਆਪ ਬਣਾਵੇ।

*-ਵਕਫ਼ਾ-*

**ਜੱਗਿਆਸੂ**

ਕਿਸ ਰਸਤੇ ਦੀ ਗੱਲ ਕਰਦੇ ਹੋ ?
'ਸੱਜੇ', 'ਖੱਬੇ' ਮਰ ਖਪ ਗਏ ਤੇ
'ਸੋਧਵਾਦ'[1] ਵੀ ਆਪਣੀ ਸੂਲੀ,
ਆਪ ਚੜ੍ਹ ਗਿਆ।

*-ਵਕਫ਼ਾ-*

ਕਾਰਲ ਮਾਰਕਸ ਦੀ ਵਿਥਿਆ ਸੁਣ, ਸੁਣ,
ਜਨਤਾ, ਨੇਤਾ ਉੱਜੜ ਗਏ ਤੇ
ਸਾਰੇ ਮਾਰਗ ਕਿੱਧਰ ਗਏ ?

**ਫਲਸਫੀ**

ਰਸਤੇ ਬਾਹਰ ਨਹੀਂ ਹੁੰਦੇ, ਪਰ
ਚਸ਼ਮੇਂ ਵਾਂਗੂੰ ਅੰਦਰੋਂ ਫੁੱਟਦੇ।
ਪਰਬਤ, ਜੰਗਲ ਚੀਰ ਕੇ ਲੰਘਦੇ,
ਹਰ ਔਕੁੜ ਨੂੰ ਪੈਰੀਂ ਸੁੱਟਦੇ।

*-ਵਕਫ਼ਾ-*

ਆਪਣਾ ਗੀਤ ਬਨਾਵਣ ਆਪੇ,
ਆਪਣੀ ਧੁਨ ਵਿਚ, ਆਪ ਹੀ ਗਾਉਂਦੇ।
ਆਪਣੇ ਚਿੰਤਨ ਦੀ ਲੋਅ ਅੰਦਰ,
ਭੂਤ, ਭਵਿਖਤ ਤੇ ਵਰਤਮਾਨ ਦੀ,

1. ਸੋਧਵਾਦ - ਸੋਧਵਾਦੀ ਕਮਿਊਨਿਸਟਾਂ ਵਲ ਇਸ਼ਾਰਾ।



ਸੋਝੀ ਦੇ, ਪਹਿਚਾਣ ਕਰਾਉਂਦੇ।
ਆਪੇ ਨੱਚਦੇ, ਆਪੇ ਗਾਉਂਦੇ।

*-ਫਲਸਫੀ ਉਪ੍ਰੋਕਤ ਬੋਲਾਂ ਦੀਆਂ ਧੁਨੀਆਂ ਨਾਲ ਨੱਚਦਾ, ਗਾਉਂਦਾ, ਗੁਣਗੁਣਾਉਂਦਾ।-*

*-ਵਕਫ਼ਾ-*

**ਜੱਗਿਆਸੂ**

ਨੱਚਣ, ਗਾਉਣ 'ਚ ਯੁਵਕ ਡੁੱਬ ਗਏ,
ਕਾਮ-ਖੇਡ 'ਚ ਨੱਕ ਤਕ ਖੁੱਭ ਗਏ।
ਕਾਮ ਹੀ ਕੀ ਇਸ ਯੁੱਗ ਦਾ ਦਰਸ਼ਨ ???

*-ਅਲਗਾਵ ਜਿਹੇ ਵਿਚ ਫਲਸਫੀ 'ਮਨਬਚਨੀ' ਵਿਚ ਪੈ ਜਾਂਦਾ ਹੈ-*

**ਫਲਸਫੀ**

ਪਤੀ ਹੱਥੋਂ ਪਤਨੀ ਦਾ ਰੇਪ,
ਘਰ ਦੀ ਕੈਸੀ ਲੈਂਡਸਕੇਪ ?

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀ ਪ੍ਰਤੀਧੁਨੀਆਂ ਉੱਭਰਦੀਆਂ ਹਨ। ਵਕਫ਼ੇ ਬਾਅਦ, "ਫਲਸਫੀ" ਆਪਣੀ ਮਨਬਚਨੀ ਜਾਰੀ ਰਖਦਾ ਹੈ।-*

ਮਿੱਤਰ-ਕੁੜੀਆਂ, ਮਿੱਤਰ-ਮੁੰਡੇ,
ਚੁੰਮੀਆਂ ਲੈਂਦੇ, ਚੂੰਢੀਆਂ ਵੱਢਣ,
ਜਿਸਮਾਂ ਦੀ ਸ਼ਤਰੰਜ ਵਿਛਾ ਕੇ,
ਖੇਡਣ ਨਿੱਤ ਕਾਮ ਦੀ ਖੇਡ !

*-ਵਕਫ਼ਾ-*

ਪਲ, ਛਿਣ ਯਾਰੀ, ਫੇਰ ਅਜਨਬੀ,
ਹਰ ਬਾਜ਼ੀ ਇਸ ਯੁੱਗ ਦੇ ਜੇਡ।

*-ਪ੍ਰਤੀਧੁਨੀਆਂ ਤੇ ਵਕਫ਼ਾ-*

**ਜੱਗਿਆਸੂ**

ਬਾਜ਼ੀ ਖੇਡ, ਖੇਡ ਕੇ ਉੱਜੜੇ,
ਟੁੱਟੇ, ਬਿਖਰੇ ਅੰਦਰ, ਬਾਹਰ।
ਟੁਕੜਿਆਂ ਦੇ ਵਿਚ ਬੀਤੇ ਜੀਵਨ,
ਟੁਕੜੇ, ਟੁਕੜੇ ਹੈ ਵਿਵਹਾਰ।
ਡਾਢੀ ਇਹ ਸਮੱਸਿਆ ਸਾਡੀ,
ਕੀ ਹੈ ਹੱਲ ਤੇ ਕੀ ਸੁਧਾਰ ?

**ਫਲਸਫੀ**

ਸਮਾਂ ਹੀ ਵੱਡਾ ਵੈਦ ਰਿਹਾ ਹੈ।

*-ਵਕਫ਼ਾ-*

ਸਮਾਂ ਪੈਣ 'ਤੇ ...
... ...
ਬਣੇ ਸਮੱਸਿਆ, ਆਪਣਾ ਹੱਲ।

*-ਵਕਫ਼ਾ-*

ਬਣੇ ਸਮੱਸਿਆ ਆਦਤ ਸਾਡੀ,
ਜੀਵਨ-ਸ਼ੈਲੀ, ਰਸਮ, ਰਿਵਾਜ।

*-ਵਕਫ਼ਾ-*

ਕੁਦਰਤ ਵਿਚ ਕੁਦਰਤ ਬਣ ਵਿਚਰੇ,
ਸਿਰਜੇ ਆਪਣਾ ਆਪ ਸਮਾਜ !

*-ਪ੍ਰਤੀਧੁਨੀਆਂ ਅਤੇ ਵਕਫ਼ਾ-*

ਕੋਈ ਦਰਸ਼ਨ ਨਹੀਂ ਬਣਿਆ ਅੱਜ ਤਕ,
ਅੰਤਿਮ ਹੱਲ ਤੇ ਅੰਤਿਮ ਰਾਹ।
ਸਦਾ-ਵਿਕਾਸ ਅਵਸਥਾ ਅੰਦਰ,
ਪਗਡੰਡੀਆਂ ਸਭ, ਹਰ ਸ਼ਾਹਰਾਹ !!

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

*-ਵਕਫ਼ਾ-*



**ਜੱਗਿਆਸੂ**

ਗੁੰਝਲ ਦਾ ਕੋਈ ਹੱਲ ਕੱਢੋ।
ਛੱਡੋ ਸ਼ਬਦੀ ਕਲਾਬਾਜ਼ੀਆਂ,
ਭਾਸ਼ਾ ਦੇ ਸਭ ਨਖਰੇ ਛੱਡੋ !

*-ਪ੍ਰਤੀਧੁਨੀਆਂ ਤੇ ਵਕਫ਼ੇ ਉਪ੍ਰੰਤ ਫਲਸਫੀ ਆਪਣੀ ਰੌਂ ਵਿਚ ਆਪਣੀ 'ਮਨਬਚਨੀ' ਜਾਰੀ ਰੱਖਦਾ ਹੈ।-*

ਗੰਦ ਹੁੰਦਿਆਂ, ਗੰਦ ਨਜ਼ਰ ਨਹੀਂ ਆਉਂਦਾ,
ਭ੍ਰਸ਼ਟ ਹੋਇਆਂ ਨੂੰ ਭ੍ਰਸ਼ਟਾਚਾਰ।
ਬੀਚ-ਵਾਸ[1] ਵਿਚ ਹੌਲੀ, ਹੌਲੀ,
ਮਰਦਾ ਸਾਗਰ ਦਾ ਅਹਿਸਾਸ।

*-ਪ੍ਰਤੀਧੁਨੀਆਂ-*

ਪਿੰਡੋਂ ਗਏ ਨੂੰ ਖਿੱਚ ਸ਼ਹਿਰ ਦੀ,
ਸ਼ਹਿਰੀ ਲੱਭਦੇ ਪਏ ਇਕੱਲ।
'ਝੀਲ ਦਾ ਕੰਢਾ', 'ਵਣ ਦੀ ਦੁਨੀਆਂ'
ਕਹਿਣ : "ਮਨਾਂ ! ਏਥੋਂ ਭੱਜ ਚੱਲ।"

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

*-ਵਕਫ਼ਾ-*

*-ਫਲਸਫੀ ਆਪਣੀ ਮਨਬਚਨੀ ਜਾਰੀ ਰੱਖਦਾ ਹੈ।-*

ਸਮੱਸਿਆ, ਲੜੀ ਨਿਰੰਤਰ ਚੱਲਦੀ,
ਨਾਲ ਹੀ ਚੱਲਦੇ ਰਹਿੰਦੇ ਹੱਲ !

*-ਗੰਭੀਰਤਾ ਨਾਲ ਸੋਚਦਾ ਹੋਇਆ, ਸੰਵਾਦ ਜਾਰੀ ਰੱਖਦਾ ਹੈ।-*

ਇਕ ਸਿਖਰ 'ਤੇ ਪਹੁੰਚ ਸਮੱਸਿਆ,
ਬਣ ਜਾਂਦੀ ਖੁਦ ਆਪਣਾ ਹੱਲ !

*'ਫਲਸਫੀ' ਤੇ 'ਜੱਗਿਆਸੂ' ਹੇਠ ਲਿਖੇ ਬੋਲ ਇਕੱਠਿਆਂ ਬੋਲਦੇ ਹਨ :*

1. ਬੀਚ-ਵਾਸ - ਬੀਚ ਜਾਂ ਸਮੁੰਦਰ ਦੇ ਕੰਢੇ ਬਸੇਰਾ।

ਸਮੱਸਿਆ, ਲੜੀ ਨਿਰੰਤਰ ਚੱਲਦੀ,
ਨਾਲ ਹੀ ਚੱਲਦੇ ਰਹਿੰਦੇ ਹੱਲ।
ਇਕ ਸਿਖਰ 'ਤੇ ਪਹੁੰਚ ਸਮੱਸਿਆ,
ਬਣ ਜਾਂਦੀ ਖੁਦ ਆਪਣਾ ਹੱਲ !!!

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

**-ਫੇਡ ਆਊਟ-**



# ਨਾਟ-ਦ੍ਰਿਸ਼-3

ਪੁੱਤਰ ਤੇ ਕਵੀ



ਪਿਛੋਕੜ 'ਚੋਂ ਸੰਗੀਤ ਦੀਆਂ ਧੁਨਾਂ ਉੱਭਰ ਰਹੀਆਂ ਹਨ। ਮੰਚ ਉੱਤੇ ਅਨ੍ਹੇਰਾ ਹੈ : ਸਪਾਟ ਲਾਈਟ ਦੀ ਰੌਸ਼ਨੀ ਪਹਿਲਾਂ ਆਪਣੇ ਆਪ ਵਿਚ ਮਸਤ 'ਕਵੀ' ਉੱਤੇ ਪੈਂਦੀ ਹੈ ਤੇ ਫਿਰ 'ਪੁੱਤਰ' ਉੱਤੇ। 'ਪੁੱਤਰ' ਦੇ ਬੋਲਦਿਆਂ ਹੀ ਮੰਚ ਉੱਤੇ ਚਾਨਣ ਹੋ ਜਾਂਦਾ ਹੈ। 'ਪੁੱਤਰ', 'ਕਵੀ' ਨੂੰ ਸੰਬੋਧਤ ਹੈ।

**ਪੁੱਤਰ**

ਕਵਿਤਾ ਤੇਰੀ ਸਮਝਣੀ ਔਖੀ,
ਫਿਰ ਵੀ ਅੰਕਲ,
ਸੰਗਤ ਤੇਰੀ ਚੰਗੀ ਲੱਗੇ !

*-ਵਕਫ਼ਾ-*

ਬਾਗ਼ੀ ਸੈਂ ਤੂੰ ਜਨਮ-ਸਮੇਂ ਤੋਂ,
ਰੀਤਾਂ, ਬੰਧਨ, ਸਭ ਤੂੰ ਤੋੜੇ।
ਸੱਤ-ਰੰਗੀਆਂ ਨੂੰ ਮੁੱਠ ਵਿਚ ਫੜਕੇ,
... ...
... ਕੀਤੇ ਪੂਰੇ ...
... ...
ਜੁ ਜੁ ਸਨ ਤੂੰ ਸੁਫ਼ਨੇ ਜੋੜੇ !

*-ਵਕਫ਼ਾ-*

ਜੀਵਨ ਦਾ ਤੂੰ ਜਸ਼ਨ ਮਨਾਇਆ,
ਮਾਣੇ ਤੇ ਜੀਵੇ ਰੰਗ ਸਾਰੇ।

**ਕਵੀ**

ਜੀ ਕੀਤਾ, ਮੈਂ ਦਿਨ ਚੜ੍ਹਾਇਆ।
ਦਿਨ ਵਿਚ ਵੀ ਮੈਂ ਪਕੜੇ ਤਾਰੇ।

*–ਵਕਫ਼ਾ–*

ਸ਼ਬਦ-ਕਲਾ ਦੇ ਵਿਚ ਸਮਾਵਣ,
ਪਿੰਡ, ਬ੍ਰਹਮੰਡ, ਸਗਲ ਨਜ਼ਾਰੇ।

*–ਵਕਫ਼ਾ–*

**ਪੁੱਤਰ**

ਪਰਬਤ ਦੀ ਚੋਟੀ 'ਤੇ ਚੜ੍ਹਕੇ,
ਪੌਣਾਂ ਵੀ ਤੂੰ ਅੱਗੇ ਲਾਈਆਂ।

**ਕਵੀ**

ਛਿਣ ਵਿਚ ਬੱਦਲ, ਛਿਣ ਵਿਚ ਸਾਗਰ,
ਛਿਣ ਵਿਚ ਸੂਰਜ ਤੇ ਪ੍ਰਕਾਸ਼।
ਸ਼ਬਦਾਂ ਵਿਚ ਕਿੰਤੂ, ਜੱਗਿਆਸਾ,
ਖੋਜ, ਪਰਖ, ਚਿੰਤਨ, ਵਿਸ਼ਵਾਸ।

*–ਉਪ੍ਰੋਕਤ 4 ਪੰਗਤੀਆਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।–*

*–ਵਕਫ਼ਾ–*

*–ਕਵੀ ਗੰਭੀਰਤਾ ਨਾਲ ਅੱਗੇ, ਪਿੱਛੇ, ਚਾਰ ਚੁਫੇਰੇ ਵੇਖਦਾ ਹੋਇਆ, ਬੜੇ ਹੀ ਫਲਸਫਾਨਾ ਅੰਦਾਜ਼ ਵਿਚ ਹੇਠ ਲਿਖੇ ਸ਼ਬਦ ਬੋਲਦਾ ਹੈ।–*

ਗੁੰਝਲਾਂ ਖੋਲ੍ਹਣ ਵਾਲਾ ਜੀਵਨ,
ਆਪ ਬੜਾ ਹੈ ਗੁੰਝਲਦਾਰ !
ਕੱਲ੍ਹ, ਹੁਣ, ਭਲਕ 'ਚ ਜੀਵੇ ਕੀਕੂੰ,
ਤਿੰਨ ਸਮਿਆਂ ਦਾ ਸ਼ਾਹਸਵਰ !!!

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ–*

*–ਵਕਫ਼ਾ–*



**ਪੁੱਤਰ**

ਯਾਦ ਨੇ ਮੈਨੂੰ ਅੱਜ ਤਕ, ਅੰਕਲ !
ਕਾਵਿ ਤੇਰੇ ਦੇ ਬੋਲ ਇਹ ਸੱਚੇ !

*–'ਪੁੱਤਰ', 'ਕਵੀ' ਦੀਆਂ ਲਿਖੀਆਂ ਹੋਈਆਂ ਪੰਗਤੀਆਂ ਪੜ੍ਹਦਾ ਹੈ।–*

"ਤ੍ਰੀਮਤ ਆਪਣੇ ਅੰਦਰ ਦੀ,
ਮੈਂ ਬਾਹਰ ਭਾਲਦਾ ਫਿਰਦਾਂ।
ਗੁਨਾਹ ਕਹਿਕੇ ਜੇ ਨਿੰਦਣਾ,
ਨਿੰਦ ਲਵੋ ਇਹ ਅਮਲ ਕਰਤਾਰੀ
ਮੇਰੇ ਅੰਦਰ ਦਾ ਆਦਮ,
ਫਿਰ ਅੰਜੀਰਾਂ ਖਾਣ ਚੱਲਿਆ ਹੈ !!!"

*–ਵਕਫ਼ਾ–*

*–ਵਜਦ ਵਿਚ ਆ ਕੇ, ਕਵੀ ਵੀ, ਆਪਣੀਆਂ ਲਿਖੀਆਂ ਉਪ੍ਰੋਕਤ ਕਾਵਿ-ਪੰਗਤੀਆਂ ਨੂੰ ਪੜ੍ਹਦਾ, ਗੁਣਗੁਣਾਉਂਦਾ, ਅਭਿਨਯ ਕਰਦਾ ਹੈ।–*

*–ਵਕਫ਼ਾ–*

**ਕਵੀ**

ਕਾਦਰ, ਕੁਦਰਤ, ਆਦਮ, ਹੱਵਾ,
ਅਹੱਲਿਆ, ਇੰਦਰ, ਮਿਰਜ਼ਾ, ਸਾਹਿਬਾਂ–
ਕਾਮ ਦੇ ਹੀ ਇਹ ਚਿੰਨ੍ਹ ਹਨ ਸਾਰੇ !

*–ਵਕਫ਼ਾ–*

ਫੁੱਲਾਂ ਵਿਚ ਵੀ ਨਰ, ਮਾਦਾ ਹਨ !

*–ਵਕਫ਼ਾ–*

ਭੋਗ ਬਿਨਾ ਕੋਈ ਫੁੱਲ ਨਾ ਫਲੇ।
ਅਗਲੀ ਨਸਲ ਦਾ ਬੀਜ ਨਾ ਜੰਮੇਂ,
ਜੀਵਨ-ਤੋਰ, ਕਾਮ 'ਚੋਂ ਚੱਲੇ !

*–ਵਕਫ਼ਾ–*

ਪੀਰ, ਪੈਗ਼ੰਬਰ, ਮੁਰਸ਼ਦ, ਚੇਲੇ !
ਕਾਮ 'ਚ ਹੋਏ ਸਭ ਦੇ ਮੇਲੇ !

*-ਪ੍ਰਤੀਧੁਨੀਆਂ-*

*-ਵਕ਼ਫ਼ਾ-*

**ਪੁੱਤਰ**

ਇੰਵ ਜਾਪਦਾ ਅੰਕਲ ਜੀਕੂੰ
ਕਾਮ ਦਾ ਹੀ ਇਹ ਸਗਲ ਪਾਸਾਰਾ।

*-ਵਕ਼ਫ਼ਾ-*

ਪਿਤਾ ਮੇਰਾ ਪਰ ਪਤਾ ਨਹੀਂ ਕਿਉਂ
ਵਿਆਹ ਵਿਚ ਮੈਨੂੰ ਬੰਨ੍ਹਣਾ ਚਾਹੇ ???

**ਕਵੀ**

ਕਾਮ-ਪੂਰਤੀ ਲਈ ਇਕ ਸਿੱਧਾ,
ਸੌਖਾ, ਸਸਤਾ, ਰਸਤਾ ਵਿਆਹ।
ਘਰ ਦੀ ਕੁਕੜੀ ਦਾਲ ਬਰਾਬਰ,
ਜਦ ਦਿਲ ਕੀਤਾ, ਲਈਏ ਢਾਹ !!!

*-ਵਕ਼ਫ਼ਾ-*

ਪਸ਼ੂ-ਕਰਮ ਹੀ ਬਣ ਜਾਂਦਾ ਹੈ,
ਮਨ-ਮੇਲੇ ਤੋਂ ਬਿਨ ਸੰਭੋਗ !

*-ਵਕ਼ਫ਼ਾ-*

ਬਲਾਤਕਾਰ ਤੇ ਗੈਂਗ-ਰੇਪ ਵੀ,
ਕਾਮ-ਭੁੱਖ 'ਚੋਂ ਨਿਕਲੇ ਰੋਗ !

*-ਵਕ਼ਫ਼ਾ-*

ਉਲਟੇ ਯੁੱਗ ਦੀ ਉਲਟੀ ਸੋਚ,
ਉਲਟੇ ਮਨ ਨੂੰ, ਉਲਟੇ ਰੋਗ !

*-ਵਕ਼ਫ਼ਾ-*



**ਪੁੱਤਰ**

ਅੱਜ ਦੇ ਯੁੱਗ ਵਿਚ, ਅੱਜ ਦੇ ਮੁੱਲ।
ਕਾਮ-ਸੰਬੰਧਾਂ ਵਿਚ ਵੀ ਖੁੱਲ੍ਹ।

**ਕਵੀ**

ਕਾਮ-ਕਥਾ, ਇਕ ਆਦਿ-ਕਹਾਣੀ।
ਇਹ ਵੀ ਜੀਵਨ ਜੇਡ ਸਿਆਣੀ।

*-ਵਕ਼ਫ਼ਾ-*

ਇੰਦਰ ਦੇਵ, ਅਨੇਕ ਇੰਦਰੀਆਂ,
ਧਰਤੀ ਵੀ ਥਾਂ ਥਾਂ ਤੋਂ ਖੁੱਲ੍ਹੇ।
ਬੱਦਲ ਗੜ੍ਹਕੇ, ਲਿਸ਼ਕਾਂ ਮਾਰੇ,
ਇੰਦਰ, ਬਰਖਾ ਵਿੱਚੋਂ ਡੁੱਲ੍ਹੇ।

*-ਵਕ਼ਫ਼ਾ-*

ਇੰਦਰ ਦੇਵ ਜਦੋਂ ਖ਼ੁਸ਼ ਹੋਵੇ,
ਧਰਤੀ, ਅੰਬਰ ਦਵੇ ਮਿਲਾ !
ਬਰਖਾ ਤੇ ਧਰਤੀ ਦਾ ਰਿਸ਼ਤਾ,
ਵੀ ਤਾਂ ਹੈ ਬਸ ਕਾਮ ਜਿਹਾ !

*-ਪ੍ਰਤੀਧੁਨੀਆਂ ਤੇ ਫਿਰ ਵਕ਼ਫ਼ਾ-*

ਤਪਸ਼ ਮਿਟਾਵੇ, ਠੰਡਾਂ ਪਾਵੇ,
ਇਹ ਮਸਤੀ ਦੇ ਜਾਮ ਜਿਹਾ।
ਬੀ ਪੁੰਗਰਨ ਤੇ ਮੌਲੇ ਧਰਤੀ,
ਧਰਤੀ-ਨਾਂ, ਮਾਂ-ਨਾਮ ਜਿਹਾ।

*-ਪਿਛੋਕੜ 'ਚੋਂ ਉਪ੍ਰੋਕਤ 4 ਪੰਗਤੀਆਂ ਦੀ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

*-ਵਕ਼ਫ਼ਾ-*

**ਪੁੱਤਰ**

ਗੱਲ ਤੇਰੀ, ਸੌ 'ਚੋਂ ਸੌ ਪੈਸਾ,
ਤੂੰ ਕਦੇ ਵੀ ਘੱਟ ਨਾ ਤੋਲੇਂ।

ਜੈਸਾ ਜੀਵਨ, ਜੀਵਿਆ ਅੰਕਲ,
ਐਸਾ ਹੀ ਕਵਿਤਾ 'ਚੋਂ ਬੋਲੇਂ !

-ਵਕਫ਼ਾ-

ਮੇਰੇ ਅੰਦਰ ਵੀ "ਆਦਮ" ਹੈ,
ਮੈਂ ਵੀ ਲੱਭਦਾ ਪਿਆ "ਹੱਵਾ" !

-ਵਕਫ਼ਾ-

ਮੈਂ ਵੀ ਐਸਾ ਹਵਾ ਦਾ ਬੁੱਲਾ,
ਰਾਹ ਆਪਣਾ, ਜੁ ਆਪ ਬਣਾਵੇ।
ਇਕ ਰਿਸ਼ਤੇ ਦੀ ਇਕ-ਰਸੀ ਤਾਂ,
ਅੰਕਲ ਮੈਨੂੰ ਮੂਲ ਨਾ ਭਾਵੇ !

*-ਪਿਛੋਕੜ 'ਚੋਂ ਉਪ੍ਰੋਕਤ 4 ਪੰਗਤੀਆਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

**-ਫੇਡ ਆਊਟ-**




## ਨਾਟ-ਦ੍ਰਿਸ਼-4

ਪੁੱਤਰ, ਪਿਤਾ, ਮਾਂ, ਫਲਸਫੀ ਤੇ ਜੱਗਿਆਸੂ



ਮੰਚ ਦਾ ਅਨ੍ਹੇਰਾ ਹੌਲੀ ਹੌਲੀ, ਸਪਾਟ ਲਾਈਟਾਂ ਦੀ ਰੰਗਾ ਰੰਗ ਜੱਗ-ਬੁੱਝ ਤੋਂ ਬਾਅਦ, ਚਾਨਣ ਵਿਚ ਪਲਟ ਜਾਂਦਾ ਹੈ, ਤਾਂ 'ਪੁੱਤਰ' ਤੇ 'ਪਿਤਾ' ਇਕ ਦੂਜੇ ਨਾਲ ਆਪਸੀ ਸੰਵਾਦ ਵਿਚ ਉਲਝੇ ਹੋਏ ਨਜ਼ਰ ਆਉਂਦੇ ਹਨ।

**ਪੁੱਤਰ**

ਬੁੱਢਿਆ, ਹੁਣ ਨਾ ਟੱਕਰਾਂ ਮਾਰ,
ਤੇਰੀਆਂ ਟੱਕਰਾਂ ਵਿਚ ਨਹੀਂ ਜਾਨ।
ਖੁਦ ਹੀ ਖੁਦ ਨਾਲ ਸਿੰਗ ਫਸਾਵੇਂ,
ਖੁਦ ਹੀ ਹੋਵੇਂ ਲਹੂ ਲੁਹਾਣ।

**ਪਿਤਾ**

ਤੈਨੂੰ ਮੈਂ ਸਮਝਾ ਚੁੱਕਿਆ ਹਾਂ।
ਸਾਰੇ ਰਾਹ ਵਿਖਾ ਚੁੱਕਿਆ ਹਾਂ।
ਆਪੇ ਵਿਚ ਤੂੰ ਹੈਂ ਗ਼ਲਤਾਨ,
ਤੂੰ ਹੀ ਤੇਰਾ ਹਿੰਦੋਸਤਾਨ !

*-ਪਿਛੋਕੜ 'ਚੋਂ ਪ੍ਰਤੀਧੁਨੀਆਂ-*

*-ਵਕਫ਼ਾ-*

ਥਿੰਦੇ ਘੜੇ 'ਚ ਜਲ ਨਹੀਂ ਰਚਦਾ,
ਤੂੰ ਹੈਂ ਥਲ, ਨਹੀਂ ਨਖਲਿਸਤਾਨ !

**ਪੁੱਤਰ**

ਮੇਰੇ ਦੁਆਲੇ ਕਾਰ ਹੈ ਮੇਰੀ,
ਮੈਂ ਤਕ ਪੁੱਜਣਾ ਨਹੀਂ ਆਸਾਨ।

ਜਿੱਥੇ ਬੁੱਢੀ ਸੋਚ ਖੜੋਵੇ,
ਉੱਥੋਂ ਤੁਰਦੀ ਹੈ ਸੰਤਾਨ !

*-ਪ੍ਰਤੀਧੁਨੀਆਂ-*

*-ਵਕ਼ਫਾ-*

**ਪਿਤਾ**

ਨਾ ਤੂੰ ਤੁਰਿਆ, ਨਾ ਤੂੰ ਖੜ੍ਹਿਆ,
ਆਪਣੇ ਚਿੱਕੜ, ਗਾਰੇ ਵਿਚ ਤੂੰ,
ਆਪੇ ਫਸਿਆ, ਆਪੇ ਅੜਿਆ।

**ਪੁੱਤਰ**

ਪਾਣੀ ਵਿਚ ਮਧਾਣੀ ਨਾ ਪਾ,
ਮੂਤਰ 'ਚੋਂ ਮੱਛੀਆਂ ਨਾ ਫੜ।
ਆਪਣੇ ਆਪ ਨੂੰ ਖ਼ੁਦ ਸਮਝਾ,
ਆਪਣਾ ਖ਼ੁਦ ਮੁਲਾਂਕਣ ਕਰ।

*-ਵਕ਼ਫਾ-*

ਬੀ 'ਚੋਂ ਜੰਮਦਾ ਹਰ ਰੁੱਖ ਵਣ ਦਾ,
ਜੰਮਕੇ ਲੱਭਦਾ ਆਪਣਾ ਰਾਹ !
ਬੁੱਢੜੇ ਰੁੱਖ ਨੇ ਸੜ ਸੁੱਕ ਜਾਣਾ,
ਰਸਤਾ ਨਵਾਂ ਨਾਂ ਸਕੇ ਵਿਖਾ !

*-ਵਕ਼ਫਾ-*

ਰੁੱਖ ਤੋਂ ਟੁੱਟਦੇ ਬੀਜ ਤੇ ਟੁੱਟਦੇ,
ਓਸ ਰੁੱਖ ਨਾਲ ਰਿਸ਼ਤੇ ਸਾਰੇ।
ਧਰਤੀ ਤੇ ਅਸਮਾਨ 'ਚ ਹੁੰਦੇ,
ਕੱਲੇ ਰੁੱਖ ਤੇ ਕੱਲੇ ਤਾਰੇ।

*-ਵਕ਼ਫਾ-*



ਆਪਣੇ ਆਪ 'ਚ ਸਗਲ ਧਿਆਨ।
ਆਪਾ ਹੁੰਦਾ, ਸਗਲ ਜਹਾਨ !

*-ਪ੍ਰਤੀਧੁਨੀਆਂ ਤੇ ਵਕ਼ਫਾ-*

**ਪਿਤਾ**

ਉੱਲੂ ਸਦਾ ਵੀਰਾਨੀ ਮੰਗੇ,
ਮੂਰਖ ਕਰਦਾ ਖ਼ੁਦ ਨਾਲ ਛੱਲ।
ਰੌਲ ਕੀ ਜਾਣੇ ਭਾਅ ਚੌਲਾਂ ਦਾ ?
ਰਿਸ਼ਤਿਆਂ ਦੀ ਤੂੰ ਕਰ ਨਾ ਗੱਲ।

*-ਵਕ਼ਫਾ-*

"ਮੈਂ" ਤੋਂ ਤੁਰ ਕੇ "ਮੈਂ" 'ਤੇ ਖੜ੍ਹਦਾ,
ਸੋਚ ਤੇਰੀ ਤੇ ਤੇਰਾ ਚਿੰਤਨ।

*-ਵਕ਼ਫਾ-*

ਆਪਾ ਰਿੜਕ ਕੇ ਆਪਣੇ ਅੰਦਰ
ਕਰ ਤੂੰ ਆਪਣਾ ਹੀ ਹੁਣ ਮੰਥਨ !!!

*-ਪ੍ਰਤੀਧੁਨੀਆਂ ਤੇ ਵਕ਼ਫਾ-*

*-ਪਿਤਾ ਦੀ ਗੱਲ ਅਣਗੌਲੀ ਕਰਕੇ, ਆਪਣੇ ਹੀ ਰੌਂ ਵਿਚ ਪੁੱਤਰ, ਪਿਤਾ ਨੂੰ ਸੰਬੋਧਨ ਕਰਦਾ ਹੈ।-*

**ਪੁੱਤਰ**

ਤੇਰਾ ਯੁੱਗ ਹੁਣ ਬੀਤ ਗਿਆ!
ਨਵੀਂ ਨਸਲ ਦੇ ਨਵੇਂ ਖ਼ੁਦਾ,
ਨਵੀਂ ਅਦਾ ਤੇ ਨਵੇਂ ਸ਼ੁਦਾ!

*-ਪ੍ਰਤੀਧੁਨੀਆਂ ਤੇ ਫਿਰ ਵਕ਼ਫਾ-*

ਤਿੱਤਰ ਹੋ ਜਾ ਬੁੱਢਿਆ ਏਥੋਂ,
ਮੈਨੂੰ ਨਾ ਹੁਣ ਕਰ ਗੁਮਰਾਹ !

*-ਵਕ਼ਫਾ-*

ਇਕ ਔਰਤ ਤੋਂ ਇਕ ਔਰਤ ਤਕ,
ਤੁਰਿਆ ਜੀਵਨ ਤੇਰਾ ਫਲਸਫਾ!

*-ਵਕਫ਼ਾ-*

ਆਪਣੀ ਮਾਂ ਤੋਂ ਤੁਰਕੇ ਬੁੱਢਿਆ,
ਆਪਣੀ ਪਤਨੀ ਵਿਚ ਆ ਖੜਿਆ!
ਕਾਮ 'ਚੋਂ ਜੰਮਿਆਂ, ਕਾਮ 'ਚ ਵਿਚਰੇਂ,
ਕਾਮ, ਨਸ਼ੇ ਨਾਲ ਰਿਸ਼ਤਾ ਤੇਰਾ।
ਮੈਨੂੰ ਹੁਣ ਕਿਉਂ ਵਰਜਣਾ ਚਾਹੇਂ ?
ਆਪ ਚੁਣੇ ਤੂੰ ਵਰਜਤ ਰਾਹ।

*-ਵਕਫ਼ਾ-*

ਮਿੱਤਰ-ਮੁੰਡੇ, ਮਿੱਤਰ-ਕੁੜੀਆਂ,
ਖੇਡ ਰਹੇ ਜੀਵਨ ਦੀ ਖੇਲ੍ਹ।
ਮਿਲ, ਮਿਲ, ਵਿਛੜਨ ਸੱਭੇ ਏਥੇ,
ਛਿਣ-ਭੰਗਰੇ ਹੀ ਹੁੰਦੇ ਮੇਲ !

*-ਪ੍ਰਤੀਧੁਨੀਆਂ ਤੇ ਫਿਰ ਵਕਫ਼ਾ-*

ਤੁਰ ਫਿਰ ਮੇਲਾ ਵੇਖਣ ਸਾਰੇ,
ਨਵੀਂ ਨਾਰ ਦੇ ਨਵੇਂ ਨਜ਼ਾਰੇ।
ਭਟਕਣ ਮੰਜ਼ਲ, ਭਟਕਣ ਰਸਤਾ,
ਭਟਕਣ, ਪਿੰਡ, ਬ੍ਰਹਮੰਡ, ਪਾਸਾਰੇ।
ਕਿਹੜਾ ਕਿਸ ਨਾਲ ਬੱਝਾ ਏਥੇ ?
ਘੁੰਮਦੀ ਧਰਤੀ, ਟੁੱਟਦੇ ਤਾਰੇ !

*-ਪ੍ਰਤੀਧੁਨੀਆਂ ਤੇ ਫਿਰ ਵਕਫ਼ਾ-*

**ਪਿਤਾ**

ਦੁਸ਼ਟ ਹੈਂ ਤੂੰ, ਦੁਰਾਚਾਰੀ ਵੀ,
ਮੇਰੇ ਘਰ ਵਿਚ ਰਾਖ਼ਸ਼ਿਸ਼ ਜੰਮਿਆਂ।
ਨਾ ਨਿੱਕਾ, ਨਾ ਵੱਡਾ ਦੇਖੇ,
ਕੀ ਖੱਟਿਆ ਤੂੰ ਦੱਸ ਨਿਕੰਮਿਆਂ ?

*-ਪੁੱਤਰ ਪਿਤਾ ਵਲ ਘ੍ਰਿਣਾ ਨਾਲ ਦੇਖਦਾ ਹੋਇਆ ਬੋਲਦਾ ਹੈ-*



**ਪੁੱਤਰ**

ਦਾਰੂ ਦਾ ਘੁੱਟ ਪੀਵੇਂ ਤੇ ਤੂੰ,
ਮਹਾਂਬਲੀ ਬਣ ਜਾਵੇਂ।
ਬਰਖਾ-ਰੁੱਤ ਦੇ ਡੱਡੂ ਵਾਂਗੂੰ,
ਆਪਣਾ ਰਾਗ ਅਲਾਵੇਂ।
ਹੋਰ ਕਿਸੇ ਨੂੰ ਸੁਣਦਾ ਨਾ ਤੂੰ,
ਡਾਢਾ ਖੌਰੂ ਪਾਵੇਂ।

*-ਵਕਫ਼ਾ-*

ਮੈਨੂੰ ਸੁੱਤਾ ਸਮਝ, ਜਾ ਅੰਦਰ,
"ਮਾਂ" ਮੇਰੀ ਨੂੰ ਢਾਵੇਂ।
ਕਾਮ-ਪਸ਼ੂ ਨੂੰ ਸ਼ਾਤ ਕਰੇਂ ਤੇ
ਘੁਰੜ, ਘੁਰੜ, ਘੁਰੜਾਵੇਂ।

*-ਵਕਫ਼ਾ-*

ਕੈਸਾ ਹੈਂ ਤੂੰ ਡੈਡੀ, ਤੇਰੇ
ਕੈਸੇ ਤੌਰ ਤਰੀਕੇ ?
ਬਣ ਜਾਵੇਂ ਸ਼ੈਤਾਨ, ਦਾਰੂ ਦੇ
ਦੋ, ਤਿੰਨ ਘੁੱਟ ਹੀ ਪੀ ਕੇ !

*-ਪ੍ਰਤੀਧੁਨੀਆਂ ਅਤੇ ਫਿਰ ਵਕਫ਼ਾ-*

ਮੰਮੀਂ ਆਖੇ : "ਉੱਠ ਹੁਣ ਮਾਮਾ,
ਕਿੱਥੇ ਗਿਆ ਤੇਰਾ ਸਾਹਨ ?
ਫਟੇ ਭੁਕਾਨੇ ਵਾਂਗ ਢਿਲਕਿਆ,
ਤੂੰ ਹੋਇਓਂ ਬੇਜਾਨ।"

*-"ਪੁੱਤਰ" ਦੀ "ਮਾਂ" ਜੁ ਇਹ ਸੰਵਾਦ ਸੁਣ ਰਹੀ ਸੀ, ਮੰਚ ਉੱਤੇ ਪਰਵੇਸ਼ ਕਰਦੀ ਹੈ। ਆਪਣੇ ਪਤੀ ਨੂੰ ਸੰਬੋਧਨ ਕਰਦੀ ਹੈ।-*

**ਮਾਂ**

ਤੀਰ ਚਲਾਇਆ ਹਵਾ ਦੇ ਵਿਚ ਤੂੰ,
ਖਾਲੀ ਤੇਰੀ ਕਮਾਨ।

ਸਿਖਰ-ਸੰਤੋਖ ਦੇ ਤਰਸੇਵੇਂ 'ਚੋਂ,
ਉਪਜੀ ਫਿਰ ਸੰਤਾਨ !

*-ਵਕਫ਼ਾ-*

ਆਪਣੀ ਹੀ ਸੁਰ ਕੱਢੀ ਤੂੰ ਤੇ
ਦੂਜੇ ਦੀ ਨਾ ਜਾਣੀ।
ਨਾ ਤੂੰ ਮੇਰੇ ਤਨ ਦਾ ਹਾਣੀ,
ਨਾ ਤੂੰ ਮੇਰੇ ਮਨ ਦਾ ਹਾਣੀ !

*-ਪ੍ਰਤੀਧੁਨੀਆਂ ਤੇ ਵਕਫ਼ਾ-*

**ਪਿਤਾ**

ਪੁੱਤ ਦੀ ਹਾਂ ਵਿਚ ਹਾਂ ਮਿਲਾਵੇਂ।
ਨਾ ਤੂੰ ਸੋਚੇਂ, ਨਾ ਸ਼ਰਮਾਵੇਂ।

*-ਵਕਫ਼ਾ-*

*-ਪੁੱਤਰ ਵਲ ਇਸ਼ਾਰਾ ਕਰਦਾ ਹੋਇਆ-*

ਬੇਸ਼ਰਮ ਇਹ ਵਿਭਚਾਰੀ ਹੈ,
ਮੰਡੀ ਦੇ ਵਿਚ ਵਿਕੇ ਤੇ ਵੇਚੇ,
ਜਿਸਮ-ਫ਼ਰੋਸ਼ ਹੈ, ਬਿਓਪਾਰੀ ਹੈ।

*-ਵਕਫ਼ਾ-*

*-"ਮਾਂ" (ਪਤੀ ਦੀ ਪਤਨੀ) ਇਸ਼ਾਰਿਆਂ ਨਾਲ "ਪਤੀ" ਉੱਤੇ ਤ੍ਰਿਸਕਾਰ ਕਰਦੀ ਹੋਈ, ਮੰਚ ਤੋਂ ਬਾਹਰ ਚਲੇ ਜਾਂਦੀ ਹੈ। ਕੁੜਿੱਤਣ ਨਾਲ ਭਰਿਆ "ਪੁੱਤਰ", "ਪਿਤਾ" ਨੂੰ ਸੰਬੋਧਨ ਕਰਦਾ ਹੈ।-*

**ਪੁੱਤਰ**

ਕੈਸਾ ਹੈਂ ਤੂੰ ਮੇਰਾ ਬਾਪ ?
ਖਾਵੇਂ, ਪੀਵੇਂ ਟਾਇਲਟ ਜਾਵੇਂ,
ਤੂੰ ਤਾਂ ਨਿਰਾ ਹੀ ਗੋਬਰ-ਛਾਪ !!!

*-ਅਲਗਾਵ ਜਿਹੇ ਵਿਚ ਪੁੱਤਰ ਦਰਸ਼ਕਾਂ ਨੂੰ ਸੰਬੋਧਨ ਕਰਦਾ ਹੈ-*



ਛੋਟੀ ਉਮਰ ਤੋਂ ਮਾਪਿਆਂ ਸਾਨੂੰ,
ਸੇਡਿਜ਼ਮ[1] ਤੇ ਮੈਸੋਕਿਜ਼ਮ[2] ਦਾ,
ਨਿਸਦਿਨ ਪਾਠ ਪੜ੍ਹਾਇਆ।
ਕੁੱਟ ਮਾਰ ਤੇ ਕਾਮ-ਭੋਗ ਦਾ,
ਬਾਰ ਬਾਰ ਨਾਟਕ ਦਿਖਲਾਇਆ।

*-ਪ੍ਰਤੀਧੁਨੀਆਂ ਤੇ ਵਕਫ਼ਾ-*

**ਪਿਤਾ**

ਕਾਣੀ, ਮੀਣੀ, ਅੰਨ੍ਹੀਂ, ਬੋਲੀ,
ਸਭ ਨੂੰ ਠੋਕੀ ਜਾਵੇਂ !
ਦਰ ਦਰ ਭਟਕ ਰਿਹਾ ਹੈਂ ਕਿਉਂ ਤੂੰ,
ਇਕ ਨੂੰ ਨਾ ਅਪਣਾਵੇਂ ?

**ਪੁੱਤਰ**

ਇਕ ਨਾਲ ਬੱਝਕੇ ਤੂੰ ਕੀ ਖੱਟਿਆ ?
ਛਿੱਤਰ-ਪੌਲਾ, ਨਿੱਤ-ਵਿਹਾਰ।
ਮਾਂ ਨੇ ਪਸ਼ੂ ਸ਼ਾਂਤ ਕਰ, ਕੀਤਾ
ਨਿੱਤ ਤੇਰੇ ਨਾਲ ਦੁਰ-ਵਿਵਹਾਰ !

*-ਅਣਸੁਣੀ ਕਰਦਾ ਹੋਇਆ ਪਿਤਾ ਬੋਲਦਾ ਹੈ-*

**ਪਿਤਾ**

ਘਰ ਗ੍ਰਿਹਸਥੀ ਦੀ ਗੱਲ ਕਰ ਕੋਈ,
ਮਾਰ ਨਾ ਐਵੇਂ ਊਟ ਪਟਾਂਗ !
ਆਪਣੇ ਵਿਚ ਹੀ ਡੁੱਬ ਜਾਂਦੀ, ਜੁ
ਐਸੀ ਹੀ ਹੈਂ, ਇਕ, ਤੂੰ ਕਾਂਗ !

*-ਇਸ ਸਮੇਂ 'ਫਲਸਫੀ' ਤੇ 'ਜੱਗਿਆਸੂ' ਮੰਚ 'ਤੇ ਪਰਵੇਸ਼ ਕਰਦੇ ਹਨ। 'ਪਿਤਾ', 'ਫਲਸਫੀ' ਨੂੰ ਸੰਬੋਧਨ ਹੁੰਦਾ ਹੈ।-*

---

1. ਸੇਡਿਜ਼ਮ : SADISM - ਦਰਦ ਦੇਣ 'ਚੋਂ ਲੱਜ਼ਤ ਲੈਣਾ।
2. ਮੈਸੋਕਿਜ਼ਮ : MASOCHISM - ਦਰਦ ਲੈਣ 'ਚੋਂ ਲੱਜ਼ਤ ਲੈਣਾ।

ਆ ਫਲਸਫੀ, ਤੱਕ ਲੈ, ਸੁਣ ਲੈ,
ਪਿਤਾ, ਪੁੱਤਰ ਦਾ ਇਹ ਤਕਰਾਰ।
ਰਿਸ਼ਤਿਆਂ ਤੋਂ ਸੱਖਣਾ ਪਰਵਾਰ !

*-ਵਕਫ਼ਾ-*

ਮੁਕਤੀ ਪਾਉਣ ਲਈ,
ਦਰ, ਦਰ ਢੂੰਡੇ-
"ਪੁੱਤਰ" ਕਾਮ-ਦੁਆਰ !

*-ਵਕਫ਼ਾ-*

*-ਆਪਣੇ ਹੀ ਰੌਂ ਵਿਚ, ਫਲਸਫੀ 'ਪੁੱਤਰ' ਤੇ 'ਪਿਤਾ' ਨੂੰ ਨਜ਼ਰ-ਅੰਦਾਜ਼ ਕਰਦਾ ਹੋਇਆ, ਦਰਸ਼ਕਾਂ ਤੇ ਫਿਰ ਅਸਮਾਨ ਵਲ ਵੇਖਦਾ ਹੋਇਆ, ਮਨਬਚਨੀ ਵਿਚ ਪੈ ਜਾਂਦਾ ਹੈ।-*

**ਫਲਸਫੀ**

ਕਾਮ ਤਾਂ ਕੇਵਲ ਕਾਮ ਹੈ ਹੁੰਦਾ,
ਲੂੰ ਲੂੰ ਵੱਸਿਆ ਅਨਹਦ ਨਾਦ !

*-ਵਕਫ਼ਾ-*

ਕਾਮ 'ਚ ਕੋਈ 'ਵਾਦ' ਨਹੀਂ ਹੁੰਦਾ,
ਪ੍ਰਗਤੀਵਾਦ ਨਾ ਆਸ਼ਾਵਾਦ !
ਨਾ ਹੀ ਇਸ ਵਿਚ ਭੁੱਲ ਭੁਲੱਈਆਂ,
ਨਾ ਹੀ ਕੋਈ ਨਿਰਾਸ਼ਾਵਾਦ।

*-ਪ੍ਰਤੀਧੁਨੀਆਂ ਤੇ ਫਿਰ ਵਕਫ਼ਾ-*

*-ਵਕਫ਼ਾ-*

ਭੂਤਰੇ ਹੋਏ ਸਾਹਨ ਵਾਂਗਰਾਂ,
ਟੱਕਰਾਂ ਮਾਰਨ ਮਰਦ ਅਨੇਕ।
ਏਸ ਪਸ਼ੂ-ਭਾਵਨਾ ਦੀ ਦੇਣ,
ਮਾਨਵ ਤੇ ਦਾਨਵ ਔਲਾਦ।



**ਜੱਗਿਆਸੂ**

ਮਾਨਵ ਤੇ ਦਾਨਵ ਦੀ ਗੱਲ,
ਕਿਧਰ ਵੱਲ ਤੁਸੀਂ ਪਏ ਹੋ ਚੱਲ ?

*-ਵਕਫ਼ਾ-*

ਗੁਰੂਦੇਵ ਕੈਸਾ ਵਿਖਿਆਨ ?
ਪਿਆਸਾ ਮਾਨਵ, ਰੇਗਿਸਤਾਨ !!!

**ਫਲਸਫੀ**

ਇਸ ਯੁੱਗ ਦਾ ਮਾਨਵ ਹੈ ਪਿਆਸਾ।
ਉਲਟੀ ਤੌੜੀ, ਉਲਟਾ ਕਾਸਾ !
ਕਿੰਝ ਭਰੇ ਇਸ ਵਿਚ ਧਰਵਾਸਾ ?

*-ਵਕਫ਼ਾ-*

ਜੋਕਰ ਆਪ, ਮਸ਼ਕਰੀ, ਦਰਸ਼ਕ-
ਹੱਸੇ ਆਪ, ਹਸਾਵੇ ਸਭ ਨੂੰ।
ਇਕ-ਪਾਤਰੀ ਨਾਟਕ ਇਸਦਾ,
ਆਪਣਾ ਆਪ ਵਿਖਾਵੇ ਸਭ ਨੂੰ!

*-'ਜਗਿਆਸੂ', 'ਪਤੀ' ਤੇ 'ਪੁੱਤਰ', 'ਫਲਸਫੀ' ਵਲ ਬਿਟਰ, ਬਿਟਰ ਤੱਕਦੇ ਹਨ। ਵਿਭਿੰਨ ਪ੍ਰਕਾਰ ਦੇ ਪ੍ਰਤੀਕਰਮਾਂ ਦਾ ਅਭਿਨਯ ਕਰਦੇ ਹਨ। 'ਫਲਸਫੀ' ਦਰਸ਼ਕਾਂ ਵਲ ਵੇਖਦਾ ਹੋਇਆ ਆਪਣੇ ਰੌਂ ਵਿਚ ਬੋਲੀ ਜਾਂਦਾ ਹੈ।-*

ਇਸ ਯੁੱਗ ਦਾ ਮਾਨਵ ਹੈ ਕੱਲਾ,
ਪੰਡਤ, ਪੈਗ਼ੰਬਰ ਤੇ ਝੱਲਾ।

*-ਪ੍ਰਤੀਧੁਨੀਆਂ ਤੇ ਫਿਰ ਵਕਫ਼ਾ-*

ਉਲਝੇ ਮਨ, ਉਲਝੀ ਤਸਵੀਰ,
ਮਿਰਜ਼ੇ ਦੇ ਨਾਲ ਤੁਰ ਪਈ ਹੀਰ।
ਉਲਝੇ ਲੋਕਯਾਨ ਦੇ ਕਿੱਸੇ,
'ਚੰਦੜ' ਚੜ੍ਹੇ, ਨਾ ਟੁੱਟੇ ਤੀਰ।

*-ਪ੍ਰਤੀਧੁਨੀਆਂ ਤੇ ਫਿਰ ਵਕਫ਼ਾ-*

ਜਿਸਮ ਦੀ ਭਾਸ਼ਾ ਬਣਿਆਂ ਪਿਆਰ,
ਡੁਬਕੀ ਲਾ, ਝਨਾਂ ਤੋਂ ਪਾਰ।

*–ਵਕਫ਼ਾ–*

ਇਕ ਕਿੱਸੇ ਵਿਚ ਸਾਰੇ ਕਿੱਸੇ,
ਭੋਗ ਵਿਲਾਸ ਸਭ ਇਸ ਦੇ ਹਿੱਸੇ।

*–ਵਕਫ਼ਾ–*

ਛਿਣ ਤੋਂ ਛਿਣ ਤੇ ਦੇਹ ਤੋਂ ਦੇਹ ਤਕ,
ਚੜ੍ਹ, ਚੜ੍ਹ ਉੱਤਰੇ, ਭਰ, ਭਰ, ਫਿੱਸੇ !

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।–*

*'ਪੁੱਤਰ', 'ਪਿਤਾ' ਤੇ 'ਜੱਗਿਆਸੂ' ਆਪਣੇ ਆਪ ਵਿਚ ਗੁਆਚੇ ਹੋਏ ਫਲਸਫੀ ਨੂੰ ਵੇਖਦੇ, ਵੱਖ ਵੱਖ ਪ੍ਰਤੀਕਰਮਾਂ ਦਾ ਅਭਿਨਯ ਕਰਦੇ ਹਨ।*

**–ਫੇਡ ਆਊਟ–**



## ਨਾਟ–ਦ੍ਰਿਸ਼–5

ਨੇਤਾ, ਦੱਲਾ ਤੇ ਪੁੱਤਰ



ਸੰਘਣੇ ਰੁੱਖਾਂ ਵਿਚ ਘਿਰੇ, ਲਗਜ਼ਰੀ ਫਾਰਮ ਹਾਊਸ[1] ਦੇ ਡਰਾਇੰਗ ਰੂਮ ਵਿਚ 'ਨੇਤਾ' ਅਤੇ 'ਦੱਲਾ' ਇਕ ਦੂਜੇ ਨਾਲ ਸੰਵਾਦ ਵਿਚ ਮਗਨ ਹਨ।

**ਨੇਤਾ**

ਮੇਰੇ ਬੋਲੀਂ ਬੱਦਲ ਗੱਜਦੇ,
ਅੱਖਾਂ ਵਿਚ ਅਫੀਮ ਦੇ ਡੋਰੇ,
ਬਰਖਾ, ਬਿਜਲੀ ਵਿਚ ਢਲਿਆ ਹਾਂ,
ਮੈਂ ਇਸ ਸਿਆਸਤ ਦਾ ਬੇਟਾ ਹਾਂ।

*-ਪ੍ਰਤੀਧੁਨੀਆਂ ਤੇ ਵਕਫ਼ਾ-*

**ਦੱਲਾ**

ਬੱਸਾਂ, ਟੈਂਪੂ, ਟੈਕਸੀਆਂ ਚੱਲਣ,
ਭਾਂਤ, ਭਾਂਤ ਦੀਆਂ ਕਾਰਾਂ ਨੇ।
ਹੋਟਲਾਂ ਤੇ ਰੀਜ਼ੌਰਟ[2], ਜਾਇਦਾਦ,
ਧਨ ਦੀਆਂ ਲੱਗੀਆਂ ਡਾਰਾਂ ਨੇ।

**ਨੇਤਾ**

ਚੁੱਪ ਕਰ ਓਏ ! ਤੂੰ ਹੌਲੀ ਬੋਲ !

*-ਵਕਫ਼ਾ-*

---

1. ਲਗਜ਼ਰੀ ਫਾਰਮ ਹਾਊਸ : LUXURY FARM HOUSE
2. ਰੀਜ਼ੌਰਟ : RESORT

ਏਥੇ ਕੰਨ ਲੱਗੇ ਦੀਵਾਰਾਂ ਨੂੰ,
ਨਸ਼ਿਆਂ ਦੇ ਕੇਸ ਅਦਾਲਤ ਵਿਚ,
ਅੱਗ ਲੱਗ ਗਈ ਹੈ ਅਖਬਾਰਾਂ ਨੂੰ।

*-ਪ੍ਰਤੀਧੁਨੀਆਂ ਤੇ ਫਿਰ ਵਕਫ਼ਾ-*

ਤਸਕਰ ਵੀ ਨੇਤਾ ਬਣ ਗਏ ਨੇ।
ਮੁਖਬਰ ਵੀ ਨੇਤਾ ਬਣ ਗਏ ਨੇ।
ਸਿਆਸਤ ਦੀ ਚੋਰ-ਬਾਜ਼ਾਰੀ ਵਿਚ,
ਛੋਟੇ, ਵੱਡੇ ਸਭ ਤਣ ਗਏ ਨੇ।

**ਦੱਲਾ**

ਪੁਲਸ ਤੁਹਾਡੀ, ਸੀ.ਆਈ.ਡੀ. ਵੀ,
ਕਿਸ ਗੱਲ ਦਾ ਡਰ ਮਾਰੇ ?
ਧੰਦੇ ਦੇ ਵਿਚ ਫੈਲ ਗਏ ਨੇ,
ਰਿਸ਼ਤੇਦਾਰ ਤੇ ਮਿੱਤਰ ਸਾਰੇ !

*-ਵਕਫ਼ਾ-*

ਤੁਹਾਡੇ ਨਿੱਕੇ ਮੰਤਰਾਲੇ ਨੇ,
ਵੱਡੇ ਵੱਡੇ ਵੀ ਚੁੰਡ ਚੁੰਡ ਮਾਰੇ !

*-ਵਕਫ਼ਾ-*

ਸ਼ਾਂਤ ਝੀਲ, ਤੂਫਾਨ ਵੀ ਹੋ।
ਨਿੱਕੇ, ਪਰ ਬਹੁਤ ਮਹਾਨ ਵੀ ਹੋ !
ਪਰਬਤ ਹੋ, ਸਾਗਰ, ਦਰਿਆ ਹੋ,
ਕੰਪਿਊਟਰ ਦੇ ਯੁੱਗ ਦੀ ਸ਼ਾਨ ਵੀ ਹੋ !

*-ਵਕਫ਼ਾ-*

ਨੀਤੀ ਨੂੰ ਧਰਮ ਦਾ ਮਾਂਝਾ ਲਾ ਕੇ,
ਸਭ ਦੀਆਂ ਗੁੱਡੀਆਂ[1] ਕੱਟਦੇ ਹੋ

1. ਗੁੱਡੀਆਂ : ਪਤੰਗਾਂ



ਨਕਦੀ ਅਤੇ ਬੋਤਲਾਂ ਦੇ ਕੇ,
ਵੋਟਰਾਂ ਤੋਂ ਜੱਸ ਖੱਟਦੇ ਹੋ।

*-ਵਕਫ਼ਾ-*

ਕੌਡਾਂ ਦੇ ਦੇ ਕੇ ਹਰ ਵਾਰੀ,
ਹੀਰੇ, ਮੋਤੀ ਖੱਟਦੇ ਹੋ।
ਨੀਤੀ ਵਿਚ ਹੋ ਬਾਣੀਏਂ ਪੂਰੇ,
ਪਰ ਪੁੱਤ ਫੇਰ ਵੀ ਜੱਟ ਦੇ ਹੋ।

*-ਪ੍ਰਤੀਧੁਨੀਆਂ ਅਤੇ ਵਕਫ਼ਾ-*

**ਨੇਤਾ**

ਬਹੁਤ ਹੋ ਗਿਆ ...
... ...
ਹੋਰ ਕਸੀਦੇ ਨਾ ਹੁਣ ਪੜ੍ਹ !

*-ਵਕਫ਼ਾ-*

ਕਿੱਥੇ ਹੈ ਵਿੱਦਿਆਰਥੀ ਤੇਰਾ,
ਕਾਲਜ ਵਿਚ ਜੁ ਪੁੜੀਆਂ ਵੰਡੇ ?
ਨਸ਼ਿਆਂ ਦੇ ਇਸ ਭਰ ਮੇਲੇ ਵਿਚ,
ਸਭ ਦੀ ਸੁਰਤੀ ਚੰਡੇ !

**ਦੱਲਾ**

ਹੈਰੋਇਨ, ਭੁੱਕੀ, ਭੰਗ, ਅਫੀਮ,
ਦਾਰੂ, ਡਰੱਗ, ਛੇਵਾਂ ਦਰਿਆ।

*-ਵਕਫ਼ਾ-*

ਤੁਹਾਡੇ ਰਾਜ 'ਚ ਸੂਬਾ ਸਾਡਾ,
ਧਰਤੀ 'ਤੇ ਹੀ, ਸਵਰਗ ਬਣ ਗਿਆ !

*-ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ।*

*-ਇਸ ਸਮੇਂ ਦਰਵਾਜ਼ੇ ਦੀ ਘੰਟੀ ਵੱਜਦੀ ਹੈ। ਦੱਲਾ ਦਰਵਾਜ਼ਾ ਖੋਲ੍ਹਦਾ ਹੈ। "ਵਿੱਦਿਆਰਥੀ" ਦੇ ਰੂਪ ਵਿਚ "ਪੁੱਤਰ", ਅੰਦਰ ਦਾਖਲ ਹੁੰਦਾ ਹੈ। 'ਨੇਤਾ' ਉਸ ਨੂੰ ਪੁੱਛਦਾ ਹੈ :-*

**ਨੇਤਾ**

ਕੈਸਾ ਕਾਰੋਬਾਰ ਹੈ ਤੇਰਾ ?

**ਪੁੱਤਰ**

ਮੇਰੇ ਕੋਲੋਂ ਬਚਿਆ ਕਿਹੜਾ ?

*-ਵਕਫ਼ਾ-*

ਕੁੜੀਆਂ ਨੂੰ ਵੀ ਦਿੱਤਾ ਝੂਟਾ !!!

**ਨੇਤਾ**

ਅੱਜ ਕੁੜੀ ਕੋਈ ਨਾਲ ਨਹੀਂ ਆਈ ?

**ਪੁੱਤਰ**

ਸ਼ਾਮ ਨੂੰ ਬਿਸਤਰ ਗਰਮ ਕਰ ਲਿਓ,
ਅੱਗੇ, ਪਿੱਛੇ, ਕੁੜੀ ਧਰ ਲਿਓ !

*-ਵਕਫ਼ਾ-*

ਤੋੜ ਦੀ ਮਾਰੀ, ਹਰ ਇਕ ਨਾਰੀ,
ਨਸ਼ਾ ਖਵਾ, ਕਰਿਓ ਅਸਵਾਰੀ !

*-ਵਕਫ਼ਾ-*

ਫੁੱਲ ਖਿੜਨ, ਉੱਡਣ ਖ਼ੁਸ਼ਬੋਆਂ,
ਤੁਹਾਡੇ ਵਿਹੜੇ, ਹੋਣ ਬਹਾਰਾਂ।
ਦਿਨ ਛੁਪਦੇ ਨਾਲ, ਉੱਡਕੇ ਆਵਣ,
ਕਾਮ 'ਚ ਭਿੱਜ ਕੂੰਜਾਂ ਦੀਆਂ ਡਾਰਾਂ।

*-ਪਿਛੋਕੜ 'ਚ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। ਨੇਤਾ, ਕੋਲ ਪਿਆ, ਇਕ ਬੈਗ ਖੋਲ੍ਹਕੇ, ਨੋਟਾਂ ਦੇ ਕੁਝ ਥੱਬੇ, ਇਨਾਮ ਵਜੋਂ, ਪੁੱਤਰ ਨੂੰ ਦਿੰਦਾ ਹੈ। ਨੋਟਾਂ ਵਲ ਇਸ਼ਾਰਾ ਕਰਕੇ ਕਹਿੰਦਾ ਹੈ :-*

**ਨੇਤਾ**

ਇਸ ਦਾਣੇ ਨੂੰ ...
... ...



ਆਪਣੇ ਸਾਥੀਆਂ ਵਿਚ ਖਿਲਾਰ,
ਸਭ ਦੇ ਵਿਹੜੇ ਸੂਰਜ ਚਾਹੜ !

**ਦੱਲਾ**

ਨੇਤਾ ਜੀ ਤੁਸੀਂ ਅਪਰੰਪਾਰ !
ਜੈ ਜੈ ਕਾਰ, ਜੈ ਜੈ ਕਾਰ
ਪੰਜ ਦਰਿਆਵਾਂ ਦੀ ਧਰਤੀ ਦੀ,
ਤੁਸੀਂ ਹੀ ਹੋ ਅਸਲੀ ਸਰਕਾਰ।
ਜੈ ਜੈ ਕਾਰ, ਜੈ ਜੈ ਕਾਰ !!!

*-'ਦੱਲਾ' ਤੇ 'ਪੁੱਤਰ' ਦੋਵੇਂ ਜੈ ਜੈ ਕਰਦੇ ਹਨ। ਨੇਤਾ ਹੱਸਦਾ, ਖ਼ੁਸ਼ ਹੁੰਦਾ ਹੈ।*

*-'ਦੱਲਾ' ਅਤੇ 'ਪੁੱਤਰ' ਦੀਆਂ ਅਵਾਜ਼ਾਂ ਵਿਚ ਉਪ੍ਰੋਕਤ ਪੰਗਤੀਆਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

**-ਫੇਡ ਆਊਟ-**

ਸੰਘਣੇ ਰੁੱਖਾਂ ਵਿਚ ਘਿਰੇ ਹੋਏ ਲਗਜ਼ਰੀ ਫਾਰਮ ਹਾਊਸ ਦੇ ਡਰਾਇੰਗ ਰੂਮ ਵਿਚ 'ਦੱਲਾ' ਅਤੇ 'ਗਸ਼ਤੀ' ਆਪਸੀ ਸੰਵਾਦ ਵਿਚ ਮਗਨ ਹਨ।

**ਦੱਲਾ**

ਉਹ ਰੇਪ ਕਰਨਾ ਚਾਹੁੰਦਾ ਹੈ

* **ਗਸ਼ਤੀ**

ਕਰ ਲਵੇ

**ਦੱਲਾ**

ਉਹ ਤੇਰੇ ਕਪੜੇ ਪਾੜਨੇ ਚਾਹੁੰਦਾ ਹੈ

**ਗਸ਼ਤੀ**

ਪਾੜ ਲਵੇ

**ਦੱਲਾ**

ਉਹ ਚੁਪੇੜਾਂ, ਛਾਂਟੇ ਮਾਰਨੇ ਚਾਹੁੰਦਾ ਹੈ

**ਗਸ਼ਤੀ**

ਮਾਰ ਲਵੇ

**ਦੱਲਾ**

ਕੀ ਤੂੰ ਇਹ ਸਭ ਜਰ ਸਕੇਂਗੀ ?

---

* ਗਸ਼ਤੀ : ਵੇਸਵਾ, ਕੰਜਰੀ।

**ਗਸ਼ਤੀ**

ਮੈਂ ਪਰੋਫੈਸ਼ਨਲ ਹਾਂ,
ਇਹ ਮੇਰਾ ਕਿੱਤਾ ਹੈ,
ਟਰੇਂਡ ਹਾਂ

*-ਵਕਫ਼ਾ-*

ਤੇਰੇ ਨੇਤਾ ਵਰਗੇ ਕਈ ਜਾਨਵਰ,
ਭੋਗ ਚੁੱਕੀ ਹਾਂ।
ਇਕ ਸਵਾਲ ਹੈ ?

**ਦੱਲਾ**

ਪੁੱਛ

**ਗਸ਼ਤੀ**

ਕੀ ਇਹ ਸਭ ਕੁਝ ਕਰਨ ਨਾਲ,
ਤੇਰੇ ਨੇਤਾ ਦੀ ਸਿਆਸਤ ਵਿਚ,
ਕੋਈ ਇਨਕਲਾਬ ਆਵੇਗਾ ?
ਕੋਈ ਸੂਰਜ ਨਵਾਂ ਚੜ੍ਹੇਗਾ ?
ਕੀ ਯੁੱਗ ਪਲਟ ਜਾਵੇਗਾ ?

-ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਤੇ ਵਕਫ਼ਾ-

**ਦੱਲਾ**

ਇਹ ਨੇਤਾ ਦੀ ਨਿੱਜੀ,
ਗੁਪਤ ਜ਼ਿੰਦਗੀ ਹੈ।

**ਗਸ਼ਤੀ**

ਕੀ ਨੇਤਾ ਦੀ ਵੀ ਕੋਈ
ਨਿੱਜੀ, ਗੁਪਤ ਜ਼ਿੰਦਗੀ ਹੁੰਦੀ ਹੈ ?

*-ਵਕਫ਼ਾ-*

*-ਦੱਲਾ ਉਸ ਦੇ ਸਵਾਲ ਨੂੰ ਨਜ਼ਰ-ਅੰਦਾਜ਼ ਕਰਦਾ ਹੋਇਆ, ਆਪਣਾ ਸੰਵਾਦ ਜਾਰੀ ਰੱਖਦਾ ਹੈ।-*



**ਦੱਲਾ**

ਆਪਣੀ ਫੈਂਟਸੀ ਪੂਰੀ ਕਰਨ ਲਈ,
ਸੁਰੱਖਿਅਤ ਰੇਪ ਉਸਦੀ ਮਜਬੂਰੀ ਹੈ।

*-ਵਕਫ਼ਾ-*

ਉਂਜ ਸੰਸਦ ਭਵਨ ਵਿਚ,
ਉਹ ਨਿਰਾ ਤੂਫਾਨ ਹੈ।

*-ਵਕਫ਼ਾ-*

ਤਿੱਖੀਆਂ ਛੁਰੀਆਂ, ਸ਼ਬਦਾਂ ਦੀਆਂ,
ਮਾਰਦਾ ਹੈ-
ਵਿਰੋਧੀਆਂ ਦਾ ਸਿੰਘਾਰ ਕਰਦਾ,
ਆਪਣਾ ਦਿਨ ਚਾੜ੍ਹਦਾ ਹੈ !

*-ਵਕਫ਼ਾ-*

ਭ੍ਰਸ਼ਟ ਵਿਚ ਭ੍ਰਸ਼ਟ ਹੈ-
ਇਨਸਾਨ ਵਿਚ ਇਨਸਾਨ ਤੇ
ਸ਼ੈਤਾਨ ਵਿਚ ਸ਼ੈਤਾਨ ਹੈ !

**ਗਸ਼ਤੀ**

ਕੀ ਉਹ ਗਿਰਗਟ ਹੈ ?
ਰੰਗ ਰੂਪ ਬਦਲਦਾ,
ਮਖੌਟਾ ਹੈ ?

*-ਵਕਫ਼ਾ-*

ਕੀ ਸਿਆਸਤ ਵੀ ਉਸ ਲਈ,
ਕੰਜਰੀ ਦਾ ਕੋਠਾ ਹੈ ?
ਦੱਲਿਆਂ ਦੀ ਮੰਡੀ ਹੈ ?

ਮੰਦਰਾਂ, ਗੁਰੂ-ਘਰਾਂ,
ਗਿਰਜਿਆਂ, ਮਸਜਿਦਾਂ
ਵਿਚ ਪਨਪਦਾ ਧੋਖਾ ਹੈ ???

-ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ।- 'ਦੱਲਾ', 'ਗਸ਼ਤੀ' ਤੇ ਪ੍ਰਸ਼ਨਾਂ ਨੂੰ ਨਜ਼ਰ ਅੰਦਾਜ਼ ਕਰਦਾ ਹੋਇਆ, ਬੋਲਦਾ ਹੈ।-

**ਦੱਲਾ**

ਉਹਦੇ ਘਰ ਮੀਂਹ ਪੈਂਦਾ ਹੈ,
ਮੇਰੇ ਘਰ ਬਹਾਰ ਆ ਜਾਂਦੀ ਹੈ !

**ਗਸ਼ਤੀ**

ਇਹ ਬਾਰਿਸ਼ ਜ਼ਰੂਰ
ਭ੍ਰਸ਼ਟਾਚਾਰ ਦੀ ਹੋਵੇਗੀ-
ਜੁ ਇਕ ਬਗ਼ੀਚੀ ਸਿੰਜਦੀ,
ਲੱਖਾਂ ਸੁਕਾ ਦਿੰਦੀ ਹੈ।

*-ਵਕਫ਼ਾ-*

ਕਿਸਾਨਾਂ ਤੇ ਕਰਜ਼ਦਾਰਾਂ ਉੱਤੇ
ਆਤਮ-ਹੱਤਿਆ ਦਾ ਮੌਸਮ
ਚੜ੍ਹਾ ਦਿੰਦੀ ਹੈ-
ਜਨਤਾ ਦੇ ਸੋਮੇ ਸੁਕਾ ਦਿੰਦੀ ਹੈ !

*-ਵਕਫ਼ਾ-*

*-ਸਵਾਲੀਆ ਨਿਸ਼ਾਨ ਬਣੀ 'ਗਸ਼ਤੀ', 'ਦੱਲੇ' ਨੂੰ ਪੁੱਛਦੀ ਹੈ-*

ਤੂੰ ਵੀ ਖੂਬ ਹੱਥ ਰੰਗੇ ਹੋਣਗੇ ???

**ਦੱਲਾ**

ਆਪਣੇ ਕੰਮ ਨਾਲ ਕੰਮ ਰੱਖ-
ਹੇਠਾਂ ਪੈ ਤੇ ਅੱਗੇ ਚੱਲ।



**ਗਸ਼ਤੀ**

ਇਹ ਸਿਆਸਤ ਕੀ ਬਿਓਪਾਰ ਵਾਂਗ,
ਪੇਸ਼ਾ ਹੈ, ਧੰਦਾ ਹੈ ?

**ਦੱਲਾ**

ਗੱਲਾਂ ਘੱਟ, ਪੇਸ਼ਾ ਵੱਧ ਕਰ-
ਕੁਝ ਆਪਣੀ ਜੇਬ ਭਰ,
ਕੁਝ ਮੇਰੀ ਭਰ-

**ਗਸ਼ਤੀ**

ਚੱਲ ਫਿਰ ਤੇਰੇ ਨੇਤਾ ਨੂੰ,
ਆਪਣੇ ਧੰਦੇ ਦੀ ਕਲਾ ਵਿਖਾਈਏ ...
ਗੁੱਸਾ ਚੜ੍ਹਾਈਏ, ਕੁੱਟ ਖਾਈਏ

*-ਵਕਫ਼ਾ-*

ਤੈਨੂੰ ਵੀ ...

**ਦੱਲਾ**

ਮੈਨੂੰ ਕੀ ?

**ਗਸ਼ਤੀ**

ਦਹਿਸ਼ਤ ਤੇ ਦਰਿੰਦਗੀ ਦਾ,
ਨੰਗਾ ਨਾਚ ਵਿਖਾਈਏ।

*-ਵਕਫ਼ਾ-*

ਕਾਮ ਤੇ ਸੰਭੋਗ ਦੀ,
ਸਿਖਰ
ਵਿਖਾਈਏ !!!

*-ਵਕਫ਼ਾ-*

ਤੇਰੇ ਨੇਤਾ ਨੂੰ,
ਸਹੀ ਅਰਥਾਂ ਵਿਚ,
ਨੇਤਾ ਬਣਾਈਏ।

ਪੇਸ਼ਾਵਰ ਕੰਜਰੀ ਦੀ
ਪਾਕੀਜ਼ਗੀ ਦਾ,
ਇਕ ਹੋਰ ਆਲਮ ਵਿਖਾਈਏ !!

-ਵਕਫ਼ਾ-
ਸੱਤ-ਰੰਗੀਆਂ ਡੋਬੀਏ,
ਕਾਲਖ ਚੜ੍ਹਾਈਏ।

*-ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ।-*

*-ਵਕਫ਼ਾ-*

*-ਰੌਸ਼ਨੀਆਂ ਦੀ ਰੰਗਾ ਰੰਗ ਜਗ ਬੁਝ ਅਤੇ ਸੰਗੀਤਕ ਇੰਟਰਲਿਊਡ। ਹੇਠ ਲਿਖਿਆ ਕਾਰਜ ਸ਼ੈਲੀਬੱਧ ਤਰੀਕੇ ਨਾਲ ਸੁਝਾਊ ਰੂਪ ਵਿਚ ਕਰਨਾ ਹੈ- 'ਨੇਤਾ' ਪਰਵੇਸ਼ ਕਰਦਾ ਹੈ। ਦੱਲਾ ਬਾਹਰ ਚਲੇ ਜਾਂਦਾ ਹੈ। ਨੇਤਾ ਨਸ਼ੇ ਵਿਚ ਧੁੱਤ ਹੈ। ਉਸਦੇ ਹੱਥ ਵਿਚ ਰੇਸ਼ਮ ਦੀਆਂ ਤਣੀਆਂ ਵਾਲਾ ਕਾਲਾ ਹੰਟਰ, ਕੋੜਾ ਜਾਂ ਛੈਂਟਾ ਹੈ।*
*ਮੰਚ ਦੇ ਨੀਮ ਚਾਨਣੇ ਵਿਚ 'ਗਸ਼ਤੀ' ਨੂੰ ਧੱਕਾ ਮਾਰਕੇ ਫ਼ਰਸ਼ ਉੱਤੇ ਸੁੱਟਦਾ ਹੈ। ਵਾਲਾਂ ਤੋਂ ਫੜਕੇ ਘੜੀਸਦਾ ਹੈ। ਉਸ ਦੀ ਕੁੜਤੀ ਪਾੜਦਾ, ਹੱਸਦਾ ਹੈ। ਸ਼ਰਾਬ ਪੀਂਦਾ ਹੈ। ਗਸ਼ਤੀ ਦੇ ਅੱਧ-ਨੰਗੇ ਬਦਨ ਉੱਤੇ ਹੰਟਰ ਜਾਂ ਛੈਂਟਾ ਮਾਰਦਾ ਹੈ। ਦਰਦ ਦੇਣ ਵਿੱਚੋਂ ਲੱਜ਼ਤ ਲੈਂਦਾ ਹੈ। ਤਰ੍ਹਾਂ ਤਰ੍ਹਾਂ ਦੇ ਚਿਹਰੇ ਬਣਾਉਂਦਾ ਹੈ। 'ਗਸ਼ਤੀ' ਤਰਲੇ ਕਰਨ, ਚੀਕਾਂ ਮਾਰਨ ਦਾ ਅਭਿਨਯ ਕਰਦੀ ਹੈ। 'ਨੇਤਾ' ਉਸ ਨੂੰ ਚੋਲੀ ਤੋਂ ਪਕੜ ਕੇ ਬਿਸਤਰ ਉੱਤੇ ਸੁੱਟ ਲੈਂਦਾ ਹੈ। ਗਸ਼ਤੀ ਰੇਪ ਹੋਣ ਦਾ ਅਭਿਨਯ ਕਰਦੀ ਹੈ। 'ਨੇਤਾ' ਗਾਲ੍ਹਾਂ ਕੱਢਦਾ ਤੇ ਗਸ਼ਤੀ ਨਾਲ ਜਬਰਨ ਸੰਭੋਗ ਕਰਨ ਦਾ ਯਤਨ ਜਾਰੀ ਰੱਖਦਾ ਹੈ। ਚੀਕਾਂ, ਸਿਸਕੀਆਂ ਤੇ ਘੁਰਕੀਆਂ ਹਵਾ ਵਿਚ ਗੂੰਜ ਰਹੀਆਂ ਹਨ। ਨੀਮ ਚਾਨਣਾ, ਨੇਰੇ ਵਿਚ ਡੁੱਬ ਜਾਂਦਾ ਹੈ।*

**-ਫੇਡ ਆਊਟ-**



# ਨਾਟ-ਦ੍ਰਿਸ਼-7

ਪਿਤਾ, ਪੁੱਤਰ, ਬਾਬਾ, ਫਲਸਫੀ ਤੇ ਜੱਗਿਆਸੂ



ਬਿਰਧ-ਘਰ ਦੇ ਇਕ ਕਮਰੇ ਵਿਚ 'ਪੁੱਤਰ' ਦਾ 'ਬਾਬਾ' ਮੰਜੇ ਉੱਤੇ ਲੰਮਾ ਪਿਆ ਹੈ। ਮੇਜ਼ ਉੱਤੇ ਪਾਣੀ ਦੀ ਬੋਤਲ ਤੇ ਹੋਰ ਨਿਕ ਸੁੱਕ ਪਿਆ ਹੈ। ਕੋਲ ਹੀ, ਸਰ੍ਹਾਣੇ ਵਲ, ਕੂੜੇਦਾਨ ਪਿਆ ਹੈ। 'ਪੁੱਤਰ' ਤੇ 'ਪਿਤਾ' ਉਸ ਦੀ ਖ਼ਬਰ ਸਾਰ ਲੈਣ ਆਏ ਹਨ। 'ਬਾਬਾ' ਉਨ੍ਹਾਂ ਨੂੰ ਨਹੀਂ ਪਹਿਚਾਣਦਾ। ਸੰਵਾਦ ਏਥੋਂ ਹੀ ਸ਼ੁਰੂ ਹੁੰਦਾ ਹੈ।

**ਪੁੱਤਰ**

ਇਹ ਨਾ, ਆਪਣਾ ਆਪ ਪਛਾਣੇ,
ਨਾ ਧੁੱਪਾਂ, ਨਾ ਛਾਵਾਂ ਮਾਣੇ।
ਨਾ ਇਹ ਤੈਨੂੰ, ਮੈਨੂੰ ਜਾਣੇ।

*-ਵਕਫ਼ਾ-*

ਇਸ ਦੇ ਅੰਦਰ ਫੈਲੀ ਹੋਈ,
ਇਕ ਸੁੰਨ ਖਲਾਅ ਹੈ।

*-ਵਕਫ਼ਾ-*

ਨਾ ਇਹ ਹੋਸ਼ ਤੇ ਨਾ ਸ਼ੁਦਾ ਹੈ।
ਇਸ ਦੇ ਬੁੱਢੜੇ ਜਿਸਮ ਦੇ ਉੱਤੇ,
ਫੈਲਿਆ ਹੋਇਆ ਇਕ ਸਿਫ਼ਰਾ ਹੈ।

*-ਪਿਛੋਕੜ 'ਚੋਂ ਪ੍ਰਤੀਧੁਨੀਆਂ ਅਤੇ ਫਿਰ ਵਕਫ਼ਾ-*

ਅੰਦਰ, ਬਾਹਰ ਸਿਫਰਾ ਜੀਵੇ,
ਸਿਫ਼ਰਾ ਖਾਵੇ, ਸਿਫ਼ਰਾ ਪੀਵੇ।

**ਪਿਤਾ**

ਝੂਠ ਕਹੇਂ ਤੂੰ, ਝੂਠ ਹੀ ਜੀਵੇਂ।
ਮੇਰਾ 'ਪਿਤਾ' ਨਾ ਤੈਨੂੰ ਭਾਵੇ।
ਪਾਣੀ, ਦੁੱਧ ਤੇ ਸੋਢਾ ਪੀਵੇ,
ਭੋਜਨ ਅਤੇ ਦਵਾਈਆਂ ਖਾਵੇ।

*-ਵਕਫ਼ਾ-*

ਤੇਰਾ ਇਸ ਨਾਲ ਵੈਰ ਹੈ ਕੀ ?
ਆਪਣਾ ਹੈ ਇਹ, ਗ਼ੈਰ ਹੈ ਕੀ ?

**ਪੁੱਤਰ**

ਡਾਕਟਰ ਅਤੇ ਦਵਾਈਆਂ ਕਿਸ ਕੰਮ ?
ਸੌਖੀ ਇਸਦੀ ਜਾਨ ਹੋਵੇ ...
... ਜੇ ਨਿਕਲੇ ਦਮ !!!

**ਪਿਤਾ**

ਮੇਰੇ ਬਾਪ ਨੂੰ ਮੰਦਾ ਬੋਲੇਂ।
ਸ਼ਰਮ ਹਯਾ ਨ ਤੈਨੂੰ ਕੋਈ।
ਸੇਵਾ ਕਰ, ਕੁਝ ਪੁੰਨ ਕਮਾ,
ਸਿੱਧੇ ਰਸਤੇ ਜੀਵਨ ਪਾ।

**ਪੁੱਤਰ**

ਅੱਖਾਂ ਹੁੰਦਿਆਂ, ਅੰਨ੍ਹਾ ਹੈ ਇਹ !
ਜੀਭ ਤਾਂ ਹੈ, ਪਰ ਬੋਲ ਨਾ ਸਕੇ !
ਨਾ ਇਹ ਬ੍ਰਹਮੰਡ, ਨਾ ਹੀ ਪਿੰਡ ਹੈ,
ਆਪਣੀ ਘੁੰਡੀ ਖੋਲ੍ਹ ਨਾ ਸਕੇ।

*-ਵਕਫ਼ਾ-*

ਖਾਣ ਪੀਣ 'ਚੋਂ ਮਲ ਮੂਤਰ ਨੂੰ,
ਪੈਦਾ ਕਰਨ ਦੀ ਇਹ ਮਸ਼ੀਨ।



ਨਾ ਝੱਲੇ ਅਸਮਾਨ ਏਸ ਨੂੰ,
ਨਾ ਹੀ ਝੱਲੇ ਅੱਜ ਜ਼ਮੀਨ।

*-ਪ੍ਰਤੀਧੁਨੀਆਂ ਅਤੇ ਫਿਰ ਵਕਫ਼ਾ-*

*-'ਬਾਬੇ' ਵਲ ਇਸ਼ਾਰਾ ਕਰਦਾ ਹੋਇਆ-*

ਇਹਦੇ ਨਾਲੋਂ ਪੱਤਾ ਚੰਗਾ,
ਸੜ ਸੁੱਕ ਕੇ ਆਪੇ ਝੜ ਜਾਵੇ।
ਜੋਕ ਵਾਂਗ ਜੀਵਨ ਨੂੰ ਚਿਮਟਿਆ,
ਤੈਨੂੰ ਇਹ ਗੱਲ ਸਮਝ ਨਾ ਆਵੇ।

*-ਵਕਫ਼ਾ-*

ਸਮਿਆਂ ਦੇ ਗੇੜੇ ਵਿਚ ਬਦਲੀ,
ਇਸ ਮੂਹਰੇ ਕੋਈ ਖੜ੍ਹ ਨਾ ਪਾਏ!

*-ਪ੍ਰਤੀਧੁਨੀਆਂ ਅਤੇ ਫਿਰ ਵਕਫ਼ਾ-*

ਨਵੀਂ ਨਸਲ ਦੀਆਂ ਨਵੀਆਂ ਲੋੜਾਂ,

*-'ਬਾਬੇ' ਵਲ ਇਸ਼ਾਰਾ ਕਰਕੇ-*

ਸਾਡੇ ਸਾਧਨ ਚੂਸੀ ਜਾਵੇ।

*-ਵਕਫ਼ਾ-*

ਇਸ ਕਿਹੜਾ ਹੁਣ ਘੋੜੀ ਚੜ੍ਹਨਾ,
ਵੇਖ ਕਿਵੇਂ ਢਲਦੇ ਪਰਛਾਵੇਂ,
ਕਾਲੀ ਬੋਲੀ ਰਾਤ 'ਚ ਮਿਟਦੇ-

*-ਵਕਫ਼ਾ-*

ਸੂਰਜ ਡੁੱਬਦਾ ਸਫ਼ਰ ਮੁਕਾ ਕੇ,
ਟੁੱਟਦੇ ਤਾਰੇ ਟਾਂਵੇਂ, ਟਾਂਵੇਂ।

*-ਵਕਫ਼ਾ-*

ਜੀਵਨ ਦਾ ਕੋਈ ਹੱਕ ਨਾ ਇਸ ਨੂੰ,
ਹੱਕ ਰਾਖਵੇਂ ਸਭ ਹੁਣ ਸਾਡੇ।

ਸਮਾਂ ਬੜਾ ਬਲਵਾਨ ਓ ਬੁੱਢਿਆ !
ਮਾਰੇ ਇਹ ਥਪੇੜੇ ਡਾਢੇ !

**ਪਿਤਾ**

ਬੇਸ਼ਰਮਾਂ ! ਕੋਈ ਸ਼ਰਮ, ਹਯਾ ?
ਤੂੰ ਵੀ ਬੁੱਢਾ ਹੋਣਾ ਇਕ ਦਿਨ,
ਫੇਰ ਆਵੇਗਾ ਤੈਨੂੰ ਚੇਤਾ !

**ਪੁੱਤਰ**

ਭਾਵਾਂ ਤੇ ਉਪਭਾਵਾਂ ਦਾ ਹੀ,
ਤੇਰੇ ਅੰਦਰ ਜਾਨਵਰ ਵੱਸੇ।
ਅਕਲ, ਦਲੀਲ ਤੋਂ ਅਸਲੋਂ ਕੋਰਾ,
ਦਰਸ਼ਨ, ਨੀਤੀ ਤੈਂ 'ਤੇ ਹੱਸੇ।

*-ਵਕਫ਼ਾ-*

ਆਪਣਾ ਮੰਜਾ ਏਥੇ ਲੈ ਆ,
'ਬਾਬੇ' ਨੂੰ ਕੁਝ ਸੰਗਤ ਦੇ।
ਤੇਰੇ ਕਾਮ ਤੋਂ ਕੁਝ ਚਿਰ 'ਮਾਂ' ਵੀ,
ਦੂਰ ਰਹੇ ਤੇ ਮੁਕਤੀ ਪਾਵੇ।

*-ਵਕਫ਼ਾ-*

**ਪਿਤਾ**

ਇਸ ਯੁੱਗ ਦਾ ਕੈਸਾ ਇਨਸਾਨ ?

*-ਵਕਫ਼ਾ-*

ਅਧੂਰਾ ਰੱਬ, ਪੂਰਾ ਸ਼ੈਤਾਨ !!!

*-ਪ੍ਰਤੀਧੁਨੀਆਂ ਅਤੇ ਵਕਫ਼ਾ-*

ਰਿਸ਼ਤਿਆਂ ਨਾਲੋਂ ਟੁੱਟ ਗਈ ਜਾਪੇ,
ਅੱਜ ਦੀ ਪੀੜ੍ਹੀ ਤੇ ਸੰਤਾਨ

*-ਪ੍ਰਤੀਧੁਨੀਆਂ-*



ਮਨ, ਦਿਲ, ਸੋਚ 'ਚ ਸੁੰਨ ਖਲਾਅ ਹੈ,
ਅੰਦਰ, ਬਾਹਰ ਸਭ ਟੁੱਟਿਆ ਹੈ।
ਟੁਕੜੇ ਖਾਵੇ, ਟੁਕੜੇ ਪੀਵੇ।
ਟੁਕੜੇ ਸੋਚੇ, ਟੁਕੜੇ ਜੀਵੇ।
ਟੁਕੜਾ ਸੋਚ ਤੇ ਟੁਕੜਾ ਚਿੰਤਨ

*-ਵਕਫ਼ਾ-*

ਨਜ਼ਰਾਂ ਦੇ ਨਾਲ ਤੁਰਨਾ ਚਾਹੇ,
ਆਪਣੇ ਅੰਦਰ ਪਰ ਰੁਕਿਆ ਹੈ !
ਨਾ ਕੋਈ ਸੇਧ, ਨਿਸ਼ਾਨਾ ਕੋਈ,
ਤੀਰ ਕਮਾਨੋਂ ਛੁੱਟਿਆ ਹੈ !!!

*-ਪ੍ਰਤੀਧੁਨੀਆਂ ਤੇ ਵਕਫ਼ਾ-*

*-ਇਸ ਸਮੇਂ 'ਪੁੱਤਰ' ਤੇ 'ਪਿਤਾ', 'ਬਾਬਾ' ਕਿਰਦਾਰ ਦੇ ਕਮਰੇ ਵਿੱਚੋਂ ਉੱਠਕੇ ਚਲੇ ਜਾਂਦੇ ਹਨ। ਥੋੜ੍ਹੀ ਦੇਰ ਬਾਅਦ 'ਫਲਸਫੀ' ਤੇ 'ਜੱਗਿਆਸੂ' ਕਿਰਦਾਰ ਪਰਵੇਸ਼ ਕਰਦੇ ਹਨ। 'ਬਾਬੇ' ਅਤੇ ਉਸ ਦੇ ਕਮਰੇ ਦਾ ਜਾਇਜ਼ਾ ਲੈਂਦੇ ਹਨ। ਹਾਲ ਚਾਲ ਪੁੱਛਣ ਦਾ ਯਤਨ ਕਰਦੇ ਹਨ। 'ਬਾਬਾ' ਨਿਰਭਾਵ, ਨਿਰ-ਪ੍ਰਤੀਕਰਮ, ਖ਼ਾਮੋਸ਼ ਹੈ। 'ਫਲਸਫੀ' ਮਨਬਚਨੀ ਵਿਚ ਪੈ ਜਾਂਦਾ ਹੈ।-*

**ਫਲਸਫੀ**

ਟੁੱਟੇ ਚਿਹਰਿਆਂ ਦੀ ਇਹ ਵਿਥਿਆ,
ਸਾਲਮ ਚਿਹਰਾ ਨਜ਼ਰ ਨਾ ਆਵੇ !
ਇਕ ਚਿਹਰੇ ਦੇ ਕਈ ਮਖੌਟੇ,
ਕੋਈ ਵਿਖਾਵੇ, ਕੋਈ ਛੁਪਾਵੇ !
ਅੰਧਕਾਰ ਦੀ 'ਨ੍ਹੇਰੀ ਝੁੱਲੇ,
ਚਿੰਤਨ ਤੂੜੀ ਵਾਂਗ ਖਿੰਡਾਵੇ।

*-ਵਕਫ਼ਾ-*

*-'ਜੱਗਿਆਸੂ', 'ਬਾਬਾ' ਕਿਰਦਾਰ ਵੱਲ ਵੇਖਦਾ ਹੋਇਆ ਬੋਲਦਾ ਹੈ-*

**ਜੱਗਿਆਸੂ**

ਫੱਟੀ ਅਤੇ ਸਲੇਟ ਦੇ ਯੁੱਗ ਦਾ,
ਇਹ ਬੁੱਢੜਾ ਦੱਸੋ ਕੀ ਜਾਣੇ ?
ਕੰਪਿਊਟਰ ਦੇ ਇਸ ਯੁੱਗ ਅੰਦਰ,
ਨਸਲਾਂ ਬਦਲਣ ਅੱਜ ਮਸ਼ੀਨਾਂ।

*-ਵਕਫ਼ਾ-*

ਨਵੀਂ ਨਸਲ ਦੇ ਫ਼ੋਨ ਨੂੰ ਤੱਕ ਕੇ,
ਫ਼ੋਨ ਪੁਰਾਣਾ ਮੂਲ ਨਾ ਭਾਵੇ!
ਕੂੜੇ ਵਿਚ ਇਹ ਸੁੱਟੇ ਜਾਂਦੇ,
ਨਵੀਂ ਨਸਲ ਜਦ ਅੱਗੇ ਆਵੇ!

**ਫਲਸਫੀ**

ਫ਼ੋਨ ਨਹੀਂ, ਇਹ ਹੈ ਇਨਸਾਨ !!!

**ਜੱਗਿਆਸੂ**

ਕੀ ਹੈ ਇਸਦੇ ਅੰਦਰ ਦੱਸੋ ?
ਤਿਥੀ-ਮੁਕਤ ਕੋਈ ਭਗਵਾਨ ?
ਜਾਂ ਫਿਰ ਸ਼ਾਤਰ ਚਾਲਾਂ ਚੱਲਦਾ,
ਇਸ ਯੁੱਗ ਦਾ ਕੋਈ ਸ਼ੈਤਾਨ ???

**ਫਲਸਫੀ**

ਉਮਰ ਆਖਿਰੀ, ਰੂਪ ਆਖਿਰੀ,
ਮੌਤ-ਪੂਰਵਲੇ ਇਹ ਦੀਦਾਰ।
ਜੋ ਜੰਮੇਂ, ਉਹ ਬਿਣਸਨਹਾਰ

*-ਵਕਫ਼ਾ-*

ਬੀਤੇ ਰੁੱਖ ਦੀ, ਪਿਓ ਤੇ ਪੁੱਤ ਦੀ,
ਵਿਥਿਆ ਹੈ ਸਾਡਾ ਸੰਸਾਰ।

*-ਪ੍ਰਤੀਧੁਨੀਆਂ ਅਤੇ ਵਕਫ਼ਾ-*



ਆਪੇ ਖੇਡ, ਖਿਡਾਰੀ ਆਪੇ,
ਸਭ ਜੱਗ ਖੇਡਣਹਾਰ !

*-ਵਕਫ਼ਾ-*

ਮੇਲੇ ਵਾਂਗੂੰ ਵਿਛੜੀਏ, ਮਿਲੀਏ,
ਜ਼ਿੰਦਗੀ ਹੈ ਤਿਓਹਾਰ।

*-ਪ੍ਰਤੀਧੁਨੀਆਂ ਅਤੇ ਵਕਫ਼ਾ-*

*-'ਬਾਬਾ' ਕਿਰਦਾਰ ਵਲ ਇਸ਼ਾਰਾ ਕਰਦਾ ਹੋਇਆ 'ਜੱਗਿਆਸੂ' ਬੋਲਦਾ ਹੈ-*

**ਜੱਗਿਆਸੂ**

ਨਾ ਜੀਵੇ ਤੇ ਨਾ ਇਹ ਮਰਦਾ,
ਚੇਤੇ ਵਿਚ ਸਿਫ਼ਰਾਂ ਦਾ ਗੇੜਾ।

*-ਵਕਫ਼ਾ-*

ਇਹ ਕੋਈ ਪਹਿਚਾਣ ਨਾ ਕਰਦਾ,

*-ਵਕਫ਼ਾ-*

ਸਾਹ ਦੀ ਤੰਦ ਨਾਲ ਬੁੱਝਿਆ ਹੋਇਆ,
ਨਬਜ਼ਾਂ ਅੰਦਰ ਟੁੱਟ, ਟੁੱਟ ਪੈਂਦਾ!
ਸੋਚ, ਸੁਰਤ ਸਭ ਖਿੰਡ ਚੁੱਕੀ ਹੈ,
ਆਪੇ ਨੂੰ ਆਪਾ ਨਾ ਸਹਿੰਦਾ!

*-ਵਕਫ਼ਾ-*

*-'ਫਲਸਫੀ' ਗਹਿਰੀ ਸੋਚ ਵਿਚ ਡੁੱਬਾ ਹੋਇਆ ਬੋਲਦਾ ਹੈ।-*

**ਫਲਸਫੀ**

ਨਰਕ ਹੈ ਇਹ, ਇਹ ਜੀਵਨ ਨਹੀਂ ਹੈ,
ਆਪੇ ਦਾ ਜਦ ਪਤਾ ਨਹੀਂ ਰਹਿੰਦਾ।

*-ਵਕਫ਼ਾ-*

ਤਰਸ-ਮਾਰ[1] ਇਲਾਜ ਏਸ ਦਾ,
ਮੁਕਤੀ ਅਤੇ ਸਹਾਰਾ ਇਸ ਦਾ।
ਸੁੱਕੀ ਨਦੀ 'ਚ ਸੋਕਾ ਵੱਸਦਾ,
ਉੱਜੜਿਆ ਹਰ ਕਿਨਰਾ ਇਸਦਾ।

*-ਵਕਫ਼ਾ-*

ਜ਼ਹਿਰ ਹੀ ਹੈ ਹੁਣ ਇਸ ਦਾ ਦਾਰੂ,
ਗੋਲੀ ਮਾਰੋ, ਲਾਓ ਨਿਸ਼ਾਨਾ।
ਵਿਹਲੀ ਥਾਂ ਨਵਿਆਂ ਨੇ ਭਰਨੀ,
ਨਵੇਂ ਯੁੱਗ ਦਾ ਨਵਾਂ ਪੈਮਾਨਾ।

*-ਪਿਛੋਕੜ 'ਚੋਂ ਆਖਿਰੀ 8 ਪੰਗਤੀਆਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

**-ਫੇਡ ਆਊਟ-**

1. ਤਰਸ-ਮਾਰ : Mercy Killing, Doctor Assisted Suicide



## ਨਾਟ-ਦ੍ਰਿਸ਼-8

ਪਿਤਾ ਤੇ ਕੁੜੀ-1



‘ਪਿਤਾ’ ਡਰਾਇੰਗ ਰੂਮ ਵਿਚ ਬੈਠਾ ਹੈ। ਦਰਵਾਜ਼ੇ ਦੀ ਘੰਟੀ ਵੱਜਦੀ ਹੈ। ‘ਪਿਤਾ’ ਬੂਹਾ ਖੋਲ੍ਹਦਾ ਹੈ।

‘ਕੁੜੀ-1’ ਅੰਦਰ ਦਾਖਲ ਹੋ ਕੇ, ‘ਪੁੱਤਰ’ ਦੇ ਸੌਣ-ਕਮਰੇ ਦਾ ਰੁਖ ਕਰਦੀ ਹੈ। ‘ਪਿਤਾ’ ਉਸ ਨੂੰ ਰੋਕਦਾ ਤੇ ਇਸ਼ਾਰਿਆਂ ਨਾਲ ਸਮਝਾਉਂਦਾ ਹੈ ਕਿ ‘ਪੁੱਤਰ’ ਘਰ ਨਹੀਂ ਹੈ। ‘ਕੁੜੀ-1’ ਨੂੰ ‘ਪਿਤਾ’ ਡਰਾਇੰਗ ਰੂਮ ਵਿਚ ਬਿਠਾਉਂਦਾ ਹੈ। ਉਸ ਵਲ ਵੇਖਦਾ ਹੋਇਆ ਨੱਕ, ਬੁੱਲ੍ਹ ਵੱਟਦਾ ਹੈ। ਉਸ ਨੂੰ ਸੰਬੋਧਨ ਕਰਦਾ ਹੈ।

**ਪਿਤਾ**

ਨੰਗੇ ਬਦਨ ’ਤੇ ‘ਸੀ-ਥਰੂ’[1] ਪਾਵੇਂ,
ਤਿੱਖੇ ਮੰਮਿਆਂ ਨੂੰ ਮਟਕਾਵੇਂ
ਤੇ ਭੜਕੀਲਾ ਮੇਕ-ਅੱਪ ਲਾਵੇਂ,
ਮਰਦਾਂ ਅੰਦਰ ਕਾਮ ਜਗਾਵੇਂ।
ਰੇਪ ਕਰਨ ਦਾ ਜਾਗ ਲਗਾਵੇਂ।

**ਕੁੜੀ-1**

ਮੰਮੇਂ ਮਾਂ-ਮਮਤਾ ਦਾ ਸੋਮਾਂ,
‘ਕਾਮ-ਕਰਨ’[1] ਕਿਉਂ ਕਰੇਂ ਇਨ੍ਹਾਂ ਦਾ ?

*-ਵਕਫ਼ਾ-*

ਹਿਰਸੀ ਬੁੱਢਿਆ ਸ਼ਰਮ ਤਾਂ ਕਰ,
ਚੱਪਣੀ ਵਿਚ ਨੱਕ ਡੋਬ ਕੇ ਮਰ !

---

1. ਸੀ-ਥਰੂ - See Through, ਜਿਸ ਵਿੱਚੋਂ ਤਨ ਨੰਗਾ ਦਿਸਦਾ ਹੈ।
2. ਮੰਮਿਆਂ ਦਾ ਕਾਮਕਰਨ - Sexualisation of Womens's Breasts

ਤੇਰੇ 'ਪੁੱਤਰ' ਦੀ ਮੈਂ ਯਾਰ,
ਉਸਦੀ ਜਾਨ ਸੁਖਾਲੀ ਕਰ।

**ਪਿਤਾ**

ਮੇਰਾ ਪੁੱਤਰ ਗਿਆ ਗੁਆਚਾ,
'ਨ੍ਹੇਰ ਬਣੀ ਉਸਦੀ ਰੁਸ਼ਨਾਈ।
ਤੇਰੇ ਵਰਗੀਆਂ ਗਸ਼ਤੀਆਂ ਵਿਚ ਹੀ,
ਸਿਮਟੀ ਹੋਈ ਉਸਦੀ ਲੋਕਾਈ।

**ਕੁੜੀ–1**

ਸੌੜੀ ਸੋਚ ਤੇ ਸੌੜੀਆਂ ਨਜ਼ਰਾਂ,
ਤੇਰਾ ਯੁੱਗ ਹੁਣ ਬੀਤ ਗਿਆ ਹੈ।
ਰਿਸ਼ਤੇ ਨਵੇਂ ਤੇ ਨਵੀਂ ਹੀ ਸ਼ੈਲੀ,
ਗੋਡੇ, ਗੋਡੇ ਦਿਨ ਚੜ੍ਹਿਆ ਹੈ।

*–ਉਪ੍ਰੋਕਤ ਬੋਲਾਂ ਦੀਆਂ ਪਿਛੋਕੜ 'ਚੋਂ, ਪ੍ਰਤੀਧੁਨੀਆਂ ਤੇ ਫੇਰ ਵਕਫ਼ਾ–*

**ਪਿਤਾ**

ਕੇਹੇ ਰਿਸ਼ਤੇ ? ਕੇਹੀ ਸ਼ੈਲੀ ?
ਇਹ ਤਾਂ ਨਿਰੀ ਅਰਾਜਕਤਾ ਹੈ।
ਪਸ਼ੂ ਵਾਂਗ ਹੀ ਨਸਲ ਤੇਰੀ ਦਾ,
ਮਰਦ ਇਸਤਰੀ 'ਤੇ ਚੜ੍ਹਦਾ ਹੈ।

*–ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਤੇ ਫਿਰ ਵਕਫ਼ਾ–*

ਤੇਰੇ ਜਾਣ ਤੋਂ ਪਿੱਛੋਂ 'ਪੁੱਤਰ',
ਤੇਰੇ ਵਰਗੀ ਹੋਰ ਕੋਈ ਟੋਲ੍ਹੇ !
'ਆਦਮ–ਬੋ', 'ਆਦਮ–ਬੋ' ਕਰਦਾ,
ਖੌਰੂ ਪਾਵੇ, ਗਸ਼ਤੀ ਟੋਲ੍ਹੇ।
ਕਾਮ–ਵੇਗ ਵਿਚ ਅੰਨ੍ਹਾਂ ਹੋਇਆ,
ਗੁੱਡੀਆਂ ਅਤੇ ਪਟੋਲ੍ਹੇ ਰੋਲੇ।

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਤੇ ਫਿਰ ਵਕਫ਼ਾ–*



**ਕੁੜੀ–1**

ਪਾਗ਼ਲ ਹੈਂ, ਬੇਸਮਝ ਵੀ ਹੈਂ ਤੂੰ,
ਛਿਣ ਦੇ ਰਿਸ਼ਤੇ ਤੂੰ ਕੀ ਜਾਣੇਂ ?
ਬੇ–ਬੰਧਨ ਤੇ ਖੁੱਲ੍ਹੀਆਂ ਚੋਗਾਂ,
ਅੱਜ ਦਾ ਪੰਛੀ ਰੱਜ, ਰੱਜ ਮਾਣੇਂ।

*–ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਅਤੇ ਫਿਰ ਵਕਫ਼ਾ–*

*–ਕਹਿਰ ਭਰੀਆਂ ਨਜ਼ਰਾਂ ਨਾਲ 'ਪਿਤਾ'ਨੂੰ ਵੇਖਦੀ ਹੋਈ 'ਕੁੜੀ–1' ਘਰੋਂ ਬਾਹਰ ਚਲੇ ਜਾਂਦੀ ਹੈ। ਪਿਤਾ ਦਰਸ਼ਕਾਂ ਨੂੰ ਸੰਬੋਧਨ ਕਰਦਾ ਹੈ :–*

**ਪਿਤਾ**

ਵੇਖੋ ਲੋਕੋ ਕਿਹਾ ਸਿਆਪਾ ?
ਆਉਂਦੀਆਂ, ਜਾਂਦੀਆਂ ਕੁੜੀਆਂ ਤਾਂਈਂ,
ਵੇਖ ਸਕੇ ਕੋਈ ਕਿੰਵ ਮਾਪਾ ?

*–ਵਕਫ਼ਾ–*

ਚੋਰੀ–ਛੁੱਪੀਂ ਹੁੰਦਾ ਸੀ, ਪਰ
ਸ਼ਰੇ–ਆਮ[1] ਹੁਣ ਲੁੱਚ–ਪੁਣਾਂ।
ਸ਼ਾਦੀ ਬਿਨ ਸੰਭੋਗ ਵੀ ਵਧਿਆ,
ਜਾਪੇ ਮੈਨੂੰ ਕਈ ਗੁਣਾਂ।

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।–*

**–ਫੇਡ ਆਊਟ–**

1. ਸ਼ਰੇ–ਆਮ : ਖੁੱਲ੍ਹੇ ਰੂਪ ਵਿਚ, Publicly

‘ਪਿਤਾ’ ਡਰਾਇੰਗ ਰੂਮ ਵਿਚ ਬੈਠਾ ਹੈ। ਦਰਵਾਜ਼ੇ ਦੀ ਘੰਟੀ ਵੱਜਦੀ ਹੈ। ‘ਪਿਤਾ’ ਦਰਵਾਜ਼ਾ ਖੋਲ੍ਹਦਾ ਹੈ ਤੇ ‘ਕੁੜੀ-2’ ਅੰਦਰ ਦਾਖ਼ਲ ਹੁੰਦੀ ਹੈ। ਦੋਵੇਂ, ਆਮ੍ਹੋ ਸਾਮ੍ਹਣੇ, ਸੋਫ਼ਿਆਂ ਉੱਤੇ ਬੈਠ ਜਾਂਦੇ ਹਨ।

**ਪਿਤਾ**

ਹਾੜ੍ਹ, ਸੌਣ ਤੂੰ ਆਵੇਂ ਜਾਵੇਂ,
ਵਾਂਗ ਛਲਾਵੇ, ਦਿਲ ਭਰਮਾਵੇਂ।

*-ਵਕਫ਼ਾ-*

ਤੂੰ ਕੋਈ ਸਾਧ, ਫ਼ਕੀਰ ਨਹੀਂ, ਜੁ
ਭਿੱਖਿਆ ਮੰਗੇਂ, ਅਲਖ ਜਗਾਵੇਂ !

*-ਵਕਫ਼ਾ-*

ਮਨ ਦੀ ਭਾਸ਼ਾ ਤੂੰ ਨਾ ਸਿੱਖੀ,
ਤਨ ’ਚੋਂ ਤਨ ਦੀ ਤ੍ਰਿਪਤੀ ਚਾਹਵੇਂ !
ਸਿੱਧਾ ਸਾਦਾ ‘ਪੁੱਤਰ’ ਮੇਰਾ,
ਭਰਮ-ਜਲਾਂ ਵਿਚ ਕਿਉਂ ਭਟਕਾਵੇਂ ???

*-ਵਕਫ਼ਾ-*

ਮੈਨੂੰ ਤਾਂ ਸਰਾਪੇ ਲੱਗਦੇ,
ਤੇਰੀ ਧੁੱਪ, ਤੇਰੇ ਪਰਛਾਵੇਂ !

**ਕੁੜੀ–2**

ਵਰ, ਸਰਾਪ ਨੇ ਕੋਨ ਸੋਚ ਦੇ,
ਸੋਚ ਦੇ ਨਾਲ ਹੀ ਦਿਨ ਚੜ੍ਹਦਾ ਹੈ!
ਧਰਤੀ ਰੁਕੇ ਨਾ ਸੂਰਜ ਤੁਰਦਾ,
ਤ੍ਰਿਸ਼ਨਾਈਆਂ ਅੱਖਾਂ ਵਿਚ ਸੁਫਨਾ,
ਧੁੱਪ ਤੇ ਛਾਂ ਨੂੰ ਹੀ ਫੜਦਾ ਹੈ!

**ਪਿਤਾ**

ਭੁੱਲ ਭੁਲੱਈਆਂ ਸੋਚ ਤੇਰੀ,
ਉਲਝੇਂ ਖੁਦ, ਮੈਨੂੰ ਉਲਝਾਵੇਂ।

*–ਵਕਫ਼ਾ–*

ਜਾਂ ਤਾਂ ਪੱਕੀ ਇਸ ਦੀ ਹੋ ਜਾ
ਜਾਂ ਛੱਡ ਇਸ ਨੂੰ ਸਦਾ, ਸਦਾ ਲਈ,
ਸੁਲਝੇ ਇਸਦੀ ਸੋਚ ਤੇ ਹੋਵਣ–
ਇਸਦੇ ਵੀ ਕੁਝ ਰਾਹ ਸੁਖਾਵੇਂ!

**ਕੁੜੀ–2**

ਟੁਕੜਿਆਂ ਵਿਚ ਮੈਂ ਵੰਡੀ ਹੋਈ,
ਟੁਕੜਿਆਂ ਵਿਚ ਮੋਹ, ਕਾਮ ਮੇਰਾ।
ਟੁਕੜਾ, ਟੁਕੜਾ ਚੁਗਦੀ ਫਿਰਦੀ,
ਜਿਸ ਟੁਕੜੇ 'ਤੇ ਨਾਮ ਮੇਰਾ।

*–ਵਕਫ਼ਾ–*

ਤੇਰਾ ਪੁੱਤਰ ਵੀ ਇਕ ਟੁਕੜਾ,
ਛਿਣ ਤੋਂ ਛਿਣ ਤਕ ਜਾਮ ਮੇਰਾ।

*–ਵਕਫ਼ਾ–*

ਭਟਕਣ ਦੀ ਮੰਜ਼ਲ ਹੈ ਭਟਕਣ,
ਭਟਕਣ ਹੀ ਹੈ ਨਾਮ ਮੇਰਾ।

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕਫ਼ਾ–*



**ਪਿਤਾ**

ਟੁਕੜੇ ਤੇ ਭਟਕਣ ਦਾ ਦਰਸ਼ਨ,
ਜੀਵਨ ਨੂੰ ਅੱਗੇ ਨਾ ਤੋਰੇ!
ਸ਼ਾਦੀ ਤੋਰ ਨਿਰੰਤਰ ਰੱਖੇ,
ਪੀੜ੍ਹੀ ਨੂੰ ਪੀੜ੍ਹੀ ਨਾਲ ਜੋੜੇ!

**ਕੁੜੀ–2**

ਸ਼ਾਦੀ ਵੀ ਲਾਇਸੈਂਸ ਕਾਮ ਦਾ,
ਤਿਥੀ-ਮੁਕਤ[1] ਰਿਵਾਜ ਤੇਰਾ।
ਸ਼ਾਦੀ ਬਿਨ ਬੱਚੇ ਪਏ ਜੰਮਦੇ,
ਬਦਲ ਰਿਹਾ ਸਮਾਜ ਤੇਰਾ।

*–ਵਕਫ਼ਾ–*

ਰਹਿੰਦੀ ਨਹੀਂ ਸ਼ਾਦੀ 'ਚ ਆਜ਼ਾਦੀ।
ਬੰਧਨ ਹੈ ਇਹ ਹੈ ਬਰਬਾਦੀ !!!

**ਪਿਤਾ**

ਸ਼ਾਦੀ ਬਿਨ ਵਫ਼ਾ ਕਿੱਥੇ ਹੈ ?
ਸੂਰਜ ਬਿਨ ਸ਼ੁਆ ਕਿੱਥੇ ਹੈ ?

**ਕੁੜੀ–2**

ਛਿਣ ਤੋਂ ਛਿਣ ਤਕ ਹੈ ਵਫਾ,
ਨਵੇਂ ਯੁੱਗ ਦੀ ਨਵੀਂ ਅਦਾ !!!

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕਫ਼ਾ–*

*ਇਸ ਸਮੇਂ 'ਪੁੱਤਰ' ਮੰਚ ਉੱਤੇ ਪਰਵੇਸ਼ ਕਰਦਾ ਹੈ। 'ਪਿਤਾ' ਵਲ ਵੇਖਦਾ ਹੋਇਆ 'ਕੁੜੀ–2' ਨੂੰ ਸੰਬੋਧਨ ਕਰਦਾ ਹੈ।*

---

1. ਤਿਥੀ–ਮੁਕਤ : Outdated, ਵੇਲਾ ਵਿਹਾ ਚੁੱਕਾ!

**ਪੁੱਤਰ**

ਕਾਮ, ਕੁਟਾਪੇ ਦੇ ਵਿਚ ਘਿਰਿਆ,
'ਪਿਤਾ' ਮੇਰਾ ਹੈ ਸਖ਼ਤ ਬੀਮਾਰ।

*-ਵਕਫ਼ਾ-*

ਮਨ ਦੀਆਂ ਗੁੰਝਲਾਂ,
ਦਰਦ 'ਚੋਂ ਲੱਜ਼ਤ,
ਲੈਂਦਾ ਬੁੱਢੜਾ ਬਗਲਾਂ ਮਾਰ।

*-ਵਕਫ਼ਾ-*

ਮੁਕਤ ਹੋਏ ਨੂੰ 'ਮਾਂ' ਵੀ ਕੁੱਟੇ।

*-ਵਕਫ਼ਾ-*

*-'ਪਿਤਾ' ਵਲ ਇਸ਼ਾਰਾ ਕਰਦਾ ਹੋਇਆ-*

ਦਾਰੂ ਵਿਚ ਲਏ ਘੇਸਲ ਮਾਰ।

*-ਗੁੱਸੇ ਵਿਚ 'ਪਿਤਾ' ਨੂੰ ਸਮਝ ਨਹੀਂ ਆਉਂਦੀ, ਉਹ ਕੀ ਕਰੇ ? ਉਨ੍ਹਾਂ ਦੋਹਾਂ ਵਲਾਂ ਕਹਿਰ ਭਰੀ ਨਜ਼ਰ ਨਾਲ ਵੇਖਦਾ ਹੋਇਆ, ਬੇਬਸੀ ਵਿਚ ਮੰਚ ਤੋਂ ਬਾਹਰ ਚਲੇ ਜਾਂਦਾ ਹੈ-*

**ਕੁੜੀ-2**

ਤੂੰ ਹੈਂ ਮੇਰੀ ਮੁਹੱਬਤ ਹੁਣ ਦੀ,
ਮੇਰੇ ਉੱਤੇ ਨਾਮ ਤੇਰਾ।
ਅੱਜ ਦੇ ਯੁੱਗ ਦੀ ਕਹੇ ਕਹਾਣੀ,
ਤੇਰੇ ਅੰਗ ਸੰਗ ਕਾਮ ਮੇਰਾ।

*-ਪ੍ਰਤੀਧੁਨੀਆਂ ਅਤੇ ਫਿਰ ਵਕਫ਼ਾ-*

**'ਪੁੱਤਰ' ਤੇ 'ਕੁੜੀ-2' ਇਕੱਠੇ**

ਤੇਰਾ ਸਿਮਰਨ, ਮੇਰਾ ਜਾਪ।
ਤੇਰੇ 'ਚੋਂ ਹੀ ਮਿਲਦਾ ਮੈਨੂੰ,
ਮੁਕਤੀ ਦਾ ਛਿਣ, ਆਪਣਾ ਆਪ !!!



*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। ਲਗਾਤਾਰ ਉੱਭਰਦੀਆਂ ਰਹਿੰਦੀਆਂ ਹਨ।-*

*-ਮੰਚ ਦੇ ਨੀਮ ਚਾਨਣੇ ਅਤੇ ਨੀਮ ਅਨ੍ਹੇਰੇ ਵਿਚ, ਜਗੂੰ ਬੁਝੂੰ ਕਰਦੀਆਂ ਰੰਗਾ ਰੰਗ ਰੌਸ਼ਨੀਆਂ ਹੇਠਾਂ, 'ਪੁੱਤਰ', 'ਕੁੜੀ-2' ਨੂੰ ਨਿਹਾਰਦਾ, ਚੁੰਮਦਾ, ਛੂੰਹਦਾ, ਆਲਿੰਗਨ ਵਿਚ ਲੈਂਦਾ ਹੈ। ਉਹ ਦੋਵੇਂ ਕਾਮ ਦੇ ਨਸ਼ੇ ਵਿਚ, ਕਾਮ-ਮੁਦ੍ਰਾਵਾਂ ਵਿਚ ਵਿਲੀਨ ਹੋ ਜਾਂਦੇ ਹਨ।*
*-ਜਗੂੰ ਬੁਝੂੰ ਕਰਦੀਆਂ ਰੌਸ਼ਨੀਆਂ ਵਿਚ, ਦੋਹਾਂ ਦੇ ਇਕੱਠੇ ਹੇਠ ਲਿਖੇ ਬੋਲ, ਲਗਾਤਾਰ, ਪ੍ਰਤੀਧੁਨੀਆਂ ਬਣਦੇ ਗੂੰਜਦੇ ਰਹਿੰਦੇ ਹਨ :-*

ਤੇਰਾ ਸਿਮਰਨ, ਤੇਰਾ ਜਾਪ।
ਤੇਰੇ 'ਚੋਂ ਹੀ ਮਿਲਦਾ ਮੈਨੂੰ,
ਮੁਕਤੀ ਦਾ ਛਿਣ, ਆਪਣਾ ਆਪਾ !!

**-ਫੇਡ ਆਊਟ-**

## ਕੋਡਾ[1]

ਮੰਚ ਉੱਤੇ ਅਨ੍ਹੇਰਾ ਹੈ। ਪਿੱਠਭੂਮੀ ਦੇ ਪਰਦੇ ਉੱਤੇ, ਸਿਨਮੈਟਿਕ ਤੇ ਜਾਂ ਵੀਡੀਓ ਟੀ.ਵੀ. ਤਕਨੀਕ ਦੁਆਰਾ ਦਰਿਆ ਦੇ ਵਹਿਣ ਦੇ ਪ੍ਰਭਾਵ ਉਤਪੰਨ ਹੁੰਦੇ ਹਨ। ਦਰਿਆ ਕਿਨਾਰੇ ਖੜੋਤੇ ਰੁੱਖ ਤੋਂ, ਟੁੱਟਕੇ, ਪੱਤਰ, ਦਰਿਆ ਦੇ ਬਹਾ ਨਾਲ ਰੁੜ੍ਹ ਰਹੇ ਹਨ। ਹਰ ਪੱਤਰ ਆਪਣੇ ਆਕਾਰ ਜਿੰਨਾਂ ਥਾਂ ਘੇਰਦਾ ਹੋਇਆ, ਆਪੋ ਆਪਣੀ ਇਕੱਲ ਵਿਚ, ਅੱਗੇ ਤੋਂ ਅੱਗੇ ਰੁੜ੍ਹਿਆ ਜਾਂਦਾ ਹੈ। ਇਨ੍ਹਾਂ ਸਭ ਪੱਤਰਾਂ ਵਿਚ, ਸਮੇਂ ਦੇ ਵਹਿਣ ਵਿਚ, ਇੱਕੋ ਸਮੇਂ, ਆਪੋ ਆਪਣੀ ਇਕੱਲ ਵਿਚ ਰੁੜ੍ਹੇ ਜਾਣ ਦੀ ਸਾਂਝ ਹੈ। (ਨੋਟ : ਇਹ ਪ੍ਰਭਾਵ ਪਾਤਰਾਂ ਦੁਆਰਾ ਸੁਜੀਵ (live) ਰੂਪ ਵਿਚ ਵੀ ਸਿਰਜਿਆ ਜਾ ਸਕਦਾ ਹੈ। ਦਰਸ਼ਨੀ ਪ੍ਰਭਾਵਾਂ ਦੀ ਵਰਤੋਂ ਵੀ ਕੀਤੀ ਜਾ ਸਕਦੀ ਹੈ)।

ਇਸ ਸਮੇਂ ਦਰਿਆ ਦੇ ਕਿਨਾਰੇ ਇਕ ਕਵੀ ਦਾ ਪ੍ਰਭਾਵ-ਵਾਦੀ ਆਕਾਰ ਉੱਭਰਦਾ ਹੈ। ਖੁੱਲ੍ਹੀ ਦਾੜ੍ਹੀ, ਖਿੱਲਰੇ ਵਾਲ ਤੇ ਲੰਮਾਂ ਚੋਲਾ, ਉਸਦੀ ਵੇਸ਼ਭੂਸ਼ਾ ਹਨ। ਦਰਿਆ ਦੇ ਵਹਿਣ ਵਿਚ ਰੁੜ੍ਹੇ ਜਾਂਦੇ, ਅਲੱਗ ਅਲੱਗ ਪੱਤਰਾਂ ਵਲ ਸੰਕੇਤ ਕਰਦਾ ਹੋਇਆ, ਇਕੱਲੀ ਇਕੱਲੀ, ਇਕੱਲ ਦਾ ਅਭਿਨਯ ਕਰਦਾ ਹੈ। ਹੇਠ ਲਿਖੇ ਬੋਲ ਬੋਲਦਾ ਹੈ।

**ਕਵੀ**

ਪੱਤਾ, ਪੱਤਾ ਬਿਰਖ
ਪਾਣੀਏਂ ਕਿਰੇ ਪਿਆ।
ਹਰ ਪੱਤਰ ਦਾ
ਆਪੋ ਆਪਣਾ ਹੈ ਦਰਿਆ!!!

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ।-*

*-ਵਕਫ਼ਾ-*

---

1. ਕੋਡਾ : CODA, ਨਾਟਕ ਦਾ ਅੰਤਮ ਦ੍ਰਿਸ਼ Concluding Part of a Drama

ਤਲੀ, ਤਲੀ ਵਿਚ
ਆਪਣਾ ਮਾਰਗ ਸੁਲਗ ਰਿਹਾ।
ਨਜ਼ਰ, ਨਜ਼ਰ ਪਈ ਵਿਣਤੇ,
ਸੱਜਰੀ ਕੋਈ ਦਿਸ਼ਾ !

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ ਅਤੇ ਕਵੀ ਵਜਦ ਵਿਚ ਆ ਕੇ, ਹੇਠ ਲਿਖੇ ਬੋਲ, ਬੋਲਦਾ, ਅਭਿਨਯ ਕਰਦਾ ਹੈ।-*

ਤਨ, ਮਨ ਵਿੱਚੋਂ ਕੁਦਰਤ ਦੀ,
ਮੌਲੀ ਵਿਥਿਆ।
ਬੀਜ ਦੇ ਵਿਗਸਣ ਵਿਚ,
ਅਬੀਜਾ ਕ੍ਰਮ ਪਿਆ!

*-ਵਕਫ਼ਾ-*

ਕਾਵਿ ਦਿਲੇ ਦੀ ਭਾਸ਼ਾ,
ਜ਼ਿਹਨ ਦੀ ਨੂਰ-ਸ਼ੁਆ !

*-ਵਕਫ਼ਾ-*

ਦਰਸ਼ਨ ਦੇ ਵਿਚ ਦ੍ਰਿਸ਼ਟੀ,
ਚਿੰਤਨ ਸਿਮਰ ਰਿਹਾ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ, ਤਾਂ ਕਵੀ ਸਹਿਜ ਅਵਸਥਾ ਵਿਚ, ਹੇਠ ਲਿਖੇ ਬੋਲ, ਬੋਲਦਾ ਹੋਇਆ ਅਭਿਨਯ ਕਰਦਾ ਹੈ-*

ਵਗਦੇ ਜਲ ਵਿਚ,
ਜਿਉਂ ਸੂਰਜ ਦਾ ਸੇਕ ਜਿਹਾ!
ਧਿਆਨ ਸੂਰਜ ਵਿਚ, ਇਉਂ
ਸਹਿਵਨ ਹੀ ਵਿਚਰ ਰਿਹਾ!

*ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ, ਤਾਂ ਮੰਚ ਉੱਤੇ ਹੌਲੀ, ਹੌਲੀ ਚਾਨਣ ਹੁੰਦਾ ਹੈ। ਇਸ ਸਮੇਂ ਇਸ ਕਾਵਿ-ਨਾਟਕ ਦੇ ਸਾਰੇ ਪਾਤਰ, ਇਕ ਅਲਗਾਵ ਦੀ ਸਥਿਤੀ ਵਿਚ, ਇਕ ਦੂਜੇ ਤੋਂ ਟੁੱਟੇ ਹੋਏ, ਨਜ਼ਰ ਆਉਂਦੇ ਹਨ। ਅਲੱਗ ਅਲੱਗ ਮੁਦਰਾ, ਅਲੱਗ ਅਲੱਗ ਵੇਸ-ਭੂਸ਼ਾ, ਅਤੇ ਅਲੱਗ ਅਲੱਗ ਦਿਸ਼ਾ ਵਲ ਘੂਰਦੇ ਹੋਏ, ਫ਼ਰੀਜ਼ ਹੋਏ, ਭੀੜ ਵਿਚ ਤੈਰ ਰਹੀ ਇਕੱਲ ਦਾ*



*ਪ੍ਰਭਾਵ ਉਤਪੰਨ ਕਰਦੇ ਹਨ। ਇਸ ਸਮੇਂ ਕੋਈ ਯੋਗ ਕਰ ਰਿਹਾ ਹੈ ਤੇ ਕੋਈ ਐਕਰੋਬੈਟਿਕਸ, ਕੋਈ ਨ੍ਰਿਤ ਕਰ ਰਿਹਾ ਹੈ ਤੇ ਕੋਈ ਮੇਕ-ਅੱਪ। ਕੋਈ ਹੱਸ ਰਿਹਾ ਹੈ ਤੇ ਕੋਈ ਖ਼ਾਮੋਸ਼ ਸਮਾਧੀ ਵਿਚ ਜੁੜਿਆ ਬੈਠਾ ਹੈ। (ਪਾਤਰਾਂ ਦੇ ਕਾਰਜ ਨੂੰ ਵੱਖ ਵੱਖ ਰੂਪਾਂ ਵਿਚ ਵਿਖਾਇਆ ਜਾ ਸਕਦਾ ਹੈ।)*
*ਸਪਾਟ ਲਾਈਟ, ਵੱਖ ਵੱਖ ਰੰਗਾਂ ਵਿਚ, ਇਨ੍ਹਾਂ ਦੇ ਨਾਟਕੀ ਕਾਰਜ ਨੂੰ ਉਜਾਗਰ ਕਰਦੀ ਹੈ। ਇਹ ਪਾਤਰ, ਇਕੱਲੇ ਇਕੱਲੇ, ਮੰਚ ਦੀ ਅੱਗਰਭੂਮੀ ਵਿਚ ਵੀ ਆ ਸਕਦੇ ਹਨ।*
*ਸਿਆਸਤ, ਧਰਮ, ਤਸਕਰੀ, ਦਰਸ਼ਨ ਅਤੇ ਮਨੋਵਿਗਿਆਨਕ ਗੁੰਝਲਾਂ ਆਦਿ ਦੀਆਂ ਇਕੱਲਾਂ ਨੂੰ ਨਿੱਕੇ, ਨਿੱਕੇ, ਪਰ ਅਲੱਗ, ਅਲੱਗ ਦਾਇਰਿਆਂ ਵਿਚ ਮੰਚ ਉਤੋਂ ਗੁਜ਼ਾਰਿਆ ਜਾ ਸਕਦਾ ਹੈ। ਜਾਂ ਫਿਰ ਪਿੱਠਭੂਮੀ ਦੇ ਚਿਤਰਪੱਟ ਉੱਤੇ, ਕੰਪਿਊਟਰੀ ਜੁਗਤਾਂ ਤੇ ਸਿਨਮੈਟਿਕ ਤਕਨੀਕ ਦੁਆਰਾ ਅਜਿਹੇ ਪ੍ਰਭਾਵ ਉਤਪੰਨ ਕੀਤੇ ਜਾ ਸਕਦੇ ਹਨ।*
*ਦਰਸ਼ਨੀ ਪ੍ਰਭਾਵਾਂ, ਸੰਗੀਤਕ ਧੁਨਾਂ ਅਤੇ ਰੌਸ਼ਨੀ ਪ੍ਰਭਾਵਾਂ ਦੁਆਰਾ ਇਸ ਦ੍ਰਿਸ਼ ਵਿਚ ਗਤੀ ਅਤੇ ਤੀਖਣਤਾ ਲਿਆਂਦੀ ਜਾ ਸਕਦੀ ਹੈ।*
*ਮੰਚ ਉੱਤੇ, ਇਸ ਕਾਵਿ-ਨਾਟਕ ਦੇ ਪਾਤਰਾਂ ਦਾ ਇਹ ਕਾਰਜ ਜਾਰੀ ਰਹਿੰਦਾ ਹੈ ਅਤੇ ਇਸ ਸਮੇਂ 'ਕਵੀ' ਮੰਚ ਦੀ ਅੱਗਰਭੂਮੀ ਵਿਚ ਆ ਕੇ, ਹੇਠ ਲਿਖੇ ਬੋਲ ਬੋਲਦਾ ਹੈ :*

ਪੱਤਾ, ਪੱਤਾ ਬਿਰਖ
ਪਾਣੀਏਂ ਕਿਰੇ ਪਿਆ!
ਹਰ ਪੱਤਰ ਦਾ
ਆਪੋ ਆਪਣਾ ਹੈ ਦਰਿਆ!

*-ਸਾਰੇ ਪਾਤਰ ਰਲਕੇ, ਕਵੀ ਨਾਲ ਉਪ੍ਰੋਕਤ ਬੋਲ ਦੁਹਰਾਉਂਦੇ ਹਨ।*

*-ਪਿਛੋਕੜ ਵਿੱਚੋਂ ਇਨ੍ਹਾਂ ਸਭ ਦੇ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। ਪ੍ਰਤੀਧੁਨੀਆਂ ਦੇ ਨਾਲ ਪਾਤਰਾਂ ਦਾ ਮੂਕ ਕਾਰਜ ਜਾਰੀ ਰਹਿੰਦਾ ਹੈ।*

**-ਫੇਡ ਆਊਟ-**

# "ਹੋਂਦ ਨਿਹੋਂਦ" : ਆਰੰਭਕ ਸ਼ਬਦ



"ਹੋਂਦ ਨਿਹੋਂਦ" 2016 ਵਿਚ ਪ੍ਰਕਾਸ਼ਤ ਹੋ ਰਿਹਾ ਮੇਰਾ ਚੌਧਵਾਂ ਕਾਵਿ/ਗੀਤ ਨਾਟਕ ਹੈ। 1976 ਤੋਂ 2015 ਤਕ ਮੇਰੇ 11 ਕਾਵਿ-ਨਾਟਕ ਭਾਰਤ ਦੇ ਨਾਮਵਰ ਰੰਗਕਰਮੀਆਂ ਵਲੋਂ ਖੇਡੇ ਜਾ ਚੁੱਕੇ ਹਨ, ਜਿਨ੍ਹਾਂ ਵਿਚ ਡਾ. ਸੁਰਜੀਤ ਸਿੰਘ ਸੇਠੀ, ਗੁਰਸ਼ਰਨ ਸਿੰਘ, ਅਜਮੇਰ ਔਲਖ, ਕੇਵਲ ਧਾਲੀਵਾਲ, ਡਾ. ਸਾਹਿਬ ਸਿੰਘ (ਹੀਰ), ਕੀਰਤੀ ਕਿਰਪਾਲ, ਸੁਭਾਸ਼ ਪੁਰੀ, ਪ੍ਰੀਤਮ ਸਿੰਘ ਢੀਂਡਸਾ, ਡਾ. ਮਨਜੀਤਪਾਲ ਕੌਰ ਅਤੇ ਪ੍ਰੋ. ਰਤਨ ਸਿੰਘ ਢਿੱਲੋਂ ਆਦਿ ਦੇ ਨਾਮ ਜ਼ਿਕਰਯੋਗ ਹਨ।

ਅਸੀਂ ਜਿਊਣ ਲਈ ਜੰਮਦੇ,
ਪਰ ਮਰਨ ਲਈ ਜਿਊਂਦੇ ਹਾਂ !!!

[1]'ਹੋਂਦ', 'ਹੋਣ' ਅਤੇ 'ਨਿਹੋਂਦ' ਦੇ ਅਸਤਿਤਵਾਦੀ ਸੰਕਲਪਾਂ ਨਾਲ, ਸੁਚੇਤ/ਅਚੇਤ, ਜੂਝਦੇ ਹੋਏ, ਅਸੀਂ ਸਮਕਾਲੀ ਪ੍ਰਸੰਗਾਂ ਦੀ ਵਿਕਾਸਸ਼ੀਲਤਾ ਵਿੱਚੋਂ ਆਪਣੇ ਅਰਥ ਢੂੰਡ ਰਹੇ ਹਾਂ।

ਆਦਿ-ਕਾਲ ਤੋਂ ਜੀਵਨ ਨਿੱਤ ਵਿਕਸਤ ਹੋ ਰਿਹਾ ਇਕ ਜੀਵਨ ਦਰਸ਼ਨ ਹੈ। ਵਿਅਕਤੀ ਆਪਣੇ ਸਨਮੁਖ ਖੜੋਤਾ, ਆਪਣੇ ਆਪ ਨੂੰ ਵੇਖਦਾ ਹੋਇਆ ਵੀ, ਆਪਣੀ

1. 'ਹੋਂਦ', 'ਹੋਣ' ਤੇ 'ਨਿਹੋਂਦ' - ਅਸਤਿਤਵਾਦੀ ਦਰਸ਼ਨ ਨਾਲ ਜੁੜੇ 'Being', 'Becoming' ਤੇ 'Nothingness' ਦੇ ਸੰਕਲਪ।

ਪਾਰਦਰਸ਼ੀ ਨਜ਼ਰ ਨਾਲ, ਅਪਣੇ ਆਪ ਤੋਂ ਪਾਰ ਜਾ ਰਿਹਾ ਹੁੰਦਾ ਹੈ। ਸਭ ਵਾਦ, ਵਿਵਾਦ, ਸਮਵਾਦ, ਪ੍ਰਤੀਵਾਦ ਤੇ ਮੱਧਵਾਦ ਜੀਵਨ ਦੀ ਇਸੇ ਉਲਝਣ ਤੇ ਸੁਲਝਣ ਵਿੱਚੋਂ ਉਤਪੰਨ ਹੁੰਦੇ ਹਨ। ਬਹੁਤ ਕੁਝ ਟੁੱਟਦਾ, ਭੱਜਦਾ ਅਤੇ ਮੁੜ ਜੁੜਦਾ, ਵਿਗਸਦਾ ਰਹਿੰਦਾ ਹੈ। ਦਿਸ਼ਾ ਵਿਚ ਵੀ ਦਿਸ਼ਾਹੀਣਤਾ ਅਤੇ ਦਿਸ਼ਾਹੀਣਤਾ ਵਿਚ ਦਿਸ਼ਾ ਉਦੈ, ਅਸਤ ਹੁੰਦੀ ਰਹਿੰਦੀ ਹੈ।

[1] ਊਲ-ਜਲੂਲਤਾ ਹੀ ਕਈ ਵਾਰ ਸਾਡੇ ਜੀਨ ਦੀ [2] ਸਾਮਾਨਯ (ਨਾਰਮਲ) ਸੋਚ ਤੇ ਕਿਰਿਆ ਬਣ ਜਾਂਦੀ ਹੈ। ਪ੍ਰਸ਼ਨ ਸਾਨੂੰ ਹੋਰ ਪ੍ਰਸ਼ਨਾਂ ਵਲ ਲੈ ਤੁਰਦੇ ਹਨ ਅਤੇ ਤਰਕ, ਵਿਤਰਕਸ਼ੀਲਤਾ ਵਲ।

[3] 'ਆਈਸਿਸ' ਵਰਗੀਆਂ ਦਹਿਸ਼ਤਗਰਦ ਤਨਜ਼ੀਮਾਂ ਟੀ.ਵੀ., ਇੰਟਰਨੈਟ, ਰੇਡੀਓ ਅਤੇ ਹੋਰ ਸੰਚਾਰ ਮਾਧਿਅਮਾਂ ਦੁਆਰਾ ਸਾਡੀਆਂ ਸੋਚਾਂ ਮੱਲ ਲੈਂਦੀਆਂ ਹਨ। ਦਹਿਸ਼ਤਗਰਦਾਂ ਦੇ ਗ਼ੈਰ-ਇਨਸਾਨੀ ਅਤੇ ਖ਼ੂਨੀ ਕਾਰਨਾਮੇ ਸਾਡੇ ਜੀਵਨ ਦੀ ਸਾਮਾਨਯਤਾ ਨੂੰ ਭੰਗ ਕਰ ਦਿੰਦੇ ਹਨ।

ਇਸ ਕਾਵਿ/ਗੀਤ ਨਾਟਕ ਦੇ ਪਾਤਰ 'ਕਵੀ', 'ਇਕ', 'ਦੋ', 'ਔਰਤ', 'ਕਵਿੱਤਰੀ', 'ਮਸਖਰਾ', 'ਮਸਖਰੀ', 'ਆਈਸਿਸ ਕਮਾਂਡਰ', 'ਆਈਸਿਸ ਸੈਨਿਕ-1' ਤੇ 'ਆਈਸਿਸ ਸੈਨਿਕ-2' ਆਦਿ ਵਿਵਿਧ ਪ੍ਰਸਥਿਤੀਆਂ ਵਿੱਚੋਂ ਲੰਘਦੇ ਹੋਏ, ਇਹ ਤੇ ਹੋਰ ਬਹੁਤ ਕੁਝ ਪਾਠਕਾਂ ਤੇ ਦਰਸ਼ਕਾਂ ਦੇ ਦ੍ਰਿਸ਼ਟੀਗੋਚਰ ਕਰ ਜਾਂਦੇ ਹਨ। ਏਥੇ ਇਸ ਕਾਵਿ-ਨਾਟਕ ਦੇ ਸੰਵਾਦਾਂ ਵਿਚੋਂ ਕੁਝ ਉਦਾਹਰਣਾਂ ਦੇਣੀਆਂ ਉਚਿਤ ਜਾਪਦੀਆਂ ਹਨ।

1. ਇਕ ਸੂਲ 'ਤੇ ਤ੍ਰੇਲ ਪਈ
   ਛਿਣ ਭਰ ਦੀ ਜ਼ਿੰਦਗੀ
   ਫੁੱਲਾਂ ਵਿਚ ਖੇਲ ਰਹੀ

2. ਕੋਈ ਮਰ ਕੇ ਵੀ ਨਾ ਮਰਿਆ
   ਬੀਜ ਵਿੱਚੋਂ ਰੁੱਖ ਜੰਮਿਆਂ
   ਅਤੇ ਮਾਂ ਵਿੱਚੋਂ ਪੁੱਤ ਤੁਰਿਆ

1. ਊਲ-ਜਲੂਲਤਾ - Absurdity
2. ਸਾਮਾਨਯ - Normal
3. ਆਈਸਿਸ - ISIS - ਇਸਲਾਮਿਕ ਸਟੇਟ ਆਫ਼ ਈਰਾਕ ਐਂਡ ਸੀਰੀਆ - ਇਸ ਨੂੰ ਸੰਖੇਪ ਵਿਚ ਇਸਲਾਮਿਕ ਸਟੇਟ ਵੀ ਆਖ ਦਿੰਦੇ ਹਨ।



3. ਸ਼ਬਦਾਂ ਵਿਚ ਅਣ ਬਣ ਹੋ ਗਈ ਏ
   ਸ਼ੋਰਾਂ ਵਿਚ ਚੁੱਪ ਖੜੋ ਗਈ ਏ
   ਕੋਈ ਚੀਜ਼ ਵੀ ਆਪਣੇ ਥਾਂ ਸਿਰ ਨਹੀਂ
   ਗਰਦਸ਼ ਵਿਚ ਕੁਲ ਲੋਕਾਈ ਏ

4. ਹੋਂਦ ਆਪਣੀ ਨੂੰ ਮੈਂ ਸਮਝਣ
   ਦਾ ਯਤਨ ਫਿਰ ਕਰ ਰਿਹਾ ਹਾਂ
   ਫੇਰ ਧੂੰਆਂ ਫੜ ਰਿਹਾ ਹਾਂ

5. ਮਿੱਟੀਓਂ ਉੱਸਰੀ ਸਿਖਰ ਦੇ ਉੱਤੋਂ-
   ਝਰਨਾਂ ਹਾਂ ਇਕ,
   ਝਰ ਰਿਹਾ ਹਾਂ।
   ਪਰਬਤ ਹਾਂ ਇਕ,
   ਖਰ ਰਿਹਾ ਹਾਂ।

6. ਖੇਡ ਹੈ ਜੀਵਨ,
   ਇਕ ਮਸ਼ਕਰੀ।
   ਆਪੇ ਦੇ ਨਾਲ,
   ਆਪ ਤਸਕਰੀ।

7. ਆਪਣੇ ਅੰਦਰੋਂ ਬਾਹਰ ਨਿਕਲੋ
   ਵੇਖੋ ਹੁਸਨਾਂ ਦੀਆਂ ਬਹਾਰਾਂ
   ਧਰਤੀ ਤੇ ਅੰਬਰ ਨੂੰ ਮੇਲਣ,
   ਏਸ ਯੁੱਗ ਦੀਆਂ ਚੰਚਲ ਨਾਰਾਂ

8. ਨਾ ਮੀਤ ਰਹੇ, ਨਾ ਗੀਤ ਰਹੇ,
   ਰੁੱਤਾਂ ਵਿਚ ਸਾਜ਼ਸ਼ ਹੋਈ ਹੈ।
   ਅੱਖਰਾਂ ਵਿਚ ਟੁੱਟੇ ਸ਼ਬਦ ਜਿਵੇਂ,
   ਅਰਥਾਂ 'ਚ ਬਗ਼ਾਵਤ ਹੋਈ ਹੈ।

9. ਚਿੰਤਨ ਵੀ ਏਥੇ ਨਹੀਂ ਮਘਦੇ।
   ਸੋਚਾਂ ਦੇ ਮੇਲੇ ਨਹੀਂ ਲੱਗਦੇ।

ਪਰਬਤ ਹੈ ਖਲਾਅ ਦਾ ਸਿਰ ਉੱਤੇ,
ਪਲਕਾਂ 'ਚ ਕਲਪਨਾ ਖੋਈ ਹੈ !

10. ਇਹ ਟੱਕਰ ਹੈ ਕੋਈ ਸਮਿਆਂ ਦੀ,
ਜਿੰਦ ਟੁਕੜੇ, ਟੁਕੜੇ ਹੋਈ ਹੈ।

11. ਸੱਭਿਅਤਾ ਦੀ ਕੁਲ ਤਸਵੀਰ ਜਿਵੇਂ
ਅੱਜ ਧੁੰਦ-ਧੂੰਏਂ ਵਿਚ ਖੋਈ ਹੈ।

12. ਧਰਤੀ ਵਾਂਗ ਹੀ ਸੱਚ ਹੈ ਔਰਤ
ਸਭ ਦੀ ਕੁਲ ਚਲਾਵੇ
ਰੁੱਤਾਂ ਦੇ ਨਾਲ ਮੱਥਾ ਲਾ ਕੇ
ਭੋਂ ਨੂੰ ਬਾਗ਼ ਬਣਾਵੇ

13. ਨਾਸ਼ਮਾਨ ਇਸ ਪਿੰਡ ਵਿਚ ਵੱਸਦੀ
ਬ੍ਰਹਮੰਡ ਦੀ ਰੁਸ਼ਨਾਈ

14. ਸੁਪਨ, ਕਲਪਨਾ ਸੱਚ ਨਹੀਂ ਬਣਦੇ
ਸਭ ਕੁਝ ਊਲ ਜਲੂਲ

15. ਸਭ ਰੰਗਾਂ ਵਿਚ ਖੇਡੇ ਜ਼ਿੰਦਗੀ
ਅੰਬਰੀਂ ਪੀਂਘ ਚੜ੍ਹਾਈ

16. ਸੋਚਾਂ ਵਿਚ ਕਿਉਂ ਵਿਚਰ ਰਿਹਾ ਹੈਂ ?
ਆਪਣੇ ਅੰਦਰ ਬਿਖਰ ਰਿਹਾ ਹੈਂ !!!

17. ਲੱਖ, ਕਰੋੜ 'ਚ ਚੱਲਣਾ ਚਾਹਵੇ,
ਵੇਖੋ ਕਿਵੇਂ ਰੁਪਈਆ ਖੋਟਾ।

18. ਪੁੱਤਰ ਪੈਦਾ ਹੋਣ ਤੋਂ ਪਹਿਲਾਂ,
ਚਾਹੀਦਾ ਤੈਨੂੰ ਪੋਤਾ।
ਗੁੰਡੀ ਰੰਨ ਪ੍ਰਧਾਨ ਹੈ ਏਥੇ,
ਸੱਤਾ ਵਿਚ ਹੈ ਆਇਆ ਖੋਤਾ।



19. ਕੰਪਿਊਟਰ ਦੇ ਇਸ ਯੁੱਗ ਅੰਦਰ,
ਬੱਚੇ ਬਣਦੇ ਪਏ ਮਸ਼ੀਨਾਂ !
ਵਿਚ ਖਲਾਅ ਦੇ ਵਿਚਰ ਰਹੇ ਨੇ,
ਖਿਸਕੀਆਂ, ਪੈਰਾਂ ਹੇਠ ਜ਼ਮੀਨਾਂ !

20. ਤੇਰ, ਮੇਰ ਵਿਚ ਕਾਵਾਂ ਰੌਲੀ,
ਸ਼ੋਰਾਂ ਅੰਦਰ ਗੁੰਮ ਗਈ ਬਾਣੀ।
ਤੁਰਨੋਂ ਪਹਿਲਾਂ, ਖੜ੍ਹਦੀ ਜਾਪੇ,
ਖਪਤ-ਯੁੱਗ ਦੀ ਅਜਬ ਕਹਾਣੀ !

21. ਤਸਕਰਾਂ, ਅਫ਼ਸਰਾਂ ਦੀ ਪੌਂ ਬਾਰਾਂ,
ਮੁਨਸਫ ਦੀ ਵੀ ਅੱਖ ਹੈ ਕਾਣੀ !

22. ਕਲਪਨਾ-ਸ਼ਕਤੀ, ਕਲਮ ਵੀ ਆਪਣੀ,
ਕਰਮ ਬਣਾ, ਕਾਰਜ ਬਣ ਜਾ !

23. ਮਸਖਰਾ ਅੱਜ ਪੈਗ਼ੰਬਰ ਬਣਿਆਂ !
ਫੰਡਰ ਗਾਂ ਨੇ ਬਛੜਾ ਜਣਿਆਂ !

24. ਪੌਣਾਂ ਵਿਚ ਜ਼ਹਿਰਾਂ ਦਾ ਵਾਸਾ,
ਪਾਣੀ ਵੀ ਪ੍ਰਦੂਸ਼ਤ ਹੋਇਆ।

25. ਨੀਤੀ ਦੇ ਮੌਸਮ ਵਿਚ ਬਦਲੀ,
ਕਿਹੜਾ ਨਾਲ ਖਲੋ ਸਕਦਾ ਹੈ ?
ਆਪਣੇ ਅੰਦਰ ਨਿੱਘਰਿਆ ਮਾਨਵ,
ਕਿਸ ਨਾਲ ਰਿਸ਼ਤਾ ਹੋ ਸਕਦਾ ਹੈ ?

26. ਰਿਸ਼ਤੇ ਵੀ ਪ੍ਰਦੂਸ਼ਤ ਹੋਏ,
ਮੇਰ, ਤੇਰ ਵਿਚ ਪਾਟਣ ਲੱਗੇ।

27. ਮੇਰੀ ਅੱਖ ਵਿਚ ਝਾਤੀ ਮਾਰ,
ਇਸ ਵਿਚ ਖੜ੍ਹੀ ਹੈ ਸੁੰਦਰ ਨਾਰ।

ਮਾਈ ਹੱਵਾ ਤੋਂ ਲੈ ਕੇ ਅੱਜ ਤਕ,
ਇਸ ਵਿਚ ਹੈ ਨਾਰਾਂ ਦੀ ਡਾਰ।

28. ਜੀਵਨ ਕੱਲਾ ਥਲ ਨਾ ਰੇਤਾ,
ਇਸ ਵਿਚ ਗੁਲਸ਼ਨ, ਆਉਣ ਬਹਾਰਾਂ।
ਕਾਮ ਦੇ ਛਿਣ ਵਿਚ ਫੈਲਦੇ ਬੰਦੇ,
ਕਾਮ ਦੇ ਛਿਣ ਵਿਚ ਖੁੱਲ੍ਹਦੀਆਂ ਨਾਰਾਂ।

29. ਸਾਰੇ ਵਿਸ਼ਵ ਦੇ ਵਿਚ ਕਰਨਾ,
ਜਹਾਦ ਹੈ ਜਹਾਦੀ ਨੇ।

30. ਸੀਰੀਆ, ਈਰਾਕ ਮੁੱਢ ਸੀ,
ਸਾਰਾ ਵਿਸ਼ਵ ਹੀ ਸਾਡਾ ਏ।
ਜੱਨਤ ਬਨਾਉਣੀ ਧਰਤੀ,
ਅੱਲਾ ਨਾਲ ਵਾਅਦਾ ਏ।

31. ਅੱਲਾ, ਈਸ਼ਵਰ, ਗੌਡ ਅਪੰਗ ਨੇ,
ਰਾਜ ਕਰੇ ਸ਼ੈਤਾਨ।
ਸੋਚ, ਆਤਮਾਂ ਘਾਇਲ ਹੋਈ,
ਭਾਸ਼ਾ, ਸੱਭਿਅਤਾ ਲਹੂ ਲੁਹਾਣ।
ਅੱਤਵਾਦ ਦੀ 'ਨ੍ਹੇਰੀ ਝੁੱਲੀ,
ਕਹਿਰ, ਗਹਿਰ ਅਸਮਾਨ।

32. ਅਤਿਵਾਦ ਦੀ ਵਿਸ਼ਵੀ 'ਨ੍ਹੇਰੀ,
ਹਰ ਪਲ ਮੇਰਾ ਰੁਲ ਜਾਂਦਾ ਹੈ।
ਸੋਚਾਂ ਤੇ ਖਾਣੇ ਦੇ ਅੰਦਰ,
ਲਹੂ ਮਾਨਵ ਦਾ ਘੁਲ ਜਾਂਦਾ ਹੈ।
ਟੀ.ਵੀ., ਇੰਟਰਨੈਟ ਦੇ ਉੱਤੇ,
ਕਾਂਡ ਖ਼ੌਫ਼ ਦਾ ਖੁੱਲ੍ਹ ਜਾਂਦਾ ਹੈ।

33. ਜੀਵਨ, ਮੌਤ ਨੂੰ ਮੁੜ ਪਰਿਭਾਸ਼ਤ,
ਕਰਨਾ ਚਾਹਵਣ ਇਹ ਜਹਾਦੀ।



ਦਾਣੇ ਵਿਚ ਹੀ ਬੰਦ ਹੁੰਦੀ ਹੈ,
ਦਾਣੇ ਦੀ ਬਰਬਾਦੀ।

34. ਵਿਸ਼ਵ-ਖ਼ੌਫ਼ ਦੀ ਤੋੜੇਗੀ ਹੁਣ,
ਵਿਸ਼ਵ-ਕੋਲੀਸ਼ਨ ਹੀ ਸਰਦਾਰੀ।
'ਰਕਤ-ਬੀਜ' ਦੀ ਰੱਤ ਪੀਣ ਲਈ,
ਦੁਰਗਾ ਕੀਤੀ ਖ਼ੂਬ ਤਿਆਰੀ।

35. ਖਾਲੀ ਭਾਂਡੇ ਵਾਂਗ ਖੜਕਦੇ,
ਨੇਤਾ, ਮੰਗਤਾ ਤੇ ਦਰਵੇਸ਼।

36. ਸਦੀਆਂ ਤੋਂ ਇਹ ਨਫ਼ਰਤ ਦਾ ਹੀ,
ਪਾਠ ਨਿੱਤ ਹੀ ਕਰਦੇ ਰਹੇ ਨੇ।
ਧਰਮ ਦੇ ਨਾਂ 'ਤੇ ਕਰਨ ਸਿਆਸਤ,
ਸ਼ੀਆ, ਸੁੰਨੀ ਲੜਦੇ ਰਹੇ ਨੇ।

37. ਸੁੰਨੀਂ ਦੇ ਸਿਰ ਚੜ੍ਹਿਆ ਖ਼ੂਨ,
ਜੰਮਿਆਂ ਆਈਸਿਸ ਦਾ ਜਨੂੰਨ।

38. ਪੱਛਮੀਂ ਸ਼ਕਤੀਆਂ, ਮੁਸਲਮ ਸਿਆਸਤ
ਵਿਚ ਇਉਂ, ਜਿਉਂ ਟਿੰਡ ਵਿਚ ਕਾਨਾਂ।
ਕੈਂਸਰ ਵਾਂਗੂੰ ਠੋਕ ਦਿੱਤਾ ਹੈ,
ਮਧਪੂਰਬ ਵਿਚ ਯੁੱਧ ਦਾ ਫਾਨਾ।

39. ਸੂਮ ਦੇ ਘਰ ਆਇਆ ਕੰਜੂਸ—
ਜੂਸਰ ਹੇਠ ਗਲਾਸੀ ਰੱਖ ਕੇ,
ਸੁੱਕਾ ਕੀਨੂੰ, ਕੱਢੇ ਜੂਸ—

40. ਲਹੂ-ਲਿੱਬੜੇ ਟੀ.ਵੀ. ਦੇ ਬਿੰਬ ਸਭ,
ਘਰ, ਘਰ ਵਿਚ ਦਹਿਸ਼ਤ ਫੈਲਾਣ।
ਖਾਣਾ, ਪੀਣਾ, ਸੋਚਣਾ, ਜੀਣਾ,
ਸਭ ਕੁਝ ਹੋਇਆ ਲਹੂ ਲੁਹਾਣ।

41. ਬੇਕਾਰ ਹੈ, ਬੇਘਰ ਹੈ,
ਬੇਅਰਥ ਜਵਾਨੀ ਹੈ।
ਮੁੱਦਿਆਂ ਤੋਂ ਬਿਨਾ ਭਟਕੇ,
ਇਹੀ ਅੱਜ ਦੀ ਕਹਾਣੀ ਹੈ !

42. ਇਤਿਹਾਸ ਕਹੇ, ਇਹ ਇਵੇਂ ਰਹੀ ਹੈ,
ਜ਼ਿੰਦਗੀ ਕਿਉਂ ਮੁਲਤਵੀ ਕਰੀਏ ???

43. ਲੜ ਪ੍ਰੀਤਾਂ ਦੇ ਲਾ ਦੇਵੇਂ,
ਆਪ ਤੂੰ ਲਿਖੇਂ ਕਵਿਤਾ—
ਮੈਨੂੰ ਕਵਿਤਾ ਬਣਾ ਦੇਵੇਂ

44. ਔਰਤ ਦੁਆਲੇ ਮਿੱਥ ਘੁੰਮ ਰਹੀ,
ਮਰਦ ਇਸ਼ਾਰੇ 'ਤੇ ਨਚਾਏ।

45. ਵੇਸ਼ੀਆ ਇਕ, ਤੇ ਮਰਦ ਅਨੇਕ,
ਛਿਣ, ਛਿਣ ਕਰਕੇ ਛਣ ਗਏ ਰਿਸ਼ਤੇ—
ਛਾਨਣੀ ਦੇ ਛੇਕਾਂ ਨੂੰ ਦੇਖ।

46. ਗਣਿਤ ਨਹੀਂ, ਪਿਆਰ ਹੈ ਦਰਸ਼ਨ—

47. ਯੁਵਕਾਂ ਨੂੰ ਕੰਮ ਲਾਓ,
ਅਰਥ, ਦਿਓ ਮੰਤਵ,
ਜ਼ਿੰਦਗੀ ਦੇ ਰਾਹ ਪਾਓ।

48. ਹਰ ਰਾਵਣ ਫੜ ਕੱਢੋ,
ਗੰਧਲੀ ਸਿਆਸਤ ਦਾ,
ਢਾਂਚਾ ਹੀ ਬਦਲ ਛੱਡੋ।

49. ਜ਼ਿੰਦਗੀ ਨੂੰ ਦਿਸ਼ਾ ਦਿਓ,
ਨਿਕਲੋ ਉਲਝਣ 'ਚੋਂ,
ਸ਼ਬਦਾਂ ਨੂੰ ਵਿਸ਼ਾ ਦਿਓ।



50. ਭਟਕਣ ਨੂੰ ਸੰਗ ਦੇਵੋ,
ਕੋਰੇ, ਚਿੱਟੇ ਪੰਨਿਆਂ ਨੂੰ
ਜ਼ਿੰਦਗੀ ਦੇ ਰੰਗ ਦੇਵੋ।

ਉਪਰੋਕਤ ਟੂਕਾਂ ਤੋਂ, ਦਾਲ ਵਿੱਚੋਂ ਦਾਣਾ ਟੋਹਣ ਵਾਂਗ, ਤੁਹਾਨੂੰ ਏਸ ਕਾਵਿ-ਨਾਟਕ ਦੀ ਵਿਸ਼ਾਲਤਾ, ਵਿਵਿਧਤਾ ਅਤੇ ਸਘਨਤਾ ਦਾ ਅਹਿਸਾਸ ਤਾਂ ਹੋ ਹੀ ਗਿਆ ਹੋਵੇਗਾ। ਕਾਵਿ-ਨਾਟਕ ਦਾ ਕੈਨਵਸ ਮਹਾਂਕਾਵਿਕੀ ਦਿਸ਼ਾਵਾਂ (Epic Dimensions) ਵਾਲਾ ਹੁੰਦਾ ਹੈ। ਇਕ ਤਰ੍ਹਾਂ ਨਾਲ ਇਹ ਮੰਚ ਉੱਤੇ, ਮਹਾਂ ਤਮਾਸ਼ਾ (Sepctacte) ਸਿਰਜ ਰਿਹਾ ਹੁੰਦਾ ਹੈ।

ਤਕਨੀਕ ਦੇ ਪੱਖੋਂ ਵੀ, ਮੇਰੇ ਪਹਿਲੇ ਕਾਵਿ-ਨਾਟਕਾਂ ਵਾਂਗ, "ਹੋਂਦ ਨਿਹੋਂਦ" ਜਿੱਥੇ ਆਧੁਨਿਕ ਟੀ.ਵੀ., ਵੀਡੀਓ, ਕੰਪਿਊਟਰ ਤੇ ਹੋਰ ਬਿਜਲਾਣੂੰ, ਕਾਢਾਂ ਦਾ ਸਫ਼ਲ ਪ੍ਰਯੋਗ ਕਰਦਾ ਹੈ, ਉੱਥੇ ਇਹ ਸੁਵਿਧਾਵਾਂ ਪ੍ਰਾਪਤ ਨਾ ਹੋਣ ਦੀ ਸੂਰਤ ਵਿਚ, ਦਰਸ਼ਨੀ ਪ੍ਰਭਾਵਾਂ ਦੁਆਰਾ ਸੁਜੀਵ/ਜ਼ਿੰਦਾ (Live) ਰੂਪ ਵਿਚ ਵੀ ਸਫਲਤਾ ਸਹਿਤ ਖੇਡਿਆ ਜਾ ਸਕਦਾ ਹੈ। ਰੌਸ਼ਨੀ ਅਤੇ ਧੁਨੀ ਪ੍ਰਭਾਵ ਇਸਦੀ ਪੇਸ਼ਕਾਰੀ ਨੂੰ ਚਾਰ ਚੰਨ ਲਾ ਸਕਦੇ ਹਨ। ਪ੍ਰਤੀਧੁਨੀਆਂ ਦੇ ਮਾਧਿਅਮ ਦੀ ਯੋਗ ਵਰਤੋਂ, ਇਸ ਕਾਵਿ-ਨਾਟਕ ਦੇ ਥੀਮਕ ਪਾਸਾਰਾਂ ਨੂੰ ਉਘਾੜ ਕੇ ਜਾਂ ਫੋਕਸ ਕਰਕੇ (ਹਾਈਲਾਈਟ ਕਰਕੇ) ਦਰਸ਼ਕਾਂ ਦੇ ਧਿਆਨ ਤੇ ਖਿੱਚ ਦਾ ਕੇਂਦਰ ਬਣਾ ਸਕਦੀ ਹੈ।

ਇਸ ਕਾਵਿ-ਨਾਟਕ ਨੂੰ ਮੈਂ 'ਮਾਹੀਏ' ਦੀ ਧੁਨ ਉੱਤੇ ਲਿਖੇ ਟੱਪਿਆਂ ਨਾਲ ਹੀ ਆਰੰਭ ਕੀਤਾ ਹੈ ਅਤੇ ਟੱਪਿਆਂ ਨਾਲ ਹੀ ਅੰਤ।

ਪ੍ਰਭਾਵ-ਉਸਾਰੀ ਲਈ, ਮੈਂ ਜਿੱਥੇ ਇਕ-ਪਾਤਰੀ ਦ੍ਰਿਸ਼ਾਂ ਵਿਚ, ਆਪਣੀਆਂ ਦੋ ਪ੍ਰਗੀਤਾਤਮਕ ਕਵਿਤਾਵਾਂ ਦੀ ਵਰਤੋਂ ਕੀਤੀ ਹੈ, ਉੱਥੇ ਬੁੱਲ੍ਹੇ ਸ਼ਾਹ ਦੀ ਇਕ ਕਾਫ਼ੀ ਦੇ ਇਕ ਬੰਦ ਨੂੰ ਵੀ ਵਰਤਿਆ ਹੈ।

ਆਪਣਾ ਪਹਿਲਾ ਕਾਵਿ-ਨਾਟਕ "ਬੀਮਾਰ ਸਦੀ" ਮੈਂ 1974 ਵਿਚ ਪ੍ਰਕਾਸ਼ਤ ਕੀਤਾ ਸੀ ਅਤੇ ਇਹ 1976 ਵਿਚ ਖੇਡਿਆ ਗਿਆ ਸੀ। "ਹੋਂਦ ਨਿਹੋਂਦ" ਮੈਂ 2016 ਵਿਚ ਪ੍ਰਕਾਸ਼ਤ ਕਰ ਰਿਹਾ ਹਾਂ। ਇਸ ਕਾਵਿ-ਨਾਟਕ ਦੇ ਛਪਣ ਨਾਲ ਮੇਰੀ ਕਾਵਿ-ਨਾਟ-ਯਾਤਰਾ ਦੇ 42 ਸਾਲ ਪੂਰੇ ਹੋ ਜਾਂਦੇ ਹਨ।

ਇਸ ਕਾਵਿ-ਨਾਟਕ ਨੂੰ ਖੇਡਣ ਲਈ ਮੇਰੀ ਲਿਖਤੀ ਆਗਿਆ ਦੀ ਲੋੜ ਨਹੀਂ।

**-ਰਵਿੰਦਰ ਰਵੀ**

## "ਹੋਂਦ ਨਿਹੋਂਦ" ਦੇ ਪਾਤਰ

ਕੋਰਸ ਦੇ ਪਾਤਰ (ਟੋਲੀ-1, ਟੋਲੀ-2)
ਔਰਤ
ਕਵੀ
ਇੱਕ
ਦੋ
ਕਵਿੱਤਰੀ
ਮਸਖਰਾ
ਮਸਖਰੀ
ਆਈਸਿਸ ਕਮਾਂਡਰ
ਆਈਸਿਸ ਸੈਨਿਕ-1
ਆਈਸਿਸ ਸੈਨਿਕ-2
ਝਾਕੀ-1 ਦੇ ਪਾਤਰ
ਝਾਕੀ-2 ਦੇ ਪਾਤਰ
ਝਾਕੀ-3 ਦੇ ਪਾਤਰ

## ਨਾਟ-ਦ੍ਰਿਸ਼-ਕ੍ਰਮ ਅਤੇ ਪਾਤਰ

| | |
|---|---|
| ਨਾਟ-ਦ੍ਰਿਸ਼-1 | : ਕੋਰਸ ਦੇ ਪਾਤਰ (ਟੋਲੀ-1, ਟੋਲੀ-2), ਔਰਤ |
| ਨਾਟ-ਦ੍ਰਿਸ਼-2 | : ਕਵੀ |
| ਨਾਟ-ਦ੍ਰਿਸ਼-3 | : ਇੱਕ, ਦੋ, ਔਰਤ |
| ਨਾਟ-ਦ੍ਰਿਸ਼-4 | : ਕਵਿੱਤਰੀ |
| ਨਾਟ-ਦ੍ਰਿਸ਼-5 | : ਇੱਕ, ਦੋ, ਔਰਤ |
| ਨਾਟ-ਦ੍ਰਿਸ਼-6 | : ਕਵੀ, ਮਸਖਰਾ, ਕਵਿੱਤਰੀ |
| ਨਾਟ-ਦ੍ਰਿਸ਼-7 | : ਔਰਤ, ਇੱਕ, ਦੋ |
| ਨਾਟ-ਦ੍ਰਿਸ਼-8 | : ਆਈਸਿਸ ਕਮਾਂਡਰ, ਆਈਸਿਸ ਸੈਨਿਕ-1, ਆਈਸਿਸ ਸੈਨਿਕ-2 |
| ਨਾਟ-ਦ੍ਰਿਸ਼-9 | : ਕਵੀ, ਝਾਕੀ-1 ਦੇ ਪਾਤਰ, ਝਾਕੀ-2 ਦੇ ਪਾਤਰ, ਝਾਕੀ-3 ਦੇ ਪਾਤਰ, ਇੱਕ, ਦੋ, ਔਰਤ |
| ਨਾਟ-ਦ੍ਰਿਸ਼-10 | : ਮਸਖਰਾ, ਮਸਖਰੀ |
| ਨਾਟ-ਦ੍ਰਿਸ਼-11 | : ਕਵੀ, ਕਵਿੱਤਰੀ |
| ਨਾਟ-ਦ੍ਰਿਸ਼-12 | : ਇੱਕ, ਦੋ, ਔਰਤ |
| ਨਾਟ-ਦ੍ਰਿਸ਼-13 | : ਕੋਡਾ-ਇਸ ਕਾਵਿ-ਨਾਟਕ ਦੇ ਸਾਰੇ ਪਾਤਰ |




## ਨਾਟ-ਦ੍ਰਿਸ਼-1

ਕੋਰਸ ਦੇ ਪਾਤਰ : ਟੋਲੀ-1, ਟੋਲੀ-2, ਔਰਤ



ਮੰਚ ਉੱਤੇ ਮੁਕੰਮਲ ਅਨ੍ਹੇਰਾ ਹੈ! ਪਿਛੋਕੜ ’ਚੋਂ ਢੋਲਕ, ਘੜਾ, ਹਾਰਮੋਨੀਅਮ ਅਤੇ ਹੋਰ ਸੰਗੀਤਕ ਸਾਜ਼ ਲੋਕਗੀਤ “ਮਾਹੀਆ” ਦੀਆਂ ਧੁਨਾਂ ਵਜਾ ਰਹੇ ਸੁਣਾਈ ਦਿੰਦੇ ਹਨ। ਚਾਨਣ ਹੁੰਦਿਆਂ ਹੀ ਇਸ ‘ਐਕਸ਼ਨ ਕੋਰਸ’ ਦੇ ਪਾਤਰ, ਦੋ ਟੋਲੀਆਂ ਵਿਚ, ਹੇਠ ਲਿਖੇ ਗੀਤ ਨੂੰ ਇਕ ਦੂਜੇ ਨੂੰ ਸੰਬੋਧਨ ਕਰਦੇ ਹੋਏ ਗਾਉਂਦੇ ਹਨ। ਸਿਨਮੈਟਿਕ, ਵੀਡੀਓ/ਟੀ.ਵੀ. ਤੇ ਕੰਪਿਊਟਰੀ ਜੁਗਤਾਂ ਦੁਆਰਾ, ਇਸ ਗੀਤ ਦੇ ਕਾਵਿ-ਨਾਟਕੀ ਬਿੰਬਾਂ ਤੇ ਪ੍ਰਤੀਕਾਂ ਵਿਚ ਸੁਝਾਏ ਕਾਰਜ ਨੂੰ ਪਿੱਠਭੂਮੀ ਦੇ ਪਰਦੇ ਉੱਤੇ ਦਿਖਾਇਆ ਜਾ ਸਕਦਾ ਹੈ। ਇਸ ਨੂੰ ਜ਼ਿੰਦਾ/ਸੁਜੀਵ (Live) ਰੂਪ ਵਿਚ ਵੀ ਪੇਸ਼ ਕੀਤਾ ਜਾ ਸਕਦਾ ਹੈ। ਦਰਸ਼ਨੀ ਪ੍ਰਭਾਵਾਂ (Visuals) ਦੀ ਵਰਤੋਂ ਵੀ ਕੀਤੀ ਜਾ ਸਕਦੀ ਹੈ।

**ਟੋਲੀ-1**

ਰੁਖ ਬਦਲੇ ਹਵਾਵਾਂ ਦੇ—
ਰਾਹਾਂ ਵਿਚ ਰਾਹ ਖੜ੍ਹ ਗਏ,
ਪੱਤ ਝੜ ਗਏ ਨੇ ਛਾਵਾਂ ਦੇ।

**ਟੋਲੀ-2**

ਨਜ਼ਰਾਂ ਵਿਚ ਨਜ਼ਰ ਨਹੀਂ—
ਛਾਨਣੀ ’ਚੋਂ ਰੇਤ ਕਿਰ ਗਈ,
ਸਾਡੀ ਰਾਤ ਲਈ ਫ਼ਜਰ ਨਹੀਂ।

**ਟੋਲੀ-1**

ਖੰਭ ਟੁੱਟ ਗਏ ਨੇ ਤਿੱਤਰਾਂ ਦੇ—
ਅੰਬਰ ਬੇਅਰਥ ਹੋ ਗਿਆ,
ਰੁੱਸੇ ਮੇਲੇ ਮਿੱਤਰਾਂ ਦੇ।

**ਟੋਲੀ–2**

ਪੈਰਾਂ ਵਿਚ ਛਾਲੇ ਨੇ—
ਨਜ਼ਰਾਂ 'ਚ ਦਿਸ਼ਾ ਖੁੱਸ ਗਈ,
ਇਹ ਰਸਤੇ ਹਵਾਲੇ ਨੇ।

**ਟੋਲੀ–1**

ਸਭ ਦੀਪਕ ਬੁੱਝ ਚੱਲੇ—
ਮੱਥੇ ਵਿਚ ਨਹੀਂ ਰੌਸ਼ਨੀ,
ਇਸ ਰੁੱਤੇ ਨਾ ਮੌਤ ਟਲੇ।

**ਟੋਲੀ–1 ਅਤੇ ਟੋਲੀ–2 (ਇਕੱਠੇ)**

ਏਥੇ ਚੁੱਪ ਨਾ, ਸ਼ੋਰ ਨਹੀਂ—
ਝੱਖੜੀਂ ਪਤੰਗ ਟੁੱਟ ਗਈ,
ਸਾਡੇ ਹੱਥ ਵਿਚ ਡੋਰ ਨਹੀਂ।

*–ਇਸ ਸਮੇਂ ਮੰਚ ਉੱਤੇ "ਔਰਤ" ਪਰਵੇਸ਼ ਕਰਦੀ ਹੈ। ਦੋਹਾਂ ਟੋਲੀਆਂ ਦੇ ਪਾਤਰ ਔਰਤ ਵਲਾਂ ਅਚੰਭੇ ਨਾਲ ਵੇਖਦੇ ਹਨ।*
*"ਔਰਤ" ਇਨ੍ਹਾਂ ਦੋਹਾਂ ਟੋਲੀਆਂ ਨੂੰ ਸੰਬੋਧਨ ਕਰਦੀ ਹੋਈ, "ਮਾਹੀਆ" ਗੀਤ ਅੱਗੇ ਤੋਰਦੀ ਹੈ।–*

**[1] ਔਰਤ**

ਇਕ ਸੂਲ 'ਤੇ ਤ੍ਰੇਲ ਪਈ–
ਛਿਣ ਭਰ ਦੀ ਜ਼ਿੰਦਗੀ,
ਫੁੱਲਾਂ ਵਿਚ ਖੇਲ੍ਹ ਰਹੀ।

*–"ਔਰਤ" ਇੱਕੋ ਸਮੇਂ ਦੋਹਾਂ ਟੋਲੀਆਂ ਅਤੇ ਦਰਸ਼ਕਾਂ ਨੂੰ ਸੰਬੋਧਨ ਕਰਦੀ ਹੋਈ, ਆਪਣਾ ਗੀਤਾ ਜਾਰੀ ਰੱਖਦੀ ਹੈ–*

1. ਮੰਚ ਉੱਤੇ ਆਉਣ ਤੋਂ ਪਹਿਲਾਂ "ਔਰਤ" ਨੂੰ ਦਰਸ਼ਕਾਂ ਵਿਚ ਬਿਠਾਇਆ ਜਾ ਸਕਦਾ ਹੈ। ਇਸ ਸੂਰਤ ਵਿਚ ਉਹ ਦਰਸ਼ਕਾਂ ਵਿੱਚੋਂ ਉੱਠ ਕੇ, ਮੰਚ ਉੱਤੇ ਆਵੇਗੀ।



**ਔਰਤ**

ਕੋਈ ਮਰ ਕੇ ਵੀ ਨਾ ਮਰਿਆ–
ਬੀਜ ਵਿੱਚੋਂ ਰੁੱਖ ਜੰਮਿਆਂ,
ਅਤੇ ਮਾਂ ਵਿੱਚੋਂ ਪੁੱਤ ਤੁਰਿਆ।

*–"ਟੋਲੀ–1" ਅਤੇ "ਟੋਲੀ–2" ਉਪ੍ਰੋਕਤ ਟੱਪਾ ਔਰਤ ਨਾਲ ਰਲਕੇ ਗਾਉਂਦੇ ਹਨ। ਪਿਛੋਕੜ 'ਚੋਂ ਉਪ੍ਰੋਕਤ ਟੱਪੇ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ।–*

**–ਫ਼ੇਡ ਆਊਟ–**

ਮੰਚ ਉੱਤੇ ਚਾਨਣ ਹੁੰਦਾ ਹੈ ਤਾਂ ਇਸ ਕਾਵਿ-ਨਾਟਕ ਦਾ "ਕਵੀ" ਪਾਤਰ ਮਨਬਚਨੀ ਵਿਚ ਪਿਆ ਨਜ਼ਰ ਆਉਂਦਾ ਹੈ।

**ਕਵੀ**

ਸਾਹਾਂ ਵਿਚ ਪੌਣ ਰੁਕੀ ਜੀਕੂੰ,
ਤੇ ਪਲਟੇ ਰੁਖ ਦਰਿਆਵਾਂ ਨੇ।
ਅੱਖਾਂ ਵਿਚ ਜ਼ਿੰਦਗੀ ਡੁੱਬ ਚੱਲੀ,
ਨਾ ਸੂਰਜ ਕਿਤੇ ਸ਼ੁਆਵਾਂ ਨੇ।

*-ਵਕਫ਼ਾ-*

ਇਸ ਬਾਗ਼ ਦੇ ਪੌਦੇ ਕੱਲੇ ਨੇ,
ਤੇ ਆਪਣੀ 'ਕੱਲ ਵਿਚ ਖੜ੍ਹ ਗਏ ਨੇ।
ਸਭ ਮੌਸਮ ਹੋਏ ਬੇਅਰਥ ਇੱਥੇ,
ਤੇ ਫੁੱਲ ਸੜ ਸੁਕ ਕੇ ਝੜ ਗਏ ਨੇ।

*-ਵਕਫ਼ਾ-*

ਸੋਕੇ ਵਿਚ ਬੀਜ ਨੇ, ਸੁਫ਼ਨੇ ਨੇ,
ਸੋਕੇ ਵਿਚ ਮੈਂ ਵੀ ਰੁਕਿਆ ਹਾਂ।
ਨਾ ਦ੍ਰਿਸ਼ਟੀ ਨਾ ਕੋਈ ਦਰਸ਼ਨ ਹੈ,
ਮੈਂ ਆਪਣੇ ਅੰਦਰ ਝੁਕਿਆ ਹਾਂ।

*-ਵਕਫ਼ਾ-*

*-ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆ ਦੇਰ ਤਕ ਉੱਭਰਦੀਆਂ ਰਹਿੰਦੀਆਂ ਹਨ-*

*-ਵਕਫ਼ਾ-*

*–ਇਸ ਸਮੇਂ ਹੇਠ ਲਿਖੇ ਗੀਤ ਦੀਆਂ ਧੁਨਾਂ, ਪਿਛੋਕੜ ਵਿੱਚੋਂ ਉੱਭਰਦੀਆਂ ਹਨ। ਮੰਚ ਉੱਤੇ ਰੌਸ਼ਨੀਆਂ ਕ੍ਰਮਵਾਰ 'ਜੰਗੂ ਬੁਝੂੰ' ਅਤੇ ਅੱਖਾਂ ਚੁੰਧਿਆਉਣ ਵਾਲੇ ਫਲੈਸ਼ ਦੇ ਰੂਪ ਵਿਚ ਵੱਟਦੀਆਂ ਰਹਿੰਦੀਆਂ ਹਨ। ਹੇਠ ਲਿਖਿਆ ਗੀਤ ਜਿਵੇਂ "ਕਵੀ" ਪਾਤਰ ਦੇ ਸਿਰ ਚੜ੍ਹ, ਐਕਸ਼ਨ ਗੀਤ ਦੇ ਰੂਪ ਵਿਚ ਫੁਟ ਪੈਂਦਾ ਹੈ ! ਪਿੱਠਭੂਮੀ ਦੇ ਪਰਦੇ ਉੱਤੇ, ਸਿਨਮੈਟਿਕ ਤੇ ਵੀਡੀਓ/ਟੀ.ਵੀ. ਤਕਨੀਕ ਦੁਆਰਾ, ਇਸ ਗੀਤ ਵਿਚ ਵਰਤੇ ਬਿੰਬਾਂ ਤੇ ਚਿਨ੍ਹਾਂ ਦੁਆਰਾ ਸੁਝਾਏ ਨਾਟਕੀ ਕਾਰਜ ਨੂੰ, ਵਿਖਾਇਆ ਜਾ ਸਕਦਾ ਹੈ। ਦਰਸ਼ਨੀ ਪ੍ਰਭਾਵਾਂ [1] (Visuals) ਦੁਆਰਾ ਇਹ ਕਾਰਜ ਜ਼ਿੰਦਾ/ਸੁਜੀਵ (Live) ਰੂਪ ਵਿਚ ਵੀ ਪ੍ਰਸਤੁਤ ਕੀਤਾ ਜਾ ਸਕਦਾ ਹੈ। ਚੋਣਵੇਂ ਬੋਲਾਂ ਦੀਆਂ ਪ੍ਰਤੀਧੁਨੀਆਂ ਵੀ ਉਭਾਰੀਆਂ ਜਾ ਸਕਦੀਆਂ ਹਨ।–*

**ਕਵੀ**

ਫੁੱਲਾਂ ਵਿਚ ਰੰਗ ਨਹੀਂ ਦਿਸਦੇ,
ਮਹਿਕਾਂ ਨੇ ਵੀ ਨਜ਼ਰ ਚੁਰਾਈ ਏ।
ਸਿਖਰਾਂ ਤੋਂ ਟੁੱਟੇ ਸੂਰਜ ਦੀ,
ਅੱਜ ਕੈਸੀ ਇਹ ਰੁਸ਼ਨਾਈ ਏ ?

ਅੱਖਾਂ ਵਿਚ ਅੰਬਰ ਸੁਕੜ ਗਏ,
ਸਭ ਰਸਤੇ ਸਾਥੋਂ ਵਿਛੜ ਗਏ।
ਗੁੰਝਲ ਵਿਚ ਸਭ ਦਿਸ਼ਾਵਾਂ ਨੇ,
ਚਿੰਤਨ ਨੇ ਨਜ਼ਰ ਭੁਆਈ ਏ।

ਬਾਹਰ ਵੀ ਤੁਰਿਆ ਨਹੀਂ ਜਾਂਦਾ,
ਅੰਦਰ ਵੀ ਮੁੜਿਆ ਨਹੀਂ ਜਾਂਦਾ।
ਇਸ ਹੋਂਦ, ਨਿਹੋਂਦ ਦੀ ਟੱਕਰ ਵਿਚ,
ਇਹ ਕੈਸੀ ਰੁੱਤ ਖਲਾਈ ਏ।

ਸ਼ਬਦਾਂ ਵਿਚ ਅਣ ਬਣ ਹੋ ਗਈ ਏ,
ਸ਼ੋਰਾਂ ਵਿਚ ਚੁੱਪ ਖੜੋ ਗਈ ਏ।
ਕੋਈ ਚੀਜ਼ ਵੀ ਆਪਣੇ ਥਾਂ ਸਿਰ ਨਹੀਂ,
ਗਰਦਸ਼ ਵਿਚ ਕੁਲ ਲੋਕਾਈ ਏ!

*–ਉਪ੍ਰੋਕਤ ਬੰਦ ਦੇ ਸ਼ਬਦਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ।–*

**–ਫ਼ੇਡ ਆਊਟ–**

1. ਇਹ ਇਕ-ਪਾਤਰੀ ਦ੍ਰਿਸ਼ ਨਿਰਦੇਸ਼ਕ ਅਤੇ ਅਦਾਕਾਰ ਲਈ ਚੁਣੋਤੀ ਹੈ।



## ਨਾਟ-ਦ੍ਰਿਸ਼-3

ਇੱਕ
ਦੋ
ਔਰਤ



ਮੰਚ ਉੱਤੇ ਅਨ੍ਹੇਰਾ ਹੈ। ਸੰਗੀਤ ਦੀਆਂ ਹਲਕੀਆਂ ਹਲਕੀਆਂ ਧੁਨਾਂ ਉੱਭਰਦੀਆਂ ਹਨ। ਮੰਚ ਦੇ ਪਿਛਲੇ ਹਿੱਸੇ ਦੀ ਇਕ ਨੁੱਕਰ ਵਿਚ "ਔਰਤ" ਖੜੋਤੀ, ਚੋਰੀ ਚੋਰੀ "ਇਕ" ਅਤੇ "ਦੋ" ਨੂੰ ਆਪਣੀ ਦੋ-ਪਾਤਰੀ ਨਾਟਕੀ ਖੇਡ ਵਿਚ ਲੀਨ ਵੇਖਦੀ ਹੈ। ਨੀਮ-ਚਾਨਣਾਂ ਹੁੰਦਿਆਂ ਹੀ, ਮੰਚ ਉੱਤੇ ਧੂੰਏਂ ਦੇ ਪ੍ਰਭਾਵ ਉੱਭਰਦੇ ਹਨ। "ਇਕ" ਅਤੇ "ਦੋ" ਇਕ ਦੂਸਰੇ ਨੂੰ ਸੰਬੋਧਨ ਕਰਦੇ ਹੋਏ, ਆਪਣੀ ਨਾਟਕੀ ਖੇਡ ਆਰੰਭ ਕਰਦੇ ਹਨ।

**ਇੱਕ**

ਹੋਂਦ ਆਪਣੀ ਨੂੰ ਮੈਂ ਸਮਝਣ,
ਦਾ ਯਤਨ ਫਿਰ ਕਰ ਰਿਹਾ ਹਾਂ।

**ਦੋ**

ਫੇਰ ਧੂੰਆਂ ਫੜ ਰਿਹਾ ਹਾਂ।

**ਇੱਕ ਅਤੇ ਦੋ (ਇਕੱਠੇ)**

ਫੇਰ ਧੂੰਆਂ ਫੜ ਰਿਹਾ ਹਾਂ।

*-'ਇੱਕ' ਅਤੇ 'ਦੋ' ਧੂੰਏਂ ਦੇ ਮਗਰ ਭੱਜਦੇ ਅਤੇ ਉਸ ਨੂੰ ਫੜਨ ਦਾ ਯਤਨ ਕਰਦੇ ਹੋਏ, ਇਕੱਠੇ ਬੋਲਦੇ ਹਨ-*

ਫੇਰ ਧੂੰਆਂ ਫੜ ਰਿਹਾ ਹਾਂ
... ...
ਫੇਰ ਧੂੰਆਂ ਫੜ ਰਿਹਾ ਹਾਂ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਇੱਕ**

ਪਿਛਲੀਆਂ ਪੈੜਾਂ,
ਤੁਰਦੇ ਪੈਰਾਂ,

**ਦੋ**

ਆਉਂਦੀ ਸੋਅ ਵਲ ਜਾਂਦੀਆਂ ਨਜ਼ਰਾਂ,

**ਇੱਕ ਅਤੇ ਦੋ (ਇਕੱਠੇ)**

ਇਕ ਚੌਖਟ ਵਿਚ ਜੜ ਰਿਹਾ ਹਾਂ।

*-ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

*-ਵਕਫ਼ਾ-*

**ਇੱਕ**

ਜੀਵਨ ਤੋਂ ਮੈਂ ਸੱਖਣਾ ਵੀ ਨਾ,
ਨਾ ਹੀ ਮੌਤ-ਵਿਹੂਣਾ ਜਾਪਾਂ,
ਕਿਸ 'ਵਸਥਾ ਨੂੰ ਵਰ ਰਿਹਾ ਹਾਂ ???

**ਦੋ**

ਮਿੱਟੀਓਂ ਉੱਸਰੀ ਸਿਖਰ ਦੇ ਉੱਤੋਂ-
ਝਰਨਾਂ ਹਾਂ ਇਕ,
ਝਰ ਰਿਹਾ ਹਾਂ।

**ਇੱਕ**

ਪਰਬਤ ਹਾਂ ਇਕ,
ਖਰ ਰਿਹਾ ਹਾਂ,

**ਇੱਕ ਤੇ ਦੋ (ਇਕੱਠੇ)**

ਮਿੱਟੀਓਂ ਉੱਸਰੀ ਸਿਖਰ ਦੇ ਉੱਤੋਂ-
ਝਰਨਾਂ ਹਾਂ ਇਕ,
ਝਰ ਰਿਹਾ ਹਾਂ।



ਪਰਬਤ ਹਾਂ ਇਕ,
ਖਰ ਰਿਹਾ ਹਾਂ !!!

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਇੱਕ**

ਕੁੱਲ ਪ੍ਰਿੱਥਵੀ ਰੰਗ-ਭੂਮੀਂ ਮੇਰੀ-

**ਦੋ**

ਕੁਲ ਪ੍ਰਿਥਵੀ ਰੰਗ-ਭੂਮੀਂ ਮੇਰੀ-

**ਇੱਕ ਤੇ ਦੋ (ਇਕੱਠੇ)**

ਕੁਲ ਪ੍ਰਿੱਥਵੀ ਰੰਗ-ਭੂਮੀਂ ਮੇਰੀ,
ਹਵਾ ਵਾਂਗ, ਸਹਾਂ ਦੀ ਕਿਰਿਆ,
ਅਣ, ਕਣ 'ਤੇ ਮੈਂ ਧਰ ਰਿਹਾ ਹਾਂ !!!

*-ਵਕਫ਼ਾ-*

ਫੇਰ ਧੂੰਆਂ ਫੜ ਰਿਹਾ ਹਾਂ

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**ਇੱਕ**

ਉਮਰ ਦੀ ਪ੍ਰਕਿਰਤੀ ਨੂੰ ਸ਼ਾਇਦ

**ਦੋ**

ਸ਼ਬਨਮ ਦੀ ਹੋਣੀ 'ਚੋਂ ਪਕੜਨ-

**ਇੱਕ ਤੇ ਦੋ (ਇਕੱਠੇ)**

ਉਮਰ ਦੀ ਪ੍ਰਕਿਰਤੀ ਨੂੰ ਸ਼ਾਇਦ,
ਸ਼ਬਨਮ ਦੀ ਹੋਣੀ 'ਚੋਂ ਪਕੜਨ
ਦਾ ਯਤਨ ਵੀ ਕਰ ਰਿਹਾ ਹਾਂ।

ਫੇਰ ਧੂੰਆਂ ਫੜ ਰਿਹਾ ਹਾਂ !

... ...

ਫੇਰ ਧੂੰਆਂ ਫੜ ਰਿਹਾ ਹਾਂ !!!

*-ਇਸ ਦੋ-ਪਾਤਰੀ ਨਾਟਕੀ ਖੇਡ ਦੇ ਖਤਮ ਹੁੰਦਿਆਂ ਹੀ, ਮੰਚ ਉੱਤੇ ਪੂਰਨ ਚਾਨਣ ਹੋ ਜਾਂਦਾ ਹੈ। "ਔਰਤ" ਮੰਚ ਦੇ ਪਿਛਲੇ ਖੂੰਜੇ ਵਿੱਚੋਂ ਨਿਕਲ ਕੇ, ਇੱਕ ਅਤੇ ਦੋ ਦੇ ਸਨਮੁਖ ਹੁੰਦੀ, ਉਨ੍ਹਾਂ ਨੂੰ ਸੰਬੋਧਨ ਕਰਦੀ ਹੈ।-*

**ਔਰਤ**

ਆਪਹੁਦਰੀਆਂ ਖੇਡਾਂ ਦੇ ਵਿਚ,
ਫੇਰ ਤੁਸੀਂ ਕਿਉਂ ਟੁੱਟ ਰਹੇ ਹੋ ?
ਆਪੇ ਜੀਵਨ, ਮੌਤ ਵੀ ਆਪੇ,
ਟੁਕੜੇ ਕਰ ਕਰ ਸੁੱਟ ਰਹੇ ਹੋ।

**ਇੱਕ ਤੇ ਦੋ (ਇਕੱਠੇ)**

ਖੇਡ ਹੈ ਜੀਵਨ,
ਇਕ ਮਸ਼ਕਰੀ
ਆਪੇ ਦੇ ਨਾਲ,
ਆਪ ਤਸਕਰੀ

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਔਰਤ**

ਬੱਚਿਆਂ ਵਾਲੀ ਖੇਡ ਤੁਹਾਡੀ,
ਪਾਣੀ ਵਿਚ ਮਧਾਣੀ ਜਾਪੇ।
ਜ਼ਿੰਦਗੀ ਤੁਹਾਨੂੰ ਰਾਸ ਨਾ ਆਈ,
ਮੌਤ ਦੀ ਅੱਖ ਵੀ ਕਾਣੀ ਜਾਪੇ।

**ਇੱਕ**

ਤੂੰ ਵੀ ਧੂੰਆਂ,
ਮੈਂ ਵੀ ਧੂੰਆਂ,
ਇਹ ਸਾਰਾ ਸੰਸਾਰ ਵੀ ਧੂੰਆਂ।



**ਦੋ**

ਹੁਸਨ ਵੀ ਧੂੰਆਂ,
ਨਾਰ ਵੀ ਧੂੰਆਂ।

**ਇੱਕ ਤੇ ਦੋ (ਇਕੱਠੇ)**

ਧੁੰਦੂਕਾਰ ਚੁਫੇਰੇ

*-ਪ੍ਰਤੀਧੁਨੀਆਂ ਤੇ ਵਕਫ਼ਾ-*

*-ਇੱਕ ਤੇ ਦੋ ਆਪਣੇ ਬਚਨ ਜਾਰੀ ਰੱਖਦੇ ਹਨ-*

**ਇੱਕ ਤੇ ਦੋ (ਇਕੱਠੇ)**

ਆਪ ਅਨਾਪ ਦੀ ਸਮਝ ਨਾ ਆਵੇ,

*-"ਔਰਤ" ਨੂੰ ਸੰਬੋਧਨ ਕਰਦੇ ਹੋਏ-*

ਕੀ ਅਰਥ ਤੇਰੇ ਤੇ ਮੇਰੇ ???

*-ਵਕਫ਼ਾ-*

ਪਲ, ਪਲ, ਅਸੀਂ ਬੇਅਰਥ ਹੋ ਰਹੇ,
ਨਾ ਵੱਸ ਤੇਰੇ, ਨਾ ਵੱਸ ਮੇਰੇ।

*-ਵਕਫ਼ਾ-*

*-"ਇੱਕ" ਤੇ "ਦੋ" ਹੇਠ ਲਿਖੇ ਬੋਲ, ਫੇਰ, ਇਕੱਠੇ ਬੋਲਦੇ ਹਨ-*

ਧੁੰਦੂਕਾਰ ਚੁਫੇਰੇ-

ਆਪ ਅਨਾਪ ਦੀ ਸਮਝ ਨਾ ਆਵੇ,
ਕੀ ਅਰਥ ਤੇਰੇ ਤੇ ਮੇਰੇ ?

*-ਵਕਫ਼ਾ-*

ਪਲ, ਪਲ ਅਸੀਂ ਵਿਅਰਥ ਹੋ ਰਹੇ,
ਨਾ ਵੱਸ ਤੇਰੇ, ਨਾ ਵੱਸ ਮੇਰੇ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

*-"ਔਰਤ" ਇੱਕੋ ਸਮੇਂ "ਇੱਕ", "ਦੋ" ਅਤੇ ਦਰਸ਼ਕਾਂ ਨੂੰ ਸੰਬੋਧਨ ਕਰਦੀ ਹੋਈ ਬੋਲਦੀ ਹੈ-*

**ਔਰਤ**

ਆਪਣੇ ਅੰਦਰੋਂ ਬਾਹਰ ਨਿਕਲੋ,
ਵੇਖੋ ਹੁਸਨਾਂ ਦੀਆਂ ਬਹਾਰਾਂ।
ਧਰਤੀ ਤੇ ਅੰਬਰ ਨੂੰ ਮੇਲਣ,
ਏਸ ਯੁੱਗ ਦੀਆਂ ਚੰਚਲ ਨਾਰਾਂ !

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**-ਫ਼ੇਡ ਆਊਟ-**



# ਨਾਟ-ਦ੍ਰਿਸ਼-4

ਕਵਿੱਤਰੀ



ਮੰਚ ਉੱਤੇ ਚਾਨਣ ਹੁੰਦਾ ਹੈ, ਤਾਂ ਇਸ ਕਾਵਿ-ਨਾਟਕ ਦਾ "ਕਵਿੱਤਰੀ" ਪਾਤਰ ਮਨਬਚਨੀ ਵਿਚ ਪਿਆ ਵਿਖਾਈ ਦਿੰਦਾ ਹੈ।

**ਕਵਿੱਤਰੀ**

ਦਿਨ ਚੜ੍ਹਦਾ ਹੈ,
ਬੀਤ ਜਾਂਦਾ ਹੈ !

'ਹੋਣ', 'ਹੋਣ' ਕਰਦਾ ਹੈ ਬਹੁਤ ਕੁਝ,
ਹੁੰਦਾ ਕੁਝ ਵੀ ਨਹੀਂ

*-ਵਕਫ਼ਾ-*

ਮੈਂ ਹਾਂ,
ਮੇਰੀ ਛਾਂ ਹੈ,
ਹੋਰ ਕੁਝ ਵੀ ਨਹੀਂ !

*-ਵਕਫ਼ਾ-*

ਛਾਂ ਵੀ,
ਸੁਤੰਤਰ ਰੂਪ ਵਿਚ,
ਮੇਰੀ ਨਹੀਂ।
ਇਸ ਨੂੰ ਵੀ ਆਪਣੀ ਹੋਂਦ ਲਈ,
ਸੂਰਜ ਚਾਹੀਦਾ ਹੈ।

*-ਵਕਫ਼ਾ-*

ਸੂਰਜ ਸਭ ਦਾ ਹੁੰਦਿਆਂ ਹੋਇਆਂ ਵੀ,
ਕਿਸੇ ਇਕ ਦਾ ਨਹੀਂ !

*-ਵਕਫ਼ਾ-*

ਸੂਰਜ,
ਕੱਲਾ ਹੈ,
ਥਿਰ ਹੈ

*-ਵਕਫ਼ਾ-*

ਮੈਂ ਵੀ ਕੱਲੀ ਹਾਂ,
ਅਸਥਿਰ ਹਾਂ !

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

*-ਵਕਫ਼ਾ-*

*-ਪਿਛੋਕੜ 'ਚੋਂ ਹੇਠ ਲਿਖੇ ਗੀਤ ਦੀਆਂ ਧੁਨਾਂ ਉੱਭਰਦੀਆਂ ਹਨ। ਮੰਚ ਉੱਤੇ ਰੌਸ਼ਨੀਆਂ ਕ੍ਰਮਵਾਰ ਜਗੂੰ ਬੁਝੂੰ ਅਤੇ ਚਕਾਚੌਂਧ ਕਰਨ ਵਾਲੇ ਚਾਨਣ ਦੇ ਫਲੈਸ਼ ਵਿਚ ਵਟਦੀਆਂ ਰਹਿੰਦੀਆਂ ਹਨ। ਇਸ ਗੀਤ ਦੇ ਬੋਲ "ਕਵਿੱਤਰੀ" ਪਾਤਰ ਦੇ ਸਿਰ ਚੜ੍ਹਕੇ ਬੋਲਦੇ ਹਨ। ਉਹ ਇਸ ਗੀਤ ਨੂੰ ਐਕਸ਼ਨ ਗੀਤ ਦੇ ਰੂਪ ਵਿਚ ਪ੍ਰਸਤੁਤ ਕਰਦੀ ਹੈ।*
*ਪਿੱਠਭੂਮੀ ਦੇ ਪਰਦੇ ਉੱਤੇ, ਇਸ ਗੀਤ ਦੇ ਪ੍ਰਤੀਕਾਂ ਅਤੇ ਬਿੰਬਾਂ ਰਾਹੀਂ ਸੁਝਾਏ ਕਾਰਜ ਨੂੰ, ਸਿਨਮੈਟਿਕ, ਵੀਡੀਓ/ਟੀ.ਵੀ. ਅਤੇ ਕੰਪਿਊਟਰੀ ਜੁਗਤਾਂ ਦੁਆਰਾ ਪਿੱਠਭੂਮੀ ਦੇ ਪਰਦੇ ਉੱਤੇ ਵੀ ਵਿਖਾਇਆ ਜਾ ਸਕਦਾ ਹੈ। ਇਸ ਕਾਰਜ ਨੂੰ ਦਰਸ਼ਨੀ ਪ੍ਰਭਾਵਾਂ ਅਤੇ ਉਨ੍ਹਾਂ ਦੀ ਅੰਤਰਕਿਰਿਆ ਦੁਆਰਾ ਸੁਜੀਵ/ਜ਼ਿੰਦਾ (Live) ਰੂਪ ਵਿਚ ਵੀ ਪ੍ਰਸਤੁਤ ਕੀਤਾ ਜਾ ਸਕਦਾ ਹੈ।*

**ਕਵਿੱਤਰੀ**

ਨਾ ਮੀਤ ਰਹੇ, ਨਾ ਗੀਤ ਰਹੇ,
ਰੁੱਤਾਂ ਵਿਚ ਸਾਜ਼ਸ਼ ਹੋਈ ਹੈ।
ਅੱਖਰਾਂ ਵਿਚ ਟੁੱਟੇ ਸ਼ਬਦ ਜਿਵੇਂ,
ਅਰਥਾਂ 'ਚ ਬਗ਼ਾਵਤ ਹੋਈ ਹੈ।



ਇਸ ਰੁੱਤੇ ਸੂਰਜ ਨਹੀਂ ਚੜ੍ਹਦੇ।
ਇਸ ਰੁੱਤੇ ਦੀਪਕ ਨਹੀਂ ਜਗਦੇ।
ਹੁਣ ਦਿਨ ਤੇ ਰਾਤ 'ਚ ਫ਼ਰਕ ਨਹੀਂ,
ਇਹ ਜ਼ਿੰਦਗੀ ਜਿਵੇਂ ਖੜੋਈ ਹੈ।

ਚਿੰਤਨ ਵੀ ਏਥੇ ਨਹੀਂ ਮਘਦੇ।
ਸੋਚਾਂ ਦੇ ਮੇਲੇ ਨਹੀਂ ਲੱਗਦੇ।
ਪਰਬਤ ਹੈ ਖਲਾਅ ਦਾ ਸਿਰ ਉੱਤੇ,
ਪਲਕਾਂ 'ਚ ਕਲਪਨਾ ਖੋਈ ਹੈ !

ਪਿੱਛਾ ਵੀ ਤਾਂ ਅੱਗੇ ਨਹੀਂ ਆਂਦਾ !
ਅੱਗਾ ਵੀ ਅਗੇਰੇ ਨਹੀਂ ਜਾਂਦਾ !
ਇਹ ਟੱਕਰ ਹੈ ਕੋਈ ਸਮਿਆਂ ਦੀ,
ਜਿੰਦ ਟੁਕੜੇ, ਟੁਕੜੇ ਹੋਈ ਹੈ !

ਕਦੇ ਸ਼ੋਰ ਤੋਂ ਭੈ ਜਿਹਾ ਆਂਦਾ ਹੈ।
ਕਦੇ ਚੁੱਪ ਤੋਂ ਜੀ ਘਬਰਾਂਦਾ ਹੈ।
ਸੱਭਿਅਤਾ ਦੀ ਕੁਲ ਤਸਵੀਰ ਜਿਵੇਂ,
ਅੱਜ ਧੁੰਦ-ਧੂੰਏਂ ਵਿਚ ਖੋਈ ਹੈ।

ਨਾ ਮੀਤ ਰਹੇ, ਨਾ ਗੀਤ ਰਹੇ,
ਰੁੱਤਾਂ ਵਿਚ ਸਾਜ਼ਸ਼ ਹੋਈ ਹੈ।
ਅੱਖਰਾਂ ਵਿਚ ਟੁੱਟੇ ਸ਼ਬਦ ਜਿਵੇਂ,
ਅਰਥਾਂ 'ਚ ਬਗ਼ਾਵਤ ਹੋਈ ਹੈ।

*-ਉਪ੍ਰੋਕਤ ਬੰਦ ਦੇ ਸ਼ਬਦਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ।-*

**-ਫ਼ੇਡ ਆਊਟ-**

---

ਨੋਟ : ਇਹ ਇਕ-ਪਾਤਰੀ ਦ੍ਰਿਸ਼ ਨਿਰਦੇਸ਼ਕ ਅਤੇ ਅਦਾਕਾਰ ਲਈ ਚੁਣੌਤੀ ਹੈ!

# ਨਾਟ-ਦ੍ਰਿਸ਼-5

ਇੱਕ
ਦੋ
ਔਰਤ



ਪਿਛੋਕੜ ’ਚੋਂ “ਕਵੀ” ਦੇ “ਨਾਟ-ਦ੍ਰਿਸ਼-2” ਵਾਲੇ ਗੀਤ ਦੀਆਂ ਧੁਨਾਂ ਸੁਣਾਈ ਦਿੰਦੀਆਂ ਹਨ। ਨੀਮ-ਚਾਨਣੇ ਵਿਚ ਦੀਵਾਰ ਉੱਤੇ ਲਾਈ “ਕਵੀ” ਦੀ ਤਸਵੀਰ ਲਟਕ ਰਹੀ, ਵਿਖਾਈ ਦਿੰਦੀ ਹੈ। “ਇੱਕ” ਪਾਤਰ ਤਸਵੀਰ ਵਲ ਵੇਖਦਾ ਹੋਇਆ ਆਪਣਾ ਸੰਵਾਦ ਆਰੰਭ ਕਰਦਾ ਹੈ। ਮੰਚ ਉੱਤੇ ਮੁਕੰਮਲ ਚਾਨਣ ਹੈ।

**ਇੱਕ**

ਕਵੀ ਮਿੱਤਰ ਜੁ ਲਿਖੇ, ਮੈਂ ਜੀਵਾਂ ?
ਜਾਂ ਜੁ ਜੀਵਾਂ, ਉਹ ਕਾਵਿ ਬਣੇ ?

**ਦੋ**

ਦੋਹਾਂ ਸੂਰਤਾਂ ਵਿਚ ਇਹ ਜੀਵਨ,
ਕਵੀ ਬਣੇ ਤੇ ਕਾਵਿ ਜਣੇ।

**ਔਰਤ**

ਕਵੀ ਤਾਂ ਜੁ ਹੋਣਾ ਚਾਹੀਦਾ,
ਉਹ ਵੀ ਸਾਨੂੰ ਵਿਖਾਵੇ।
ਆਉਣ ਸਮੇਂ ਦੇ ਸੁਫਨੇ ਦੇਵੇ,
ਜੜ੍ਹਾਂ ਭੂਤ ਵਿਚ ਲਾਵੇ !

**ਇੱਕ**

ਅੱਜ, ਕੱਲ੍ਹ ਤੇ ਭਲਕ ’ਚ ਜੀਵੀਏ,
ਪੈਂਡੇ ਪਰ ਅਪਹੁੰਚ !

**ਦੋ**

ਜਿਊਣਾ ਤਾਂ ਇਕ ਭਰਮ ਹੈ ਮਿੱਤਰਾ,
'ਨਿਹੋਂਦ' ਅਸਾਡੀ ਪਹੁੰਚ।

*-ਪਿਛੋਕੜ 'ਚੋਂ "ਇੱਕ" ਤੇ "ਦੋ" ਦੇ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**ਔਰਤ**

ਧਰਤੀ ਵਾਂਗ ਹੀ ਸੱਚ ਹੈ ਔਰਤ,
ਸਭ ਦੀ ਕੁਲ ਚਲਾਵੇ।
ਰੁੱਤਾਂ ਦੇ ਨਾਲ ਮੱਥਾ ਲਾ ਕੇ,
ਭੋਂ ਨੂੰ ਬਾਗ਼ ਬਣਾਵੇ।

**ਇੱਕ**

ਰੁੱਤਾਂ ਦੇ ਵਿਚ ਗਿੜਦੀ, ਗਿੜਦੀ,
ਭੁਰ, ਭੁਰ ਜਿਵੇਂ ਵਿਅਰਥ ਹੋ ਰਹੀ,
ਮੇਰੀ ਹੋਂਦ, ਸਭ ਦੀ ਹੋਂਦ।

**ਦੋ**

ਜਿੱਧਰ ਤੱਕਾਂ, ਉੱਧਰ ਵੇਖਾਂ :
ਤਣੀਆਂ ਹਨ ਖਲਾਵਾਂ।
ਰੁੱਤ 'ਨਿਹੋਂਦ' ਦੀ,
ਪਲ, ਪਲ ਆ ਰਹੀ,
ਕਹਿੰਦੀਆਂ ਸੀਤ ਹਵਾਵਾਂ !!!

**ਔਰਤ**

ਧਰਤੀ, ਅੰਬਰ, ਸਾਗਰ, ਪੌਣਾਂ,
ਬਿੰਬ ਨੇ ਸਦਾ-ਸਥਾਈ।
ਸਭ ਸਮਿਆਂ ਵਿਚ ਸਦਾ ਟਿਕਣ ਲਈ,
ਮਾਨਵ-ਜਿੰਦ ਤਿਹਾਈ।

*-ਵਕਫ਼ਾ-*



ਨਾਸ਼ਮਾਨ ਇਸ ਪਿੰਡ ਵਿਚ ਵੱਸਦੀ,
ਬ੍ਰਹਮੰਡ ਦੀ ਰੁਸ਼ਨਾਈ !!!

*-ਵਕਫ਼ਾ-*

ਸਭ ਰੰਗਾਂ ਵਿਚ ਖੇਡੇ ਜ਼ਿੰਦਗੀ,
ਅੰਬਰੀਂ ਪੀਂਘ ਚੜ੍ਹਾਈ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**ਇੱਕ**

ਸੁਪਨ, ਕਲਪਨਾ ਸੱਚ ਨਹੀਂ ਬਣਦੇ,
ਸਭ ਕੁਝ ਊਲ ਜਲੂਲ !

**ਦੋ**

ਬੀਤੀਏ ਅਸੀਂ ਅਬੀਤੇ ਵਾਂਗੂੰ,
ਜੱਗ, ਜੀਵਨ ਹਨ ਸਭ ਫ਼ਜ਼ੂਲ।

**ਇੱਕ ਤੇ ਦੋ (ਇਕੱਠੇ)**

ਮਿੱਤਰ ਕਵੀ ਵੀ ਲਿਖਦਾ ਜਾਵੇ,
ਇਹ ਹੀ ਸੱਚ ਕਹਾਣੀ।
ਬਾਕੀ ਸਭ ਸੁਫਨਾ, ਮਿਥਿਆ ਹੈ,
ਕਿਸ ਨੇ ਜਾਣੀ ? ਕਿਸ ਪਹਿਚਾਣੀ ?

*-"ਔਰਤ", "ਇੱਕ" ਤੇ "ਦੋ", ਦੋਂਹਾਂ ਨੂੰ, ਅਤੇ ਦਰਸ਼ਕਾਂ ਨੂੰ ਇੱਕੋ ਸਮੇਂ ਸੰਬੋਧਨ ਕਰਦੀ ਹੈ-*

**ਔਰਤ**

ਰੁੱਖ ਵਾਂਗ ਹੀ ਤਨ ਦੀਆਂ ਰੁੱਤਾਂ,
ਸਭ ਨੂੰ ਜੀਵੋ, ਸਭ ਨੂੰ ਮਾਣੋ।
ਉੱਗਦੇ, ਵਧਦੇ, ਫੁਲਦੇ, ਫਲਦੇ,
ਬੀਜ 'ਚੋਂ ਆਪਣਾ ਸੱਚ ਪਛਾਣੋਂ !!!

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆ ਉੱਭਰਦੀਆਂ ਹਨ-*

**-ਫ਼ੇਡ ਆਊਟ-**

ਮੰਚ ਉੱਤੇ ਅਨ੍ਹੇਰਾ ਹੈ। ਪਿਛੋਕੜ ਵਿੱਚੋਂ ਸੰਗੀਤ ਦੀਆਂ ਧੁਨਾਂ ਉੱਭਰਦੀਆਂ ਹਨ। ਇਹ ਧੁਨਾਂ ਇਕ ਦੂਜੇ ਦਾ ਵਿਰੋਧ ਹਨ। ਰਲਕੇ ਸਮਤੋਲ ਰਾਗਣੀ ਨਹੀਂ ਬਣਦੀਆਂ। ਟੁੱਟਦੀਆਂ, ਖਿੰਡ ਜਾਂਦੀਆਂ ਹਨ।

ਮੰਚ ਉੱਤੇ ਚਾਨਣ ਪਰਤਦਾ ਹੈ, ਤਾਂ ਕਵੀ ਆਪਣੇ ਡਰਾਇੰਗ ਰੂਮ ਵਿਚ ਕਿਤਾਬਾਂ, ਅਖ਼ਬਾਰਾਂ, ਮੈਗਜ਼ੀਨਾਂ, ਰੇਡੀਓ ਤੇ ਟੀ.ਵੀ. ਵਿਚ ਘਿਰਿਆ ਬੈਠਾ ਹੈ। ਉਹ ਆਪਣੇ ਲੈਪਟਾਪ ਕੰਪਿਊਟਰ ਦੇ ਕੀ-ਬੋਰਡ ਉੱਤੇ ਅੰਨ੍ਹੇਵਾਹ ਉਂਗਲਾਂ ਮਾਰ ਰਿਹਾ ਹੈ। ਪਰ ਲੈਪਟਾਪ ਆਨ (ON) ਨਹੀਂ ਹੈ। ਉਸ ਦੀ ਸਕਰੀਨ ਕਾਲੀ ਤੇ ਖਾਲੀ ਹੈ। ਆਪਣੀਆਂ ਉਂਗਲਾਂ ਦੀ ਹਰਕਤ ਦੀ ਊਲਜਲੂਲਤਾ ਵਿਚ ਉਲਝਿਆ, ਉਹ ਲੈਪਟਾਪ ਦੀ ਅਨ੍ਹੇਰੀ ਸਕਰੀਨ ਤੋਂ ਪਾਰ, ਖਲਾਅ ਨੂੰ ਘੂਰ ਰਿਹਾ ਹੈ। ਮਨਬਚਨੀ ਵਿਚ ਪੈ ਜਾਂਦਾ ਹੈ—

**ਕਵੀ**

ਲੋਕੀਂ ਕਹਿੰਦੇ ਸੋਚ ਦਾ ਯੁੱਗ ਹੈ,
ਇਸ ਲਈ ਮੈਂ ਵੀ ਸੋਚ ਰਿਹਾ ਹਾਂ।
'ਹੋਂਦ', 'ਨਿਹੋਂਦ' ਦਾ ਗੰਢ-ਵਲੇਵਾਂ,
ਆਪਣਾ ਆਪਾ ਨੋਚ ਰਿਹਾ ਹਾਂ।

*-ਵਕਫ਼ਾ-*

ਸ਼ੀਸ਼ਾ ਪੁੱਠਾ ? ਕਿ ਮੈਂ ਪੁੱਠਾ ?
ਆਪਣੇ ਅੰਦਰ ਲਟਕ ਰਿਹਾ ਹਾਂ।
ਜੀਵਨ ਨੂੰ, ਜੀਵਣ ਦੀ ਥਾਵੇਂ,
ਮ੍ਰਿਗਜਲੀ ਵਿਚ ਭਟਕ ਰਿਹਾ ਹਾਂ।

*-ਇਸ ਸਮੇਂ ਮੰਚ ਉੱਤੇ "ਮਸਖਰਾ" ਪਰਵੇਸ਼ ਕਰਦਾ ਹੈ। "ਕਵੀ" ਆਪਣਾ ਸੰਵਾਦ ਜਾਰੀ ਰੱਖਦਾ ਹੈ-*

**ਕਵੀ**

ਕਿੱਥੋਂ ਆਏ ? ਕਿੱਥੇ ਜਾਣਾ ?
ਕੀ ਮਕਸਦ ? ਕੀ ਅਰਥ ਮੇਰਾ ?
ਥਲ ਦੀ ਹੋਂਦ ਤੇ ਜਲ ਦੀ ਇੱਛਾ,
ਬਿਨ-ਉੱਤਰੇ ਪ੍ਰਸ਼ਨਾਂ ਦਾ ਘੇਰਾ !!!

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**ਮਸਖਰਾ**

*-"ਕਵੀ" ਨੂੰ ਸੰਬੋਧਨ ਕਰਦਾ ਹੋਇਆ ਬੋਲਦਾ ਹੈ-*

ਸੋਚਾਂ ਵਿਚ ਕਿਉਂ ਵਿਚਰ ਰਿਹਾ ਹੈਂ ?
ਆਪਣੇ ਅੰਦਰ ਬਿਖਰ ਰਿਹਾ ਹੈਂ !!!
ਆਪਣੇ ਪੈਰੀਂ ਆਪੇ ਢੱਠਾ,
ਤੂੰ ਤਾਂ ਆਪਣੀ ਸਿਖਰ ਰਿਹਾ ਹੈਂ !

*-"ਮਸਖਰਾ" ਦਰਸ਼ਕਾਂ ਨੂੰ ਸੰਬੋਧਨ ਕਰਦਾ ਹੋਇਆ ਵਿਅੰਗਾਤਮਕ ਅੰਦਾਜ਼ ਵਿਚ ਬੋਲਦਾ ਹੈ-*

ਸਿਖਰ 'ਤੇ ਬੈਠੇ ਸਭ ਬੀਮਾਰ।
ਆਪੇ ਨੂੰ ਆਪੇ ਦੀ ਮਾਰ।
ਚਿੰਤਾ, ਹਉਮੈਂ ਭੋਜ ਇਨ੍ਹਾਂ ਦਾ,
ਅੰਦਰ ਬਾਹਰ ਨੇ ਅੰਗਿਆਰ!

**ਕਵੀ**

ਅੱਗ ਖਾਵਣ, ਅੱਗ ਪੀਵਣ ਏਥੇ,
ਜੀਵਨ ਅਗਨ-ਦੁਆਰ !
ਆਪੇ ਤੋਂ ਆਪੇ ਤਕ ਵਿਚਰੇ,
ਇਹ ਸਾਰਾ ਸੰਸਾਰ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। "ਮਸਖਰਾ" ਹੱਥ ਵਿੱਚ ਫੜੇ ਹੋਏ ਲੋਟੇ ਵਲ ਵੇਖਦਾ ਹੋਇਆ, ਅਜੀਬ ਅਜੀਬ ਹਰਕਤਾਂ ਕਰਦਾ ਹੈ। ਮਸਖਰੀਆਂ ਕਰਦਾ, ਤਰ੍ਹਾਂ ਤਰ੍ਹਾਂ ਦੇ ਮੂੰਹ ਬਣਾਉਂਦਾ ਹੈ। ਇੱਕੋ ਸਮੇਂ "ਕਵੀ" ਤੇ ਦਰਸ਼ਕਾਂ ਨੂੰ ਸੰਬੋਧਨ ਕਰਦਾ ਹੈ-*



**ਮਸਖਰਾ**

ਵਗਦਾ ਪਾਣੀ, ਖਾਲੀ ਲੋਟਾ !

*-ਕਵੀ ਵਲ ਇਸ਼ਾਰਾ ਕਰਦਾ ਹੋਇਆ-*

ਤਨ ਦਾ ਪਤਲਾ, ਅਕਲ ਦਾ ਮੋਟਾ।
ਲੱਖ ਕਰੋੜ 'ਚ ਚੱਲਣਾ ਚਾਹੇ,
ਵੇਖੋ ਕਿਵੇਂ ਰੁਪਈਆ ਖੋਟਾ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-"ਕਵੀ" ਵਲ ਇਸ਼ਾਰਾ ਕਰਦਾ ਹੋਇਆ, ਦਰਸ਼ਕਾਂ ਨੂੰ ਸੰਬੋਧਨ ਕਰਦਾ ਹੈ-*

**ਮਸਖਰਾ**

ਇਕ ਨੂੰ ਛੱਡ, ਦੂਜੀ ਵਲ ਭੱਜੇ,
ਮੇਲ ਇਹਦਾ ਜਿਉਂ ਗਾਂ ਤੇ ਝੋਟਾ।
ਯਭਲੀਆਂ ਨੂੰ ਇਹ ਕਹੇ ਫ਼ਲਸਫ਼ਾ,
ਆਪਣੇ ਸਿਰ ਖੁਦ ਮਾਰੇ ਸੋਟਾ।

**ਕਵੀ**

ਆਪਣੇ ਅੰਦਰੋਂ, ਬਾਹਰ ਆ।
ਆਪੂੰ ਹੱਸ ਤੇ ਜਗਤ ਹਸਾ।
ਬੇਥਵੀਆਂ ਦੀ ਦਲਦਲ ਛੱਡਕੇ,
ਸੂਰਜ ਬਣ, ਰਸਤਾ ਦਿਖਲਾ।

**ਮਸਖਰਾ**

ਸੂਰਜ ਤੇਰਾ ਠੰਡਾ ਹੋਇਆ,
ਵਾਦ, ਵਿਵਾਦ ਵੀ ਨੇ ਗੁਮਰਾਹ।
ਮਨ ਦੇ ਰਸਤੇ ਬੰਦ ਕਰ ਸਾਰੇ,
ਬਣਨਾਂ ਚਾਹੇਂ ਤੂੰ ਸ਼ਾਹਰਾਹ !

*-ਵਕਫ਼ਾ-*

ਪੁੱਤਰ ਪੈਦਾ ਹੋਣ ਤੋਂ ਪਹਿਲਾਂ,
ਚਾਹੀਦਾ ਤੈਨੂੰ ਪੋਤਾ।

ਗੁੰਡੀ ਰੰਨ ਪ੍ਰਧਾਨ ਹੈ ਏਥੇ,
ਸੱਤਾ ਵਿਚ ਹੈ ਆਇਆ ਖੋਤਾ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**ਕਵੀ**

ਸੱਤਾ ਨੂੰ ਸੱਤਾ ਦੀ ਭੁੱਖ ਹੈ,
ਰਸਤੇ ਉਲਝੇ ਵਿਚ ਦਿਸ਼ਾਵਾਂ।
ਆਪੋ ਆਪਣਾ ਰਾਗ ਅਲਾਪਣ,
ਸੁਆਰਥ-ਭਿੱਜੀਆਂ ਵਗਣ ਹਵਾਵਾਂ।

*-ਵਕਫ਼ਾ-*

ਕੰਪਿਊਟਰ ਦੇ ਇਸ ਯੁੱਗ ਅੰਦਰ,
ਬੱਚੇ ਬਣਦੇ ਪਏ ਮਸ਼ੀਨਾਂ।
ਵਿਚ ਖਲਾਅ ਦੇ ਵਿਚਰ ਰਹੇ ਨੇ,
ਖਿਸਕੀਆਂ, ਪੈਰਾਂ ਹੇਠ ਜ਼ਮੀਨਾਂ !

*-ਵਕਫ਼ਾ-*

ਤੇਰ, ਮੇਰ ਵਿਚ ਕਾਂਵਾਂ ਰੌਲੀ,
ਸ਼ੋਰਾਂ ਅੰਦਰ, ਗੁੰਮ ਗਈ ਬਾਣੀ।
ਤੁਰਨੋਂ ਪਹਿਲਾਂ ਖੜ੍ਹਦੀ ਜਾਪੇ,
ਖਪਤ-ਯੁੱਗ ਦੀ ਅਜਬ ਕਹਾਣੀ।

**ਮਸਖਰਾ**

ਕਵਿਤਾ ਤੇਰੀ ਭੰਬਲ ਭੂਸਾ,
ਗੱਲਾਂ ਤੇਰੀਆਂ ਊਲ ਜਲੂਲ।
ਤੇਰੇ ਮੂੰਹ ਵਿਚ ਖਿੱਲਾਂ ਭੁੱਜਣ,
ਸੁਫਨੇ ਤੇਰੇ ਬਣੇ ਫ਼ਜ਼ੂਲ।

*-ਵਕਫ਼ਾ-*

*-ਦਰਸ਼ਕਾਂ ਨੂੰ ਸੰਬੋਧਨ ਕਰਦਾ ਹੋਇਆ, "ਮਸਖਰਾ" ਅਪਣਾ ਸੰਵਾਦ ਜਾਰੀ ਰੱਖਦਾ ਹੈ-*

ਅੱਜ ਦਾ ਮਾਨਵ ਪੁੱਠੀ ਮੱਤ ਹੈ,
ਬਾਲੇ ਅੱਗ ਤੇ ਬਰਫ਼ਾਂ ਲੋੜੇ।



ਸਭ ਨੂੰ ਮਾਖਿਓਂ ਵੰਡਣਾ ਚਾਹੇ,
ਮੂੰਹ 'ਚੋਂ ਸ਼ਬਦ ਨਿਕਲਦੇ ਕੌੜੇ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। ਇਸ ਸਮੇਂ "ਮਸਖਰੇ" ਦੇ ਬੋਲਾਂ ਨੂੰ ਸੁਣਦੀ ਹੋਈ, ਮੰਚ ਉੱਤੇ ਕਵਿੱਤਰੀ ਪਰਵੇਸ਼ ਕਰਦੀ ਹੈ। "ਮਸਖਰਾ" ਦਰਸ਼ਕਾਂ ਨੂੰ ਸੰਬੋਧਨ ਕਰਦਾ ਹੋਇਆ ਆਪਣਾ ਸੰਵਾਦ ਜਾਰੀ ਰੱਖਦਾ ਹੈ-*

**ਮਸਖਰਾ**

ਬੋਲਾ ਰਾਜਾ, ਅੰਨ੍ਹੀਂ ਰਾਣੀ,
ਪਰਜਾ ਗੁੰਗਿਆਂ ਦੀ ਹੈ ਢਾਣੀ।
ਤਸਕਰਾਂ, ਅਫ਼ਸਰਾਂ ਦੀ ਪੌਂ ਬਾਰਾਂ,
ਮੁਨਸਫ਼ ਦੀ ਵੀ ਅੱਖ ਹੈ ਕਾਣੀ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। "ਮਸਖਰੇ" ਦੀਆਂ ਝੱਲ-ਵਲੱਲੀਆਂ ਨੂੰ ਨਜ਼ਰ-ਅੰਦਾਜ਼ ਕਰਦੀ ਹੋਈ "ਕਵਿੱਤਰੀ", "ਕਵੀ" ਨੂੰ ਸੰਬੋਧਨ ਕਰਦੀ ਹੈ-*

**ਕਵਿੱਤਰੀ**

ਸੋਚ ਦੀ ਗੂੜ੍ਹੀ ਨੀਂਦਰ ਵਿੱਚੋਂ,
ਖੁਦ ਵੀ ਜਾਗ ਤੇ ਸ਼ਬਦ ਜਗਾ।
ਕਲਪਨਾ-ਸ਼ਕਤੀ, ਕਲਮ ਵੀ ਆਪਣੀ,
ਕਰਮ ਬਣਾ, ਕਾਰਜ ਬਣ ਜਾ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

ਤੇਰੇ ਸੌਂਹੇਂ ਆਣ ਖੜ੍ਹੀ ਹਾਂ,
ਲਟ ਲਟ ਮਚਦੀ ਹਾਂ ਮੈਂ ਜਵਾਲਾ।
ਸੱਤਰੰਗੀਆਂ ਦੋਮੇਲ ਦੇ ਉੱਤੇ,
ਮੈਨੂੰ ਆਪਣਾ ਅਰਥ ਬਣਾ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। "ਕਵੀ" ਨੂੰ ਸੰਬੋਧਨ ਕਰਦਾ ਹੋਇਆ, "ਮਸਖਰਾ", "ਕਵਿੱਤਰੀ" ਵਲ ਇਸ਼ਾਰਾ ਕਰਕੇ ਬੋਲਦਾ ਹੈ-*

**ਮਸਖਰਾ**

ਇਸ ਨੂੰ ਆਪਣਾ ਅਰਥ ਬਣਾ,
ਇਸਦੀ ਅੱਗ ਵਿਚ ਸੜ ਬਲ ਜਾ।

*–"ਮਸਖਰਾ" ਫਲਸਫਾਨਾਂ ਅੰਦਾਜ਼ ਵਿਚ ਆਪਣਾ ਸੰਵਾਦ ਜਾਰੀ ਰੱਖਦਾ ਹੈ–*

ਹੋਂਦ ਤੇਰੀ ਨੂੰ ਮਸਕਦ ਮਿਲ ਜਾਊ,
ਕਾਵਿ ਵੀ ਤੇਰਾ ਬਣੂੰ ਫਲਸਫਾ !

*–"ਮਸਖਰਾ" ਹੱਸਦਾ, ਨੱਚਦਾ, ਟੱਪਦਾ ਅਤੇ ਆਪਣੇ ਅਭਿਨਯ ਦੁਆਰਾ ਮਸਖਰੀਆਂ ਕਰਦਾ ਹੈ। ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। "ਕਵੀ" ਤੇ "ਕਵਿੱਤਰੀ" ਉਸ ਵਲਾਂ ਬਿਟਰ, ਬਿਟਰ ਵੇਖਦੇ ਹਨ–*

*–ਵਕਫ਼ਾ–*

*–ਇਸ ਸਮੇਂ "ਮਸਖਰਾ" ਦਰਸ਼ਕਾਂ ਨੂੰ ਸੰਬੋਧਨ ਕਰਦਾ ਹੈ। "ਕਵੀ" ਅਤੇ "ਕਵਿੱਤਰੀ" ਅਚੰਭਾ ਬਣੇ, ਇਕ ਦੂਜੇ ਵਲਾਂ, ਦਰਸ਼ਕਾਂ ਅਤੇ "ਮਸਖਰੇ" ਵਲਾਂ ਵੇਖਦੇ ਹਨ–*

**ਮਸਖਰਾ**

ਮਸਖਰਾ ਅੱਜ ਪੈਗ਼ੰਬਰ ਬਣਿਆਂ,
ਫੰਡਰ ਗਾਂ ਨੇ ਬਛੜਾ ਜਣਿਆਂ।
ਹਾ, ਹਾ, ਹਾ–
ਹਾ, ਹਾ, ਹਾ–
... ...
ਟਾ, ਟਾ, ਟਾ–
ਟਾ, ਟਾ, ਟਾ–

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। "ਮਸਖਰਾ" ਸਭ ਨੂੰ ਵਿਦਾ ਕਹਿੰਦਾ ਹੋਇਆ, ਮੰਚ ਤੋਂ ਬਾਹਰ ਚਲੇ ਜਾਂਦਾ ਹੈ–*

**–ਫ਼ੇਡ ਆਊਟ–**



## ਨਾਟ–ਦ੍ਰਿਸ਼–7

ਔਰਤ
ਇੱਕ
ਦੋ



ਮੰਚ ਉੱਤੇ ਚਾਨਣ ਹੁੰਦਿਆਂ ਹੀ "ਔਰਤ" ਇੱਕੋ ਸਮੇਂ "ਇੱਕ" ਅਤੇ "ਦੋ" ਨੂੰ ਸੰਬੋਧਤ ਹੁੰਦੀ ਹੈ- (ਚੋਣਵੇਂ ਸੰਵਾਦਾਂ ਦੀਆਂ ਪ੍ਰਤੀਧੁਨੀਆਂ ਵੀ ਉਭਾਰੀਆਂ ਜਾ ਸਕਦੀਆਂ ਹਨ।)

**ਔਰਤ**

ਗੁੰਬਦ ਬਣਿਆਂ ਕਿਉਂ ਬੈਠਾ ?
ਕੀ ਸੋਚ ਰਿਹਾ ਹੈਂ ?
ਆਪਣੀ ਨਜ਼ਰੇ, ਆਪੇ ਫਟਿਆ,
ਆਪਣਾ ਆਪਾ ਨੋਚ ਰਿਹਾ ਹੈਂ !

**ਇੱਕ**

ਰੁੱਖ ਤੋਂ ਰੁੱਖ ਤਕ ਅਗਨ ਫੈਲ ਕੇ,
ਦਾਵਾਨਲ ਹੁਣ ਬਣ ਚੁੱਕੀ ਹੈ।
ਭੂਗੋਲੇ 'ਤੇ ਮੌਤ ਦਾ ਮੌਸਮ,
ਸੱਤਾ ਦੇ ਵਿਚ ਠਣ ਚੁੱਕੀ ਹੈ।

**ਦੋ**

ਤੱਤੀਆਂ ਲੂਆਂ, ਉੱਡਦੇ ਰੇਤੇ,
ਥਲ ਦੇ ਮੌਸਮ ਚਾਰ ਚੁਫੇਰੇ।
ਰੁੱਤ ਸੁਖਾਵੀਂ, ਨਾ ਹੀ ਨੀਤੀ,
ਪਾਣੀ, ਪੌਣ ਸਭ ਸ਼ੰਕੇ ਘੇਰੇ।

**ਇੱਕ**

ਪੌਣਾਂ ਵਿਚ ਜ਼ਹਿਰਾਂ ਦਾ ਵਾਸਾ,
ਪਾਣੀ ਵੀ ਪ੍ਰਦੂਸ਼ਤ ਹੋਇਆ।
ਚਾਰ ਚੁਫੇਰੇ ਮੌਤ ਦਾ ਪਹਿਰਾ,
ਜਿਊਣਾ ਹਰ ਪਲ ਮੁਸ਼ਕਿਲ ਹੋਇਆ।

**ਦੋ**

ਅੰਬਰੋਂ ਬਰਫ਼ਾਂ ਢਹਿ ਪਈਆਂ ਤੇ
ਕਿਧਰੇ ਹੈ ਸੁਨਾਮੀਂ ਆਈ।
ਤੂਫਾਨੀ ਪੌਣਾਂ ਤੇ ਝੱਖੜ,
ਕਿਧਰੇ ਸੋਕਾ, ਧਰਤ ਤਿਹਾਈ।

*-ਵਕਫ਼ਾ-*

**ਇੱਕ**

ਵਿਚ ਦਰਾੜਾਂ ਪਾਟੀ ਧਰਤੀ,
ਜੀਵਨ 'ਤੇ ਐਸੀ ਰੁੱਤ ਆਈ।
ਪਾਣੀ ਮਾਰੇ, ਬਰਫ਼ਾਂ ਮਾਰਨ,
ਘਿਰੀ ਵਰੋਲੇ, ਲੂਅ, ਲੋਕਾਈ।

*-ਵਕਫ਼ਾ-*

**ਔਰਤ**

ਤੇਰੀ ਨੀਤੀ ਤੇਰੇ ਅੰਦਰ,
ਤੇਰੇ ਵਿਚ ਰੁੱਤਾਂ ਦਾ ਵਾਸਾ।
ਫਿਰ ਵੀ ਦੱਸ ਤੂੰ,
ਕਿਉਂ ਹੈਂ ਪਿਆਸਾ ?

**ਇੱਕ**

ਨੀਤੀ ਤੇ ਮੌਸਮ ਵਿਚ ਬਦਲੀ,
ਕਿਹੜਾ ਨਾਲ ਖਲੋ ਸਕਦਾ ਹੈ ?



ਆਪਣੇ ਅੰਦਰ ਨਿੱਘਰਿਆ ਮਾਨਵ,
ਕਿਸ ਨਾਲ ਰਿਸ਼ਤਾ ਹੋ ਸਕਦਾ ਹੈ ???

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਔਰਤ**

ਤੇਰੇ ਮੇਰੇ ਰਿਸ਼ਤੇ ਅੰਦਰ,
ਮੌਸਮ ਕਿੱਥੋਂ ਆ ਗਏ ਮਿੱਤਰਾ ?
ਚੁੰਮਣ-ਰੁੱਤੇ ਕਿਉਂ ਸ਼ੰਕੇ ਦੇ,
ਬੱਦਲ ਤੈਂ 'ਤੇ ਛਾ ਗਏ ਮਿੱਤਰਾ ?

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

ਖੁਦ ਨਾਲ ਜੁੜ ਤੇ ਜੁੜ ਮੇਰੇ ਨਾਲ,
ਹੁਸਨ, ਜਵਾਨੀ, ਮੋਹੀ ਨਜ਼ਰਾਂ।
ਧਰਤੀ ਤੇ ਅਸਮਾਨ ਮਿਲ ਰਹੇ,
ਜਿੱਧਰ ਵੇਖੋ, ਉੱਧਰ ਫਜਰਾਂ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਇੱਕ**

ਰਿਸ਼ਤੇ ਵੀ ਪ੍ਰਦੂਸ਼ਤ ਹੋਏ,
ਮੇਰ ਤੇਰ ਵਿਚ ਪਾਟਣ ਲੱਗੇ।
ਕੀੜੇ ਚੁਗਣ ਲਈ ਹੁਣ ਪ੍ਰਾਣੀ,
ਇਕ ਦੂਜੇ ਵਿਚ ਝਾਕਣ ਲੱਗੇ।

*-ਪਿਛੋਕੜ 'ਚੋਂ ਪ੍ਰਤੀਧੁਨੀਆਂ-*

*-ਵਕਫ਼ਾ-*

**ਔਰਤ**

ਇਕ ਦੂਜੇ ਤੋਂ ਟੁੱਟ ਗਏ ਮਿੱਤਰੋ,
ਮੈਂ ਦੋਂਹਾਂ ਨਾਲ ਜੁੜੀ ਰਹੀ ਹਾਂ।
ਤੁਰਨੋਂ ਪਹਿਲਾਂ ਖੜ੍ਹ ਗਏ ਮਿੱਤਰੋ,
ਮੈਂ ਦੋਂਹਾਂ ਵਿਚ ਤੁਰੀ ਰਹੀ ਹਾਂ।

**ਦੋ**

ਊਲ ਜਲੂਲ ਦਲੀਲਾਂ ਦੇਵੇਂ,
ਦੋਂਹ ਦੀ ਕਿੰਜ ਤੂੰ ਹੋ ਸਕਦੀ ਹੈਂ ?

*–"ਇੱਕ" ਵਲ ਇਸ਼ਾਰਾ ਕਰਦਾ ਹੋਇਆ–*

ਇਸ ਨਾਲ ਚੱਲਦੀ ਦੱਸ ਤੂੰ ਕੀਕੂੰ,
ਮੇਰੇ ਨਾਲ ਖੜੋ ਸਕਦੀ ਹੈਂ ?

*–ਪਿਛੋਕੜ 'ਚੋਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕਫ਼ਾ–*

**ਔਰਤ**

ਰਿਸ਼ਤਾ ਕੇਵਲ ਜਿਸਮ ਨਹੀਂ ਹੁੰਦਾ,
ਹੁੰਦਾ ਜਿਸਮਾਂ ਦਾ ਅਹਿਸਾਸ।
ਇੱਕੋ ਸਮੇਂ ਮੈਂ ਮਹਿਕ ਵਾਂਗਰਾਂ,

*–ਵਾਰੀ ਵਾਰੀ "ਇੱਕ" ਤੇ "ਦੋ" ਵਲ ਇਸ਼ਾਰਾ ਕਰਦੀ ਹੋਈ–*

ਇਸ ਦੇ ਪਾਸ, ਤੇਰੇ ਪਾਸ।

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕਫ਼ਾ–*

**ਇੱਕ ਤੇ ਦੋ (ਇਕੱਠੇ)**

ਹੋਂਦ, ਨਿਹੋਂਦ ਦੇ ਬਿਖੜੇ ਪੈਂਡੇ,
ਅੱਕ ਚੁੱਕੇ ਹਾਂ, ਥੱਕ ਚੁੱਕੇ ਹਾਂ।



ਮੰਤਵ–ਹੀਣੀ ਜੀਵਨ–ਕਿਰਿਆ,
ਸ਼ੂਨਯ–ਬੋਧ 'ਚੋਂ ਚੱਖ ਚੁੱਕੇ ਹਾਂ।

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕਫ਼ਾ–*

**ਇੱਕ**

*–"ਔਰਤ" ਅਤੇ "ਦੋ" ਵਲਾਂ ਇਸ਼ਾਰਾ ਕਰਦਾ ਹੋਇਆ–*

ਤੂੰ ਵੀ ਸਿਫਰਾ, ਇਹ ਵੀ ਸਿਫਰਾ।
ਮੈਂ ਵੀ ਇਕ ਸਿਫਰੇ ਦਾ ਘੇਰਾ।
ਸਿਫਰਾ ਹੀ ਇਕ ਅੰਤਮ ਸੱਚ ਹੈ–
ਨਾ ਇਸਦਾ, ਨਾ ਤੇਰਾ, ਮੇਰਾ।

**ਔਰਤ**

ਮੇਰੀ ਅੱਖ ਵਿਚ ਝਾਤੀ ਮਾਰ,
ਇਸ ਵਿਚ ਖੜ੍ਹੀ ਹੈ ਸੁੰਦਰ ਨਾਰ।
ਮਾਈ ਹੱਵਾ ਤੋਂ ਲੈ ਕੇ ਅੱਜ ਤਕ,
ਇਸ ਵਿਚ ਹੈ ਨਾਰਾਂ ਦੀ ਡਾਰ।

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕਫ਼ਾ–*

**ਦੋ**

ਊਟ ਪਟਾਂਗ ਹੈ ਹਰ ਗੱਲ ਤੇਰੀ,
ਕਿੱਥੇ ਆਦਮ ? ਕਿੱਥੇ ਹੱਵਾ ?
ਜਿਸ ਨੇ ਜਨਮ ਧਾਰਿਆ, ਉਹ ਹੀ,
ਧਰਤੀ ਦੇ ਵਿਚ ਦਫਨ ਹੋਇਆ।

**ਇੱਕ**

ਪੀਰ ਪੈਗ਼ੰਬਰ ਧਰਤੀ ਹੇਠਾਂ,
ਆਪੋ ਆਪਣਾ ਰੱਬ ਲੈ, ਮਰ ਗਏ।

ਝੂਠੇ ਸੁਫਨੇ ਲੈ ਲੈ ਲੋਕੀਂ,
ਵਿਚ ਖਲਾਅ ਦੇ ਲਟਕੇ, ਖੜ੍ਹ ਗਏ।

*-ਵਕਫ਼ਾ-*

**ਇੱਕ ਤੇ ਦੋ (ਇਕੱਠੇ)**

ਹੀਰਾਂ, ਰਾਂਝੇ, ਮਿਰਜ਼ਾ, ਸਾਹਿਬਾਂ,
ਦੁੱਖ-ਅੰਤੀ ਹਰ ਪ੍ਰੇਮ-ਕਹਾਣੀ।
ਮਹੀਂਵਾਲ, ਸੋਹਣੀ ਦੀ ਵਿਥਿਆ,
ਨਾ ਤੂੰ ਸਮਝੀ, ਨਾ ਮੈਂ ਜਾਣੀ।

**ਔਰਤ**

ਜਿਊਂਦੇ ਕਿਉਂ ਨਹੀਂ, ਜਿੰਨਾਂ ਚਿਰ ਹੋ ?
ਮਰਨ ਦਾ ਹੀ ਕਿਉਂ ਖ਼ੌਫ਼ ਜਿਹਾ ਹੈ ?
ਮਰਨੋਂ ਪਹਿਲਾਂ ਸਾਹ, ਸਾਹ ਕਰ ਕੇ,
ਮਰਨ ਦਾ ਹੀ ਕਿਉਂ ਸ਼ੌਕ ਜਿਹਾ ਹੈ ?

*-ਵਕਫ਼ਾ-*

ਜੀਵਨ ਕੱਲਾ ਥਲ ਨਾ ਰੇਤਾ,
ਇਸ ਵਿਚ ਗੁਲਸ਼ਨ ਆਉਣ ਬਹਾਰਾਂ।
ਕਾਮ ਦੇ ਛਿਣ ਵਿਚ ਫੈਲਦੇ ਬੰਦੇ,
ਕਾਮ ਦੇ ਛਿਣ ਵਿਚ ਖੁੱਲ੍ਹਦੀਆਂ ਨਾਰਾਂ।

**ਇੱਕ**

ਕਾਮ ਦਾ ਰਿਸ਼ਤਾ ?

**ਦੋ**

ਕਾਮ-ਬਹਾਰਾਂ ?

**ਇੱਕ ਤੇ ਦੋ (ਇਕੱਠੇ)**

ਤੇਰੇ ਵਰਗੀਆਂ, ਸਾਡੇ ਅੰਦਰ,
ਪਾਟੀਆਂ ਹੋਈਆਂ ਕਿਉਂ ਨੇ ਨਾਰਾਂ ?



**ਔਰਤ**

ਉੱਤਰੀ ਧਰੁੱਵ ਤੇ ਦੱਖਣੀ ਧਰੁੱਵ ਵਿਚ,
ਜੁੜੀ ਹੋਈ ਧਰਤੀ ਦੇ ਵਾਂਗੂੰ,

*-"ਇੱਕ" ਤੇ "ਦੋ" ਵਲਾਂ ਇਸ਼ਾਰਾ ਕਰਦੀ ਹੋਈ-*

ਤੇਰੇ ਤੇ ਤੇਰੇ ਅੰਬਰ 'ਤੇ,
ਮਾਰਾਂ ਮੈਂ ਹਰ ਰੋਜ਼ ਉਡਾਰਾਂ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

ਮਿੱਤਰ ਹੋ, ਕੋਈ ਦੁਸ਼ਮਣ ਨਹੀਂ ਹੋ-
ਮਿੱਤਰ-ਮੇਲ 'ਚੋਂ ਖਿੜਦੇ ਮੇਲੇ-
ਇਹ ਮੇਲਾ ਹੈ ਆਦਿ ਜੁਗਾਦੀ,
ਇਸ ਵਿਚ ਹਰ ਫ਼ਲਸਫ਼ਾ ਖੇਲ੍ਹੇ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਇੱਕ**

ਇੱਕ ਫ਼ਲਸਫ਼ਾ, ਇਕ ਸੋਚ ਹੀ,

**ਦੋ**

ਫੈਲ ਗਈ ਹੈ ਸਾਡੇ ਅੰਦਰ।

**ਇੱਕ ਤੇ ਦੋ (ਇਕੱਠੇ)**

ਹੋਂਦ ਅਤੇ ਨਿਹੋਂਦ ਦੀ ਟੱਕਰ,
ਸ਼ੂਨਯ ਬਣ ਗਈ ਸਾਡੇ ਅੰਦਰ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਔਰਤ**

ਪਰ ਮੈਂ ਇਕ ਸੁਲਗਦਾ ਸੱਚ ਹਾਂ।

**ਇੱਕ**

*-ਔਰਤ ਵਲ ਇਸ਼ਾਰਾ ਕਰਦਾ ਹੋਇਆ-*

ਤੇਰਾ ਸੱਚ ਬੱਸ ਤੇਰਾ ਸੱਚ ਹੈ।

**ਦੋ**

ਮੇਰਾ ਕੱਚ ਹੀ, ਮੇਰਾ ਸੱਚ ਹੈ।

**ਇੱਕ ਤੇ ਦੋ (ਇਕੱਠੇ)**

ਦੋ ਸੱਚਾਂ ਦੀ ਅੰਤਰਕਿਰਿਆ,
ਕਦ ਹੋਵੇਗੀ ?
ਕੀ ਟੋਲ੍ਹੇਗੀ ?
ਕਿਹੜੇ ਕਾਂਡ ਖੁੱਲ੍ਹਣਗੇ ? ਫਿਰ ਤੇ
ਕਿਹੜੇ ਵਰਕੇ ਇਹ ਫੋਲੇਗੀ ?

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**-ਫ਼ੇਡ ਆਊਟ-**



## ਨਾਟ-ਦ੍ਰਿਸ਼-8

ਆਈਸਿਸ ਕਮਾਂਡਰ
ਆਈਸਿਸ ਸੈਨਿਕ-1
ਆਈਸਿਸ ਸੈਨਿਕ-2





**ਆਈਸਿਸ ਦਾ ਝੰਡਾ**



ਮੰਚ ਉੱਤੇ ਅਨ੍ਹੇਰਾ ਹੈ। ਜੰਗੀ ਬਿਗਲ ਦੀ ਧੁਨ ਉੱਭਰਦੀ ਹੈ। ਫੌਜ ਦੇ ਮਾਰਚਿੰਗ ਬੈਂਡ ਦੀਆਂ ਧੁਨਾਂ ਸੁਣਾਈ ਦਿੰਦੀਆਂ ਹਨ। "ਨਾਅਰਾ-ਏ-ਤਕਬੀਰ" ਅਤੇ "ਅੱਲਾ-ਹੂ-ਅਕਬਰ" ਦੇ ਨਾਅਰੇ ਗੂੰਜਦੇ ਹਨ। ਗੋਲੀਆਂ ਚੱਲਣ ਦੇ ਧੁਨੀ-ਪ੍ਰਭਾਵ ਉੱਭਰਦੇ ਹਨ।

ਪਿੱਠਭੂਮੀ ਦੇ ਪਰਦੇ ਉੱਤੇ, ਸਿਨਮੈਟਿਕ/ਵੀਡੀਓ/ਟੀ.ਵੀ. ਅਤੇ ਕੰਪਿਊਟਰੀ ਜੁਗਤਾਂ ਦੁਆਰਾ [1]"ਆਈਸਿਸ" (ISIS) ਸੈਨਿਕਾਂ ਦੇ ਬਿੰਬ ਉੱਭਰਦੇ ਹਨ। "ਆਈਸਿਸ" ਦਾ ਕਾਲਾ ਝੰਡਾ ਉਨ੍ਹਾਂ ਦੇ ਟੈਂਕਾਂ, ਬਕਤਰਬੰਦ ਗੱਡੀਆਂ ਅਤੇ ਟੈਕਨੀਕਲ ਟਰੱਕਾਂ ਉੱਤੇ ਝੂਲ ਰਿਹਾ ਹੈ। ਪਿੱਕ-ਅੱਪ ਟਰੱਕਾਂ ਵਿਚ ਮਸ਼ੀਨ ਗੰਨਾਂ ਅਤੇ ਐਂਟੀ ਏਅਰ ਕਰਾਫ਼ਟ ਗੰਨਾਂ ਫਿੱਟ ਕੀਤੀਆਂ ਹੋਈਆਂ ਹਨ। ਸੈਨਿਕਾਂ ਕੋਲ ਏ.ਕੇ.-47 ਬੰਦੂਕਾਂ ਹਨ। ਉਨ੍ਹਾਂ ਨੇ ਕਾਲੀ ਵਰਦੀ ਪਹਿਨੀ ਹੋਈ ਹੈ। ਅੱਖਾਂ ਤੋਂ ਹੇਠਾਂ ਕਈਆਂ ਦੇ ਮੂੰਹ ਢਕੇ ਹੋਏ ਹਨ। ਕਈਆਂ ਦੀਆਂ ਦਾੜ੍ਹੀਆਂ ਲੰਮੀਆਂ ਹਨ। ਖਤ ਕੱਢੇ ਹੋਏ ਹਨ। ਕਈ ਆਤੰਕੀ ਸੈਨਿਕ ਜੰਗੀ ਮਸ਼ਕਾਂ ਕਰ ਰਹੇ ਹਨ। ਇਹ ਸਭ ਕੁਝ ਸੁਜੀਵ ਰੂਪ ਵਿਚ, ਪਾਤਰਾਂ, ਮਾਡਲਾਂ ਅਤੇ ਪੋਸਟਰਾਂ ਰਾਹੀਂ ਵੀ, ਮੰਚ ਉੱਤੇ ਵਿਖਾਇਆ ਜਾ ਸਕਦਾ ਹੈ।

---

1. ਆਈਸਿਸ : ISIS ਜਾਂ ISIL - Islamic State of Iraq and the Lavant - ਸੰਖੇਪ ਵਿਚ ਇਸ ਨੂੰ "ਇਸਲਾਮਿਕ ਸਟੇਟ" ਵੀ ਕਹਿ ਦਿੰਦੇ ਹਨ।Islamic State of Iraq and Syria-

ਅਮਰੀਕਨ ਫੌਜੀਆਂ ਦੇ ਸਤੰਬਰ 2011 ਵਿਚ ਚਲੇ ਜਾਣ ਤੋਂ ਬਾਅਦ ਈਰਾਕ ਵਿਚ ਇਕ ਖਲਾਅ ਪੈਦਾ ਹੋ ਗਿਆ ਸੀ। ਜੂਨ, 2014 ਦੇ ਲਗਭਗ "ਅਬੂ ਬਕਰ ਬਗ਼ਦਾਦੀ" ਦੀ ਸਰਦਾਰੀ ਹੇਠ, "ਇਸਲਾਮਿਕ ਕੈਲੀਫੇਟ" ਸਥਾਪਤ ਹੋਈ, ਜਿਸ ਨੇ ਈਰਾਕ ਅਤੇ ਸੀਰੀਆ ਦੇ ਕੁਝ ਇਲਾਕੇ ਫਤਹਿ ਕਰਕੇ ਇਨ੍ਹਾਂ ਉੱਤੇ ਆਪਣੀ ਪ੍ਰਭੂਸੱਤਾ ਘੋਸ਼ਤ ਕਰ ਦਿੱਤੀ। ਆਈਸਿਸ ਬਾਰੇ ਵਧੇਰੇ ਜਾਣਕਾਰੀ ਲਈ ਇੰਟਰਨੈੱਟ 'ਤੇ ਜਾਓ। ਇਸ ਦੇ ਇਤਿਹਾਸ ਅਤੇ ਆਤੰਕਵਾਦੀ ਗਤੀਵਿਧੀਆਂ ਤੋਂ ਬਿਨਾਂ ਇੰਟਰਨੈੱਟ ਉੱਤੇ ਤੁਹਾਨੂੰ ਇਨ੍ਹਾਂ ਦੁਆਰਾ ਵਰਤੇ ਜਾਂਦੇ ਹੱਥਿਆਰਾਂ ਅਤੇ ਵਰਦੀ ਆਦਿ ਬਾਰੇ ਪੂਰੀ ਪੂਰੀ ਜਾਣਕਾਰੀ ਮਿਲ ਸਕਦੀ ਹੈ। ਇਨ੍ਹਾਂ ਦੇ ਕਾਲੇ ਕਾਰਨਾਮਿਆਂ ਬਾਰੇ ਵੀਡੀਓ ਫ਼ਿਲਮ ਦੀ ਫੁੱਟੇਜ ਵੀ ਮਿਲ ਜਾਵੇਗੀ।

ਮੰਚ ਉੱਤੇ ਚਾਨਣ ਹੁੰਦਾ ਹੈ ਤਾਂ ਕੁਝ ਆਈਸਿਸ ਆਤੰਕਵਾਦੀ ਜੰਗੀ ਮਸ਼ਕਾਂ ਕਰਦੇ ਵਿਖਾਈ ਦਿੰਦੇ ਹਨ। ਨਿਸ਼ਾਨੇਬਾਜ਼ੀ ਲਈ ਏ.ਕੇ.-47 ਰਾਈਫਲ ਦੇ ਫਾਇਰ ਹੁੰਦੇ ਹਨ। ਮੰਚ ਉੱਤੇ ਇਕ ਪਾਸੇ ਫਾਹੇ ਲਾਏ ਬਦੇਸ਼ੀ ਕਾਫ਼ਰਾਂ ਦੀਆਂ ਲਾਸ਼ਾਂ ਲਟਕ ਰਹੀਆਂ ਹਨ। ਇਕ ਬਦੇਸ਼ੀ ਨਾਗਰਿਕ ਦਾ ਸਿਰ ਕਲਮ ਕੀਤਾ ਜਾ ਰਿਹਾ ਹੈ। ਟਰੱਕਾਂ ਉੱਤੇ ਆਈਸਿਸ ਦੇ ਕਾਲੇ ਝੰਡੇ ਝੂਲ ਰਹੇ ਹਨ। "ਅੱਲਾ ਹੂ ਅਕਬਰ" ਦੇ ਨਾਅਰੇ ਗੂੰਜ ਰਹੇ ਹਨ। ਆਈਸਿਸ ਦਾ ਇਕ ਕਮਾਂਡਰ, ਅਤੇ ਦੋ ਸੈਨਿਕ ਕਾਲੀਆਂ ਵਰਦੀਆਂ ਵਿਚ, ਇਕ ਦੂਜੇ ਨਾਲ ਸੰਵਾਦ ਵਿਚ ਮਗਨ ਹਨ।

**ਆਈਸਿਸ ਕਮਾਂਡਰ**

ਅੱਤਵਾਦੀ ਦੀ ਅੱਖ ਸੁਤੰਤਰ ਵੇਖੇ ਨਾ,
ਇਹ ਦੇਖੇ ਉਹ, ਜੁ ਅਸੀਂ ਦਿਖਾਈਏ।
ਪੋਚੀ ਹੋਈ ਫੱਟੀ ਦੇ ਉੱਤੇ,
ਅਸੀਂ ਨਵੇਂ ਪੂਰਨੇ ਪਾਈਏ।

**ਆਈਸਿਸ ਸੈਨਿਕ-1**

'ਅੱਲਾ' ਦਾ ਨਾਂ ਲੈ ਕੇ,
ਬੰਬ ਬਣਦੇ ਜਹਾਦੀ ਨੇ।
ਆਪ ਫਟਦੇ ਨੇ ਖੁਸ਼ ਹੋ ਕੇ,
ਦੁਸ਼ਮਣ ਲਈ ਤਬਾਹੀ ਨੇ।

*-ਬੰਬ ਫਟਣ ਦੇ ਧੁਨੀ-ਪ੍ਰਭਾਵ ਉੱਭਰਦੇ ਹਨ। "ਨਾਅਰਾ-ਏ-ਤਕਬੀਰ"-"ਅੱਲਾ ਹੂ ਅਕਬਰ"- ਦੇ ਨਾਅਰੇ ਗੂੰਜਦੇ ਹਨ। ਇਕ ਕਾਫ਼ਰ ਦਾ ਸਿਰ ਕਲਮ ਕਰਦੇ ਨੇ ਅਤੇ ਦੂਜੇ ਦੇ ਸਿਰ ਵਿਚ ਗੋਲੀ ਮਾਰ ਦਿੰਦੇ ਨੇ-*

**ਆਈਸਿਸ ਸੈਨਿਕ-2**

ਸ਼ਰੀਆ ਦੇ ਕਾਨੂੰਨ ਚੱਲਦੇ,
ਸਾਡੀ ਆਪਣੀ [1] ਖਲਾਫ਼ਤ ਏ।
ਕਾਫ਼ਰਾਂ ਲਈ ਹੋਂਦ ਸਾਡੀ,
ਜਿਊਂਦੀ ਮੌਤ, ਕਯਾਮਤ ਏ।

*-ਪਿਛੋਕੜ 'ਚੋਂ "ਨਾਅਰਾ-ਏ-ਤਕਬੀਰ"-"ਅੱਲਾ ਹੂ ਅਕਬਰ" ਦੇ ਨਾਅਰੇ ਗੂੰਜਦੇ ਹਨ-*

1. ਖਲਾਫ਼ਤ - ਖਲੀਫ਼ੇ ਤੋਂ : Caliphate



**ਆਈਸਿਸ ਕਮਾਂਡਰ**

ਸਾਰੇ ਵਿਸ਼ਵ ਦੇ ਵਿਚ ਕਰਨਾ,
ਜਹਾਦ ਹੈ ਜਹਾਦੀ ਨੇ।
ਪਿੰਡਾਂ, ਸ਼ਹਿਰਾਂ, ਨਗਰਾਂ ਵਿਚ,
ਈਨ ਮੰਨਣੀ ਆਬਾਦੀ ਨੇ।

*-ਪਿਛੋਕੜ 'ਚੋਂ ਨਾਅਰੇ ਸੁਣਾਈ ਦਿੰਦੇ ਹਨ : "ਨਾਅਰਾ-ਏ-ਤਕਬੀਰ" "ਅੱਲਾ ਹੂ ਅਕਬਰ"-*

**ਆਈਸਿਸ ਸੈਨਿਕ-1**

ਸੀਰੀਆ, ਈਰਾਕ ਵਿਚ ਨੇ,
ਅਸੀਂ ਭੜਥੂ ਪਾ ਦਿੱਤੇ।
ਤੇਲ ਦਿਆਂ ਖੂਹਾਂ 'ਤੇ,
ਕਾਲੇ ਝੰਡੇ ਝੁਲਾ ਦਿੱਤੇ।

*-ਪਿਛੋਕੜ 'ਚੋਂ ਨਾਅਰੇ : "ਨਾਅਰਾ-ਏ-ਤਕਬੀਰ", "ਅੱਲਾ ਹੂ ਅਕਬਰ"-*

**ਆਈਸਿਸ ਸੈਨਿਕ-2**

ਸਿਰ ਕੱਟੇ ਅਮਰੀਕਨਾਂ ਦੇ,
ਸਭ ਪਿੱਠੂ ਭਜਾ ਦਿੱਤੇ।
ਖੋਹ ਲਏ ਸ਼ਸਤਰ ਵੀ,
ਨਵੇਂ ਪੂਰਨੇ ਪਾ ਦਿੱਤੇ।

*-ਪਿਛੋਕੜ 'ਚੋਂ ਨਾਅਰੇ : "ਨਾਅਰਾ-ਏ-ਤਕਬੀਰ", "ਅੱਲਾ ਹੂ ਅਕਬਰ"-*

**ਆਈਸਿਸ ਕਮਾਂਡਰ**

*-ਇੱਕੋ ਸਮੇਂ ਦਰਸ਼ਕਾਂ ਅਤੇ ਸੈਨਿਕਾਂ ਨੂੰ ਸੰਬੋਧਨ ਕਰਦਾ ਹੋਇਆ-*

ਪੱਛਮੀਂ ਤੇ ਮੱਧਪੂਰਬੀ,
ਸਾਡੀ ਵਿਸ਼ਵੀ ਲੜਾਈ ਏ।
ਆਪਣੇ ਵਿਚਾਰਾਂ ਲਈ,
ਜਾਨ ਤਲੀ 'ਤੇ ਟਿਕਾਈ ਏ।

*-ਪਿਛੋਕੜ ਵਿੱਚੋਂ ਹੇਠ ਲਿਖਿਆ ਨਾਅਰਾ ਉੱਭਰਦਾ ਹੈ :*

"ਨਾਅਰਾ-ਏ-ਤਕਬੀਰ"
"ਅੱਲਾ ਹੂ ਅਕਬਰ"

*-ਇਸ ਨਾਅਰੇ ਵਿਚ "ਸੈਨਿਕ-1" ਤੇ "ਸੈਨਿਕ-2" ਵੀ ਸ਼ਾਮਲ ਹੋ ਜਾਂਦੇ ਹਨ-*

**ਆਈਸਿਸ ਸੈਨਿਕ-1**

ਤੋੜੀਆਂ ਨੇ ਮੂਰਤੀਆਂ,
ਬੁੱਤ-ਪੂਜਾ ਦਾ ਘਾਣ ਕੀਤਾ।
ਅੱਲਾ ਦਾ ਨਾਂ ਲੈ ਕੇ,
ਅਸੀਂ ਯੁੱਧ ਘਮਸਾਣ ਕੀਤਾ।

*-ਪਿਛੋਕੜ 'ਚੋਂ ਨਾਅਰੇ : "ਨਾਅਰਾ-ਏ-ਤਕਬੀਰ" "ਅੱਲਾ ਹੂ ਅਕਬਰ"-*

**ਆਈਸਿਸ ਸੈਨਿਕ-2**

ਪਰਾਚੀਨ ਸੱਭਿਅਤਾ ਦੇ,
ਸਭ ਚਿੰਨ੍ਹ ਨੇ ਮਿਟਾ ਦਿੱਤੇ।
ਆਉਣ ਵਾਲੇ ਯੁਵਕਾਂ ਨੂੰ,
ਨਵੇਂ ਰਸਤੇ ਵਿਖਾ ਦਿੱਤੇ।

*-ਪਿਛੋਕੜ 'ਚੋਂ ਨਾਅਰੇ : "ਨਾਅਰਾ-ਏ-ਤਕਬੀਰ" "ਅੱਲਾ ਹੂ ਅਕਬਰ"-*

**ਆਈਸਿਸ ਕਮਾਂਡਰ, ਆਈਸਿਸ ਸੈਨਿਕ-1 ਤੇ ਆਈਸਿਸ ਸੈਨਿਕ-2 (ਇਕੱਠੇ)**

ਸੀਰੀਆ, ਈਰਾਕ ਮੁੱਢ ਸੀ,
ਸਾਰਾ ਵਿਸ਼ਵ ਹੀ ਸਾਡਾ ਏ।
ਜੱਨਤ ਬਨਾਉਣੀ ਧਰਤੀ,
ਅੱਲਾ ਨਾਲ ਵਾਅਦਾ ਏ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

*-ਪਿਛੋਕੜ 'ਚੋਂ ਨਾਅਰੇ ਉੱਭਰਦੇ ਹਨ : "ਨਾਅਰਾ-ਏ-ਤਕਬੀਰ" "ਅੱਲਾ ਹੂ ਅਕਬਰ"-*

*-"ਆਈਸਿਸ ਕਮਾਂਡਰ", "ਆਈਸਿਸ ਸੈਨਿਕ-1" ਅਤੇ "ਆਈਸਿਸ ਸੈਨਿਕ-2" ਵੀ ਇਨ੍ਹਾਂ ਨਾਅਰਿਆਂ ਵਿਚ ਸ਼ਾਮਿਲ ਹੋ ਜਾਂਦੇ ਹਨ-*

**-ਫ਼ੇਡ ਆਊਟ-**



## ਨਾਟ-ਦ੍ਰਿਸ਼-9

ਕਵੀ
ਝਾਕੀ-1 ਦੇ ਪਾਤਰ
ਝਾਕੀ-2 ਦੇ ਪਾਤਰ
ਝਾਕੀ-3 ਦੇ ਪਾਤਰ
ਇੱਕ, ਦੋ ਅਤੇ ਔਰਤ






**ਆਈਸਿਸ ਦਾ ਝੰਡਾ**



ਮੰਚ ਉੱਤੇ ਚਾਨਣ ਹੁੰਦਾ ਹੈ ਤਾਂ “ਕਵੀ”, “ਸੂਤਰਧਾਰ” ਦੇ ਰੂਪ ਵਿਚ, ਹੇਠ ਲਿਖੇ ਬੋਲ ਗਾ ਕੇ ਤੇ ਜਾਂ ਤਰੁੱਨਮ ਵਿਚ ਪ੍ਰਸਤੁਤ ਕਰਦਾ ਹੈ-

**ਕਵੀ**

ਤਿੱਖੀਆਂ ਕਿੱਲਾਂ ਬਣ ਕੇ ਡਿੱਗਿਆ
ਧਰਤੀ ’ਤੇ ਅਸਮਾਨ
ਪੌਣਾਂ ਦੇ ਵਿਚ ਜ਼ਹਿਰਾਂ ਘੁਲੀਆਂ
ਮੌਤਾਂ ਮੂੰਹੀਂ ਪ੍ਰਾਣ
ਬਰਖਾ ਵਾਂਗੂੰ ਵਰ੍ਹਣ ਗੋਲੀਆਂ
ਬਣ ਗਏ ਬੰਬ ਇਨਸਾਨ
‘ਅੱਲਾ’ ‘ਈਸ਼ਵਰ’ ‘ਗੌਡ’ ਅਪੰਗ ਨੇ
ਰਾਜ ਕਰੇ ਸ਼ੈਤਾਨ
ਸੋਚ, ਆਤਮਾਂ ਘਾਇਲ ਹੋਈ
ਭਾਸ਼ਾ, ਸੱਭਿਅਤਾ ਲਹੂ ਲੁਹਾਣ
ਧਰਮ, ਸਿਆਸਤ ਉਲਝ ਗਏ ਨੇ
ਨਫ਼ਰਤ, ਜੰਗ ਘਮਸਾਣ
ਪਾਗਲਪਨ ਦੀ ਆਈ ਸੁਨਾਮੀਂ
ਘਰ, ਘਰ ਮੜ੍ਹੀ ਮਸਾਣ
ਬਲੀ ਚੜ੍ਹੇ ਨਿਰਦੋਸ਼ ਤੇ ਬੱਚੇ
ਕਤਲ ਹੀ ਹੈ ਈਮਾਨ
ਮੰਦਰ, ਮਸਜਿਦ, ਗੁਰੂਦੁਆਰੇ,
ਗਿਰਜੇ ਦਾ ਅਪਮਾਨ
ਮੱਘੇ ਕੱਢਦਾ ਫਿਰੇ ਦਰਿੰਦਾ

ਪੀਰ, ਪੈਗੰਬਰ ਪੂਛ ਹਿਲਾਣ
ਆਪਣੀ ਸਿਖਰ ਤੋਂ ਡਿੱਗਾ ਆਪੇ
ਜ਼ਾਲਮ ਬਣ ਇਨਸਾਨ
"ਕਾਫ਼ਰ" ਕਹਿ ਸਿਰ ਕਲਮ ਕਰਨ ਵਿਚ
ਆਤੰਕੀ ਦੀ ਸ਼ਾਨ
ਅੱਤਵਾਦ ਦੀ 'ਨ੍ਹੇਰੀ ਝੁੱਲੀ
ਕਹਿਰ, ਗਹਿਰ, ਅਸਮਾਨ

*-ਅੰਤਮ ਚਾਰ ਲਾਈਨਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ-*

**-ਫ਼ੇਡ ਆਊਟ-**

ਮੰਚ ਉੱਤੇ ਰੌਸ਼ਨੀ ਪਰਤਦੀ ਹੈ, ਤਾਂ ਆਈਸਿਸ ਵਲੋਂ ਆਤੰਕਵਾਦੀ ਹਮਲਿਆਂ ਦੁਆਰਾ ਕੀਤੀ ਤਬਾਹੀ ਦੀਆਂ, ਹੇਠ ਲਿਖੀਆਂ ਝਾਕੀਆਂ ਵਿਖਾਈ ਦਿੰਦੀਆਂ ਹਨ। ਇਨ੍ਹਾਂ ਝਾਕੀਆਂ ਨੂੰ ਦਰਸ਼ਨੀ ਪ੍ਰਭਾਵਾਂ ਅਤੇ ਪਾਤਰਾਂ ਦੁਆਰਾ ਜ਼ਿੰਦਾ/ਸਜੀਵ ਰੂਪ ਵਿਚ ਵੀ ਪ੍ਰਸਤੁਤ ਕੀਤਾ ਜਾ ਸਕਦਾ ਹੈ ਅਤੇ ਸਿਨਮੈਟਿਕ/ਵੀਡੀਓ/ਟੀ.ਵੀ. ਤਕਨੀਕ ਜਾਂ ਕੰਪਿਊਟਰੀ ਜੁਗਤਾਂ ਦੁਆਰਾ ਵੀ ਪਿੱਠਭੂਮੀ ਦੇ ਪਰਦੇ/ਸਕਰੀਨ ਉੱਤੇ ਵਿਖਾਇਆ ਜਾ ਸਕਦਾ ਹੈ। ਨਿਰਦੇਸ਼ਕ ਜਾਂ ਕੋਈ ਹੋਰ ਪਾਤਰ, ਸੂਤਰਧਾਰ ਬਣ ਕੇ, ਇਨ੍ਹਾਂ ਝਾਕੀਆਂ ਬਾਰੇ ਕੁਮੈਂਟਰੀ ਵੀ ਕਰ ਸਕਦਾ ਹੈ। ਇਨ੍ਹਾਂ ਝਾਕੀਆਂ ਦੇ ਦਹਿਸ਼ਤਵਾਦੀ ਪ੍ਰਭਾਵਾਂ ਨੂੰ ਪੁਰ-ਅਸਰ ਢੰਗ ਨਾਲ ਉਭਾਰਨਾ, ਨਿਰਦੇਸ਼ਕ ਦੀ ਕਲਪਨਾ-ਸ਼ਕਤੀ ਉੱਤੇ ਨਿਰਭਰ ਕਰਦਾ ਹੈ।

ਇਨ੍ਹਾਂ ਝਾਕੀਆਂ ਦੀ ਵੀਡੀਓ-ਫ਼ਿਲਮੀ ਫੁੱਟੇਜ, ਤਸਵੀਰਾਂ ਅਤੇ ਹੋਰ ਜਾਣਕਾਰੀ ਇੰਟਰਨੈੱਟ ਤੋਂ ਮਿਲ ਸਕਦੀ ਹੈ।

## ਝਾਕੀ-1

### ਰੂਸ ਦਾ ਮੁਸਾਫ਼ਰ ਜਹਾਜ਼ ਤਬਾਹ
### ਅਕਤੂਬਰ 31, 2015

"ਮੈਟਰੋ ਜੈੱਟ" ਦੀ ਰੂਸੀ ਫਲਾਈਟ ਨੰਬਰ 9268 ਦੀ, ਉਡਾਣ ਦੌਰਾਨ, ਮਿਸਰ ਦੇ ਸਾਈਨਾਈ ਪੈਨਨਸੁਲਾ ਵਿਚ, ਬੰਬ-ਵਿਸਫ਼ੋਟ ਦੁਆਰਾ ਤਬਾਹੀ। ਮਿਸਰ ਦੀ "ਸ਼ਰਮ-ਉਲ-ਸ਼ੇਖ" ਰੀਜ਼ੋਰਟ ਤੋਂ ਉੱਡੇ, ਇਸ ਵਿਮਾਨ ਵਿਚ 217 ਰੂਸੀ ਮੁਸਾਫ਼ਰਾਂ ਤੋਂ ਬਿਨਾਂ, ਜਹਾਜ਼ੀ ਅਮਲੇ (Crew) ਦੇ 7 ਮੁਲਾਜ਼ਮ ਵੀ ਸ਼ਾਮਿਲ ਸਨ। ਆਈਸਿਸ



ਦੁਆਰਾ ਬਣਾਏ ਘਰੋਗੀ ਬੰਬ (Home made Bomb) ਦੁਆਰਾ ਇਹ ਜਹਾਜ਼ ਤਬਾਹ ਕੀਤਾ ਗਿਆ। 224 ਮੌਤਾਂ ਹੋਈਆਂ। ਇਸ ਆਤੰਕੀ ਹਮਲੇ ਦੀ ਜ਼ਿੰਮੇਵਾਰੀ ਆਈਸਿਸ ਨੇ ਕਬੂਲ ਕੀਤੀ।

ਸਾਈਨਾਈ ਥਲ ਵਿਚ ਡਿੱਗੇ ਜਹਾਜ਼ ਦੇ ਮਲਬੇ ਅਤੇ ਮੁਸਾਫ਼ਰਾਂ ਦੇ ਸਾਮਾਨ ਦੀ ਵੀਡੀਓ-ਫੁੱਟੇਜ, ਤਸਵੀਰਾਂ ਅਤੇ ਹੋਰ ਜਾਣਕਾਰੀ ਇੰਟਰਨੈੱਟ ਤੋਂ ਮਿਲ ਸਕਦੀ ਹੈ। ਨਿਸ਼ਾਨਾ ਰੂਸ ਦੀ ਆਈਸਿਸ ਵਿਰੋਧੀ ਨੀਤੀ ਅਤੇ ਸਰਗਰਮੀਆਂ ਸਨ।

## ਝਾਕੀ-2

### ਬੈਰੂਤ ਵਿਚ ਆਤਮਘਾਤੀ ਹਮਲਾ
### ਨਵੰਬਰ 12, 2015

ਲੈਬਨਾਨ ਦੀ ਰਾਜਧਾਨੀ ਬੈਰੂਤ ਵਿਚ ਆਈਸਿਸ ਦੇ ਦੋ ਆਤਮਘਾਤੀ ਬੰਬਾਂ ਨੇ ਹਮਲਾ ਕੀਤਾ। ਨਿਸ਼ਾਨਾ ਸ਼ੀਆ ਮੁਸਲਮਾਨ ਅਤੇ ਉਨ੍ਹਾਂ ਦੀ ਆਈਸਿਸ ਵਿਰੋਧੀ ਨੀਤੀ ਸੀ। ਇਸ ਆਤੰਕਵਾਦੀ ਹਮਲੇ ਵਿਚ 43 ਲੋਕ ਮਾਰੇ ਗਏ ਅਤੇ 200-400 ਤਕ ਘਾਇਲ ਹੋਏ। ਇਸ ਦਾ ਪੂਰਾ ਵੇਰਵਾ, ਫੋਟੋ, ਵੀਡੀਓ-ਫੁੱਟੇਜ ਤੇ ਹੋਰ ਜਾਣਕਾਰੀ ਇੰਟਰਨੈੱਟ ਤੋਂ ਪ੍ਰਾਪਤ ਕਰੋ।

## ਝਾਕੀ-3

### ਫਰਾਂਸ ਦੀ ਰਾਜਧਾਨੀ ਪੈਰਸ ਉੱਤੇ ਆਤੰਕਵਾਦੀ ਹਮਲੇ
### 13 ਤੇ 14 ਨਵੰਬਰ, 2015

"ਆਈਸਿਸ" ਵਲੋਂ ਫਰਾਂਸ ਦੀ ਰਾਜਧਾਨੀ ਪੈਰਸ ਦੇ ਵੱਖ, ਵੱਖ ਥਾਵਾਂ ਉੱਤੇ, ਇਹ ਸਿਲਸਿਲੇਵਾਰ, ਕੋਆਰਡੀਨੇਟਿਡ ਹਮਲੇ, 13 ਨਵੰਬਰ ਨੂੰ ਰਾਤ ਦੇ 9 ਵੱਜ ਕੇ 20 ਮਿੰਟ ਉੱਤੇ ਸ਼ੁਰੂ ਕੀਤੇ ਗਏ ਅਤੇ 14 ਨਵੰਬਰ, 2015 ਨੂੰ ਸਵੇਰੇ 00.58 ਸਕਿੰਟਾਂ ਉੱਤੇ ਇਨ੍ਹਾਂ ਦਾ ਅੰਤ ਹੋਇਆ। ਦਹਿਸ਼ਤ ਦਾ ਇਹ ਨੰਗਾ ਨਾਚ 2 ਘੰਟੇ 40 ਮਿੰਟ ਤੇ 58 ਸਕਿੰਟ ਤਕ ਚੱਲਦਾ ਰਿਹਾ। ਇਨ੍ਹਾਂ ਦੌਰਾਨ 130 ਲੋਕ ਮਾਰੇ ਗਏ ਅਤੇ 368 ਲੋਕ ਜ਼ਖ਼ਮੀ ਹੋਏ। 7 ਆਤੰਕਵਾਦੀ ਮਾਰੇ ਗਏ ਅਤੇ ਇਕ ਆਪਣੀ ਆਤਮਘਾਤੀ ਪੇਟੀ ਅਣਚੱਲੀ ਹੀ ਪੈਰਸ ਵਿਚ ਛੱਡ ਕੇ, ਭਗੌੜਾ ਹੋ ਗਿਆ।

ਇਸ ਹਮਲੇ ਦਾ ਮਾਸਟਰਮਾਈਂਡ (Mastermind) ਅਬਦਲ ਹਮੀਦ ਆਬਾਊਦ (Abdelhamaid Abaaud) ਨੂੰ ਸਮਝਿਆ ਜਾਂਦਾ ਸੀ, ਪਰ ਹੁਣ ਇਨ੍ਹਾਂ ਨੂੰ ਹੁਕਮ ਦੇਣ ਵਾਲੇ ਆਕਾ ਬੈਲਜੀਅਮ ਦੇ ਦੱਸੇ ਜਾਂਦੇ ਹਨ ਅਤੇ ਉਹ ਰੂਪੋਸ਼ ਹਨ। ਅਬਦਲ ਹਮੀਦ 18 ਨਵੰਬਰ, 2015 ਨੂੰ, ਪੈਰਸ ਦੀ ਇਕ ਅਪਾਰਟਮੈਂਟ ਵਿਚ ਅਪਣੇ ਹੋਰ ਸਾਥੀਆਂ ਸਮੇਤ, ਪੁਲਿਸ ਮੁਕਾਬਲੇ (Shoot out) ਵਿਚ ਮਾਰਿਆ ਗਿਆ।

ਪੈਰਸ ਵਿਚ ਹੋਏ ਇਨ੍ਹਾਂ ਸਿਲਸਿਲੇਵਾਰ ਹਮਲਿਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ। ਇਸ ਝਾਕੀ ਨੂੰ ਵੱਖ, ਵੱਖ ਦ੍ਰਿਸ਼ਾਂ ਵਿਚ ਵਿਖਾਇਆ ਜਾ ਸਕਦਾ ਹੈ।

**13 ਨਵੰਬਰ, 2015**

| ਨੰਬਰ | ਸਮਾਂ | ਸਥਾਨ |
|---|---|---|
| 1. | 21.20 | ਪਹਿਲਾ ਆਤਮਘਾਤੀ ਹਮਲਾ ਫਰਾਂਸ ਦੇ ਨੈਸ਼ਨਲ ਸਟੇਡੀਅਮ (Stade De France) ਦੇ ਬਾਹਰ ਇਕ ਆਤਮਘਾਤੀ ਬੰਬ ਦੁਆਰਾ ਹੋਇਆ।<br>ਸਟੇਡੀਅਮ ਵਿਚ ਇਸ ਸਮੇਂ ਫਰਾਂਸ ਤੇ ਜਰਮਨੀ ਵਿਚਕਾਰ ਫੁੱਟਬਾਲ (Soccer) ਦਾ ਅੰਤਰਰਾਸ਼ਟਰੀ ਦੋਸਤਾਨਾ ਮੈਚ ਚੱਲ ਰਿਹਾ ਸੀ। ਹਜ਼ਾਰਾਂ ਦਰਸ਼ਕ ਹਾਜ਼ਰ ਸਨ। ਫਰਾਂਸ ਦਾ ਪ੍ਰਧਾਨ ਫਰਾਂਸਵਾ ਉਲਾਂਡ ਵੀ ਹਾਜ਼ਰ ਸੀ।<br>ਆਤਮਘਾਤੀ ਬੰਬ ਦਾ ਇਰਾਦਾ ਸਟੇਡੀਅਮ ਵਿਚ ਦਾਖਲ ਹੋ ਕੇ, ਇਹ ਧਮਾਕਾ, ਸਟੇਡੀਅਮ ਦੇ ਅੰਦਰ ਕਰਨ ਦਾ ਸੀ। ਪਰ ਸਕਿਉਰਿਟੀ ਗਾਰਡਜ਼ ਨੇ ਉਸ ਨੂੰ ਗੇਟ ਉੱਤੇ ਹੀ ਰੋਕ ਲਿਆ। ਇਸ ਲਈ ਉਸ ਨੇ ਗੇਟ ਦੇ ਨੇੜੇ ਹੀ ਆਪਣੇ ਆਪ ਨੂੰ, ਆਪਣੀ ਆਤਮਘਾਤੀ ਪੇਟੀ ਨਾਲ ਉਡਾ ਲਿਆ। ਉਸ ਦੇ ਨਾਲ ਹੀ ਕੋਲ ਖੜ੍ਹਾ ਇਕ ਹੋਰ ਵਿਅਕਤੀ ਵੀ ਮਾਰਿਆ ਗਿਆ। |
| 2. | 21.25 | ਪੈਰਸ ਦੇ RUE BICHT ਵਿਖੇ ਏ.ਕੇ.-47 ਨਾਲ ਗੋਲੀਬਾਰੀ ਕੀਤੀ ਗਈ। ਕਈ ਮਰੇ ਤੇ ਜ਼ਖ਼ਮੀ ਹੋਏ। |
| 3. | 21.30 | ਫਰਾਂਸ ਦੇ ਨੈਸ਼ਨਲ ਸਟੇਡੀਅਮ ਦੇ ਬਾਹਰ ਇਕ ਹੋਰ ਆਤਮਘਾਤੀ ਬੰਬ ਨੇ ਆਪਣੇ ਆਪ ਨੂੰ ਉਡਾ ਲਿਆ। ਹੋਰ ਕੋਈ ਨਾ ਮਰਿਆ। |
| 4. | 21.32 | ਪੈਰਸ ਦੇ RUE DE LA Fontain ਵਿਖੇ ਗੋਲੀਬਾਰੀ (Shooting) ਕੀਤੀ ਗਈ। ਕੁਝ ਲੋਕ ਮਰੇ, ਕੁਝ ਜ਼ਖ਼ਮੀ ਹੋਏ। |
| 5. | 21.36 | ਪੈਰਸ ਦੇ RUE DE LA CHARONNE ਵਿਖੇ ਲੋਕਾਂ ਉੱਤੇ ਗੋਲੀਬਾਰੀ ਕੀਤੀ ਗਈ। |



| | | |
|---|---|---|
| 6. | 21.40 | ਵੌਲਟੇਅਰ ਬੁਲੇਵਾਰਡ ਦੇ ਇਕ ਕੈਫ਼ੇ ਵਿਚ ਆਤਮਘਾਤੀ ਧਮਾਕਾ ਕੀਤਾ ਗਿਆ, ਕਈ ਮੌਤਾਂ, ਕਈ ਜ਼ਖ਼ਮੀ। |
| 7. | 21.40 ਤੋਂ 14 ਨਵੰਬਰ, 2015 00.58 ਤਕ | ਪੈਰਸ ਦੇ ਬਾਟਾਕਲਾਨ ਥੀਏਟਰ (BATACLAN THEATRE) ਉੱਤੇ ਆਤੰਕਵਾਦੀ ਹਮਲਾ, ਸਭ ਤੋਂ ਵਧ ਸਮੇਂ ਤਕ ਚੱਲਦਾ ਰਿਹਾ। ਇਹ ਥੀਏਟਰ ਵੌਲਟੇਅਰ ਬੁਲੇਵਾਰਡ ਉੱਤੇ ਹੈ।<br>ਉਸ ਵੇਲੇ ਇਸ ਥੀਏਟਰ ਵਿਚ ਅਮਰੀਕਨ ਬੈਂਡ EAGLES OF DEATH METAL ਦਾ ਸੰਗੀਤਕ ਪ੍ਰੋਗਰਾਮ (CONCERT) ਚੱਲ ਰਿਹਾ ਸੀ। 1500 ਦੇ ਕਰੀਬ ਦਰਸ਼ਕ ਹਾਜ਼ਰ ਸਨ।<br>ਥੀਏਟਰ ਦੇ ਗੇਟ ਮੂਹਰੇ ਇਕ ਕਾਰ ਆ ਕੇ ਖੜ੍ਹੀ। ਉਸ ਵਿੱਚੋਂ ਕਾਲੇ ਕੱਪੜਿਆਂ ਵਿਚ, ਤਿੰਨ ਆਤੰਕਵਾਦੀ "ਅੱਲਾ-ਹੂ-ਅਕਬਰ" ਦੇ ਨਾਅਰੇ ਲਾਉਂਦੇ ਹੋਏ ਉੱਤਰੇ ਅਤੇ ਥੀਏਟਰ ਵਿਚ ਦਾਖਲ ਹੋ ਗਏ। ਆਪਣੀਆਂ ਏ.ਕੇ.-47 ਰਾਈਫ਼ਲਾਂ ਨਾਲ ਉਨ੍ਹਾਂ ਨੇ ਦਰਸ਼ਕਾਂ ਉੱਤੇ ਅੰਧਾਧੁੰਦ ਫਾਇਰਿੰਗ ਸ਼ੁਰੂ ਕਰ ਦਿੱਤੀ। ਉਨ੍ਹਾਂ ਉੱਤੇ ਹੈਂਡ ਗਰਨੇਡ ਵੀ ਸੁੱਟੇ। ਉਨ੍ਹਾਂ ਨੂੰ ਬੰਧਕ (Hostage) ਬਣਾ ਲਿਆ। ਫਾਇਰਿੰਗ ਦੌਰਾਨ ਉਨ੍ਹਾਂ ਨੇ 3-4 ਵਾਰ ਰਾਈਫ਼ਲਾਂ ਦੇ ਮੈਗਜ਼ੀਨ ਬਦਲੇ (Reloaded)। ਦਰਸ਼ਕਾਂ ਵਿਚ ਭਗਦੜ ਮਚ ਗਈ। ਕਈਆਂ ਨੇ ਉੱਥੋਂ ਭੱਜ ਨਿਕਲਣ ਦਾ ਯਤਨ ਕੀਤਾ। ਕਈ ਵਾਸ਼ਰੂਮਾਂ ਵਿਚ ਛੁਪ ਗਏ ਤੇ ਕਈ ਮਰੇ ਹੋਏ ਹੋਣ ਦਾ ਨਾਟਕ ਕਰਦੇ ਹੋਏ, ਫਰਸ਼ ਉੱਤੇ ਲੇਟ ਗਏ।<br>14 ਨਵੰਬਰ, 2015 ਨੂੰ ਸਵੇਰ ਦੇ 00.20 ਸਕਿੰਟ ਉੱਤੇ ਏਥੇ ਫਰਾਂਸ ਦੀ ਸਕਿਉਰਿਟੀ ਫੋਰਸ ਪਹੁੰਚ ਗਈ। ਆਤੰਕਵਾਦੀਆਂ ਅਤੇ ਪੋਲੀਸ ਵਿਚਕਾਰ ਗੋਲੀਬਾਰੀ ਹੋਈ (Shootout)। ਇਸ ਦੌਰਾਨ ਦੋ ਆਤੰਕਵਾਦੀਆਂ ਨੇ ਆਪਣੇ |

ਆਪ ਨੂੰ ਆਤਮਘਾਤੀ ਪੇਟੀਆਂ ਨਾਲ ਉਡਾ ਲਿਆ। ਤੀਜਾ ਮੁਕਾਬਲੇ ਵਿਚ ਗੋਲੀਆਂ ਨਾਲ ਮਾਰਿਆ ਗਿਆ। ਸਵੇਰ ਦੇ 00.58 ਸਕਿੰਟ ਉੱਤੇ ਸਕਿਊਰਿਟੀ ਫੋਰਸ ਦਾ ਇਹ ਉਪਰੇਸ਼ਨ ਖਤਮ ਹੋਇਆ। ਏਥੇ 89 ਲੋਕਾਂ ਦੀ ਮੌਤ ਹੋਈ ਅਤੇ ਅਨੇਕਾਂ ਜ਼ਖ਼ਮੀ ਹੋਏ।

8. 21.53 ਫਰਾਂਸ ਦੇ ਨੈਸ਼ਨਲ ਥੀਏਟਰ ਦੇ ਬਾਹਰ ਇਕ ਹੋਰ ਆਤਮਘਾਤੀ ਬੰਬ ਨੇ ਆਪਣੇ ਆਪ ਨੂੰ ਉਡਾ ਲਿਆ। ਇਹ ਆਤੰਕਵਾਦੀ ਹੋਰ ਕਿਸੇ ਨੂੰ ਨਾ ਮਾਰ ਸਕਿਆ।

**–ਫ਼ੇਡ ਆਊਟ–**

*–ਉਪ੍ਰੋਕਤ ਝਾਕੀਆਂ ਦੇ 'ਫ਼ੇਡ ਆਊਟ' ਤੋਂ ਬਾਅਦ ਮੰਚ ਉੱਤੇ ਚਾਨਣ ਹੁੰਦਾ ਹੈ, ਤਾਂ "ਇੱਕ", "ਦੋ" ਅਤੇ "ਔਰਤ" ਪਾਤਰ ਨਜ਼ਰ ਆਉਂਦੇ ਹਨ। ਉਹ ਡੂੰਘੀ ਸੋਚ ਵਿਚ ਹਨ। ਟੀ.ਵੀ. ਉੱਤੇ ਵੇਖੀਆਂ ਉਪ੍ਰੋਕਤ ਝਾਕੀਆਂ ਦੇ ਪ੍ਰਭਾਵ ਹੇਠ ਉਹ ਚਿੰਤਤ ਹਨ–*

**ਇੱਕ**

ਅਤਿਵਾਦ ਦੀ ਵਿਸ਼ਵੀ 'ਨ੍ਹੇਰੀ
ਹਰ ਪਲ ਮੇਰਾ ਰੁਲ ਜਾਂਦਾ ਹੈ।
ਸੋਚਾਂ ਤੇ ਖਾਣੇ ਦੇ ਅੰਦਰ,
ਲਹੂ ਮਾਨਵ ਦਾ ਘੁਲ ਜਾਂਦਾ ਹੈ।

**ਦੋ**

ਟੀ.ਵੀ., ਇੰਟਰਨੈੱਟ ਦੇ ਉੱਤੇ
ਕਾਂਡ ਖ਼ੌਫ਼ ਦਾ ਖੁੱਲ ਜਾਂਦਾ ਹੈ

**ਔਰਤ**

ਅੱਲਾ ਦੇ ਨਾਂ 'ਤੇ ਜੱਨਤ ਨੂੰ,
ਵੇਚ ਰਹੇ ਹਨ, ਇਹ ਸ਼ੈਤਾਨ।
ਹਿੰਸਾ ਦੇ ਦਾਵਾਨਲ ਬਣ ਕੇ,
ਫੈਲ ਰਹੇ ਹਨ ਇਹ ਹੈਵਾਨ।



**ਇੱਕ**

ਜੀਵਨ, ਮੌਤ ਨੂੰ ਮੁੜ ਪਰਿਭਾਸ਼ਤ,
ਕਰਨਾ ਚਾਹਵਣ ਇਹ ਜਹਾਦੀ।

**ਦੋ**

ਦਾਣੇ ਵਿਚ ਹੀ ਬੰਦ ਹੁੰਦੀ ਹੈ,
ਦਾਣੇ ਦੀ ਬਰਬਾਦੀ !

*–ਪਿਛੋਕੜ 'ਚੋਂ "ਇੱਕ" ਤੇ "ਦੋ" ਦੇ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

**ਔਰਤ**

ਵਿਸ਼ਵ–ਖ਼ੌਫ਼ ਦੀ ਤੋੜੇਗੀ ਹੁਣ,
[1] ਵਿਸ਼ਵ–ਕੋਲੀਸ਼ਨ ਹੀ ਸਰਦਾਰੀ।
[2] ਰੱਕਤ–ਬੀਜ ਦੀ ਰੱਤ ਪੀਣ ਲਈ,
[3] ਦੁਰਗਾ ਕੀਤੀ ਖ਼ੂਬ ਤਿਆਰੀ।

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

**–ਫ਼ੇਡ ਆਊਟ–**

---

1. ਵਿਸ਼ਵ ਕੋਲੀਸ਼ਨ : Coalition of World Forces of different Countries against ISIS
2. ਰਕਤ–ਬੀਜ : ਉਹ ਰਾਖਸ਼ਿਸ਼ ਜਿਸ ਦੇ ਖ਼ੂਨ ਦੀ ਹਰ ਬੂੰਦ ਵਿੱਚੋਂ ਇਕ ਹੋਰ ਰਾਖਸ਼ਿਸ਼ ਪੈਦਾ ਹੋ ਜਾਂਦਾ ਸੀ।
3. ਦੁਰਗਾ : ਉਹ ਦੇਵੀ ਜਿਸ ਨੇ ਰਕਤ–ਬੀਜ ਦਾ ਖ਼ੂਨ ਪੀ ਕੇ, ਉਸ ਦਾ ਬੀਜ–ਨਾਸ਼ ਕੀਤਾ।

ਮੰਚ ਉੱਤੇ "ਮਸਖਰਾਖਾਨਾ" ਦਾ ਦ੍ਰਿਸ਼ ਹੈ। "ਮਸਖਰਾ" ਤੇ "ਮਸਖਰੀ" ਦੇ ਮਸਖਰੀਆਂ ਕਰਨ ਵਾਲੇ ਸੰਦ, ਹੋਰ ਸਹਾਇਕ ਸਮੱਗਰੀ, ਵੇਸ਼ਭੂਸ਼ਾ ਅਤੇ ਮਖੌਟੇ ਆਦਿ ਸਜਾ ਕੇ ਰੱਖੇ ਹੋਏ ਹਨ।

ਮੰਚ ਉੱਤੇ ਅਨ੍ਹੇਰਾ ਹੈ। ਪਿਛੋਕੜ ਵਿੱਚੋਂ ਸੰਗੀਤ ਦੀਆਂ ਧੁਨਾਂ ਦੇ ਨਾਲ ਸੂਫੀ ਕਵੀ ਬੁੱਲ੍ਹੇ ਸ਼ਾਹ ਦੀ ਇਕ ਕਾਫ਼ੀ ਦੇ ਹੇਠਾਂ ਲਿਖੇ ਬੋਲ ਸੁਣਾਈ ਦਿੰਦੇ ਹਨ।

ਝੂਠ ਆਖਾਂ ਤੇ ਕੁਝ ਬਚਦਾ ਏ,
ਸੱਚ ਆਖਿਆਂ ਭਾਂਬੜ ਮਚਦਾ ਏ।
ਜੀ ਦੋਂਹਾਂ ਗੱਲਾਂ ਤੋਂ ਜਚਦਾ ਏ,
ਜਚ ਜਚ ਕੇ ਜਿਹਵਾ ਕਹਿੰਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ,
ਮੂੰਹ ਆਈ ਬਾਤ ਨਾ ਰਹਿੰਦੀ ਏ।

*-ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਕਾਫ਼ੀ ਚਿਰ ਗੂੰਜਦੀਆਂ ਰਹਿੰਦੀਆਂ ਹਨ-*

*-ਵਕਫ਼ਾ-*

ਡੁਗਡੁਗੀ ਵੱਜਦੀ ਹੈ। ਇਕ ਜ਼ਨਾਨਾ ਅਤੇ ਇਕ ਮਰਦਾਨਾ ਆਵਾਜ਼ ਦੇ ਹਾਸੇ
ਸੁਣਾਈ ਦਿੰਦੇ ਹਨ।
ਮੰਚ ਉੱਤੇ ਚਾਨਣ, ਹੌਲੀ ਹੌਲੀ ਪਰਤਦਾ ਹੈ ਤਾਂ "ਮਸਖਰਾ"
ਤੇ "ਮਸਖਰੀ" ਡੁਗਡੁਗੀਆਂ ਵਜਾਉਂਦੇ ਹੋਏ ਦਿਖਾਈ ਦਿੰਦੇ ਹਨ।
ਉਹ ਪੂਰੀ ਮਸਤੀ ਵਿਚ ਹਨ। ਇਸ ਦ੍ਰਿਸ਼ ਨੂੰ ਉਹ "ਤਮਾਸ਼ੇ" ਦੇ ਰੂਪ
ਵਿਚ ਪੇਸ਼ ਕਰਦੇ ਹਨ।

**ਮਸਖਰਾ**

ਪੁੱਠੀ ਹਾਂਡੀ, ਪਾਣੀ ਪਾਵੇ,
ਵੇਖੋ ਬਾਂਦਰ ਬੀਨ ਵਜਾਵੇ।

**ਮਸਖਰੀ**

ਨਾ ਇਹ ਰੋਵੇ, ਨਾ ਇਹ ਹੱਸੇ,
ਕੀ ਬੋਲੇ ? ਤੇ ਕੀ ਇਹ ਦੱਸੇ ?

*-"ਮਸਖਰਾ" ਤੇ "ਮਸਖਰੀ" ਡੁਗਡੁਗੀਆਂ ਵਜਾਉਂਦੇ ਹੋਏ ਦਰਸ਼ਕਾਂ ਨੂੰ ਸੰਬੋਧਨ ਕਰਦੇ ਹਨ-*

**ਮਸਖਰਾ ਤੇ ਮਸਖਰੀ (ਇਕੱਠੇ)**

ਪੈਸੇ ਸੁੱਟ, ਤਮਾਸ਼ਾ ਵੇਖ,
ਤੂੰ ਵੀ ਭੇਖ ਤੇ ਮੈਂ ਵੀ ਭੇਖ।
ਵਿਕਿਆ ਕੋਈ ਸਿਆਸਤ ਕਰਦਾ,
ਧਰਮਾਂ ਵਿਚ ਬਿਓਪਾਰ ਨੂੰ ਵੇਖ।
ਖਾਲੀ ਭਾਂਡੇ ਵਾਂਗ ਖੜਕਦੇ,
ਨੇਤਾ, ਮੰਗਤਾ ਤੇ 'ਦਰਵੇਸ਼'।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। "ਮਸਖਰਾ" ਤੇ "ਮਸਖਰੀ" ਨੱਚਦੇ, ਟੱਪਦੇ ਤੇ ਪ੍ਰਤੀਧੁਨੀਆਂ ਦੀ ਸੁਰ ਵਿਚ ਸੁਰ ਮਿਲਾਉਂਦੇ ਹਨ।-*

*-ਵਕਫ਼ਾ-*

**ਮਸਖਰੀ**

ਖਾਲੀ ਘੜੇ 'ਚ ਮੋਰੀ ਕਰਕੇ,
ਉਸਨੂੰ ਇਹ ਹੁਣ ਭਰਨਾ ਚਾਹਵੇ।
ਆਪੇ ਬਣਿਆਂ ਨਾਗ ਜ਼ਹਿਰੀਲਾ,
ਆਪੇ ਨੀਰੋ ਬੀਨ ਵਜਾਵੇ।

**ਮਸਖਰਾ**

ਅੱਖਾਂ ਅੰਨ੍ਹੀਆਂ, ਵੇਖ ਨਾ ਸਕੇ।
ਜੀਭ ਕੱਟੀ ਤੇ ਕੰਨ ਨੇ ਬੋਲੇ।



ਆਪੇ ਆਪਣੀ ਟਿੰਡ ਘੜਾਵੇ,
ਆਪੇ ਮਾਰੇ ਉਸ 'ਤੇ ਠੋਲੇ।

*-ਵਕਫ਼ਾ-*

*-ਸਵਾਲੀਆ ਨਿਸ਼ਾਨ ਬਣਿਆਂ "ਮਸਖਰਾ" ਇੱਕੋ ਸਮੇਂ "ਮਸਖਰੀ" ਤੇ ਦਰਸ਼ਕਾਂ ਨੂੰ ਸੰਬੋਧਨ ਕਰਦਾ ਹੈ-*

**ਮਸਖਰਾ**

ਗਧੇ ਨਾਲ, ਗਧੀ ਦੀ ਯਾਰੀ।
ਲੱਭੇ ਹਰ ਬੰਦਾ ਹੀ ਕੰਵਾਰੀ।

*-ਵਕਫ਼ਾ-*

ਇਕ ਤੋਂ ਬਾਅਦ ਦੂਜੇ ਨੂੰ ਭੋਗੇ,
[1] ਸਿੰਗਲ ਗਧੀ, ਸਦਾ ਕੰਵਾਰੀ।

**ਮਸਖਰੀ**

ਨਾਰੀ, ਨਾਰੀ ਫਿਰੇ ਭਟਕਦਾ,
ਬੰਦਾ ਨਾ ਪਰ ਬਣੇ ਵੇਸਵਾ।

**ਮਸਖਰਾ**

ਭੱਜਿਆ ਸੱਪ, ਬਚ ਗਈ ਪਟਾਰੀ,
ਨਵੇਂ ਯੁੱਗ ਦਾ ਨਵਾਂ ਸਪੇਰਾ।

**ਮਸਖਰੀ**

ਬੀਜਿਆ ਸੀ ਇਹਨੇ ਬਾਗ਼ ਬਗ਼ੀਚਾ,
ਬਣਿਆਂ ਇਹ ਗਿਰਝਾਂ ਦਾ ਡੇਰਾ।

**ਮਸਖਰਾ**

ਮੁਰਗ਼ਾ, ਮੁਰਗ਼ੀ ਅੰਡਾ ਬਣਦੇ,
ਅੰਡੇ ਕਦੇ ਨਾ ਹਾਥੀ ਜਣਦੇ।

1. ਸਿੰਗਲ - ਅਣਵਿਆਹੀ, ਇਕੱਲੀ

**ਮਸਖਰੀ**

ਤੂੰ ਮਦਾਰੀ

**ਮਸਖਰਾ**

ਤੂੰ ਮਦਾਰੀ

**ਮਸਖਰਾ ਤੇ ਮਸਖਰੀ (ਇਕੱਠੇ)**

ਪਿੰਜਰੇ ਉੱਡੇ ਗਏ ਮਾਰ ਉਡਾਰੀ।
ਤੇਰੀ ਮੇਰੀ ਆ ਗਈ ਵਾਰੀ।

*-ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਦੇ ਨਾਲ ਫਲੈਸ਼ ਲਾਈਟ ਜਗੂੰ ਬੁਝੂੰ ਕਰਦੀ ਹੈ-*

**ਮਸਖਰਾ**

ਪੌਣਾਂ ਦੇ ਵਿਚ ਬੀਜੇ ਬੀ,
ਸੋਚੇ ਕੀ ? ਕਰੇ ਇਹ ਕੀ ?

*-"ਮਸਖਰੀ" ਨ੍ਰਿਤ ਕਰਦੀ ਹੋਈ ਹੇਠ ਲਿਖੇ ਬੋਲ ਗਾ ਕੇ ਬੋਲਦੀ ਹੈ-*

**ਮਸਖਰੀ**

"ਲਾਗਾ ਚੁਨਰੀ ਪੇ ਦਾਗ਼,
ਛੁਪਾਊਂ ਕੈਸੇ।"
"ਅੱਲਾ", "ਅੱਲਾ" ਕਰੂੰ,
ਅੱਲਾ ਪਾਊਂ ਕੈਸੇ ?

**ਮਸਖਰਾ**

ਅਤਿਵਾਦੀ ਸਾਡਾ ਲਹੂ
ਪੀਏ ਜੈਸੇ

*-ਡੁਗਡੁਗੀ ਵਜਾਉਂਦੇ ਹੋਏ "ਮਸਖਰੀ" ਤੇ "ਮਸਖਰਾ" ਕ੍ਰਮਵਾਰ ਹੇਠ ਲਿਖੇ ਬੋਲ ਬੋਲਦੇ ਹੋਏ ਨੱਚਦੇ ਤੇ ਟੱਪਦੇ ਹਨ-*



**ਮਸਖਰੀ**

"ਅੱਲਾ", "ਅੱਲਾ" ਕਰੂੰ
"ਅੱਲਾ" ਪਾਊਂ ਕੈਸੇ ?

**ਮਸਖਰਾ**

ਅਤਿਵਾਦੀ ਸਾਡਾ ਲਹੂ
ਪੀਏ ਜੈਸੇ।

*-ਵਕਫ਼ਾ-*

**ਮਸਖਰੀ**

ਆਪੇ ਆਪਣੇ ਚੁੰਢੀ ਵੱਢੇ,
ਘਰ ਨੂੰ ਆਪ ਚੁਆਤੀ ਲਾਵੇ।
ਬਲਦੇ ਘਰ ਵੱਲ ਉਂਗਲੀ ਕਰਕੇ,
ਮੁੰਦਰੀ ਆਪਣੀ ਆਪ ਵਿਖਾਵੇ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਮਸਖਰਾ ਤੇ ਮਸਖਰੀ (ਇਕੱਠੇ)**

*-ਦਰਸ਼ਕਾਂ ਨੂੰ ਸੰਬੋਧਨ ਕਰਦੇ ਹੋਏ-*

ਪੈਸੇ ਸੁੱਟ ਤਮਾਸ਼ਾ ਵੇਖ।
ਤੂੰ ਵੀ ਭੇਖ ਤੇ ਮੈਂ ਵੀ ਭੇਖ।
ਵਿਕਿਆ ਕੋਈ ਸਿਆਸਤ ਕਰਦਾ,
ਧਰਮਾਂ ਵਿਚ ਵਿਓਪਾਰ ਨੂੰ ਵੇਖ।
ਖਾਲੀ ਭਾਂਡੇ ਵਾਂਗ ਖੜਕਦੇ,
ਨੇਤਾ, ਮੰਗਤਾ ਤੇ ਦਰਵੇਸ਼।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ। "ਮਸਖਰਾ" ਤੇ "ਮਸਖਰੀ" ਹੱਸਦੇ, ਨੱਚਦੇ ਤੇ ਗਾਉਂਦੇ ਹਨ। ਪ੍ਰਤੀਧੁਨੀਆਂ ਦੀ ਸੁਰ ਵਿਚ ਸੁਰ ਮਿਲਾਉਂਦੇ ਹਨ-*

*-ਵਕਫ਼ਾ-*

**ਮਸਖਰਾ**

ਮਾਨਵ ਤੋਂ ਦਾਨਵ ਬਣਿਆ ਹੈ,
ਅਤਿਵਾਦ ਦਾ ਇਹ ਇਸਲਾਮ।
ਜੰਨਤ ਦੇ ਲਈ ਬੰਬ ਬਣ ਫਟਦਾ,
ਕਰਦਾ ਸਭ ਦਾ ਕੰਮ ਤਮਾਮ।

**ਮਸਖਰੀ**

ਸਦੀਆਂ ਤੋਂ ਇਹ ਨਫ਼ਰਤ ਦਾ ਹੀ,
ਪਾਠ ਨਿੱਤ ਹੀ ਕਰਦੇ ਰਹੇ ਨੇ।
ਧਰਮ ਦੇ ਨਾਂ 'ਤੇ ਕਰਨ ਸਿਆਸਤ,
ਸ਼ੀਆ, ਸੁੰਨੀਂ ਲੜਦੇ ਰਹੇ ਨੇ।

**ਮਸਖਰਾ**

ਸੁੰਨੀਂ ਦੇ ਸਿਰ ਚੜ੍ਹਿਆ ਖ਼ੂਨ,
ਜੰਮਿਆਂ "ਆਈਸਿਸ" ਦਾ ਜਨੂੰਨ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਮਸਖਰੀ**

ਸ਼ੀਆ, ਸੁੰਨੀਂ, ਕਾਫ਼ਰ ਸੱਭੇ,
ਇਕ ਤੱਕੜੀ ਵਿਚ "ਆਈਸਿਸ" ਤੋਲੇ।
ਬਿਨਾ ਵਿਤਕਰੇ ਮਾਰੀ ਜਾਵੇ,
ਘੱਟੇ ਦੇ ਵਿਚ ਕੌਡੀਆਂ ਰੋਲੇ।

**ਮਸਖਰਾ**

ਨਾਸ਼ਮਾਨ ਹੈ ਬੰਦਾ ਖਾਕੀ,
ਆਪਣੀ ਸੋਚ 'ਚ "ਅੱਲਾ" ਰੰਗਿਆ,
ਲਾਵੇ ਅਸਮਾਨਾਂ ਨੂੰ ਟਾਕੀ।



**ਮਸਖਰੀ**

ਕਾਲੀ ਮੱਤ ਤੇ ਕਾਲਾ ਵੇਸ,
ਧਰਮ ਰਾਜ ਦੇ ਭੇਖ 'ਚ ਬੈਠੇ,
ਇਸ ਸ਼ਾਤਰ, ਸ਼ੈਤਾਨ ਨੂੰ ਵੇਖ।

**ਮਸਖਰੀ**

ਦਿਨ ਵੇਲੇ ਵੀ ਦੇਖੇ ਤਾਰੇ।
ਬੱਚੇ, ਬੁੱਢੇ ਤੇ ਨਿਰਦੋਸ਼,
ਸਭ ਕੀਤੇ 'ਅੱਲਾ' ਨੂੰ ਪਿਆਰੇ।

*-ਪਿੱਠਭੂਮੀਂ ਦੇ ਪਰਦੇ ਉੱਤੇ, ਕਾਲੇ ਵੇਸ ਵਿਚ, ਉੱਭਰੇ "ਆਈਸਿਸ" ਦੇ ਆਤੰਕਵਾਦੀ ਬਿੰਬਾਂ ਵਲਾਂ ਇਸ਼ਾਰਾ ਕਰਕੇ, ਦਰਸ਼ਕਾਂ ਨੂੰ ਸੰਬੋਧਨ ਕਰਦਾ ਹੋਇਆ, "ਮਸਖਰਾ" ਬੋਲਦਾ ਹੈ-*

**ਮਸਖਰਾ**

ਉਸ ਦੀ ਅੱਖ ਨਾਲ ਜੱਗ ਨੂੰ ਵੇਖ।
ਉਸ ਦੀ ਸੋਚ 'ਚ [1] ਧੋ ਮਨ ਆਪਣਾ,
ਠੁਕ ਜਾਵੇਗੀ ਰੇਖ 'ਚ ਮੇਖ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਮਸਖਰੀ**

ਕੱਟੜਪੰਥੀ ਧਰਮ ਨਚਾਵੇ।
[2] ਮੱਧਪੂਰਬ ਦੀ ਅੰਨ੍ਹੀਂ ਸਿਆਸਤ
"ਅੱਲਾ", "ਅੱਲਾ" ਨਾਲ ਲੜਾਵੇ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

---

1. ਧੋ ਮਨ ਆਪਣਾ : Brainwash Yourself
2. ਮੱਧਪੂਰਬ : Middle East

**ਮਸਖਰਾ**

ਪੱਛਮੀਂ ਸ਼ਕਤੀਆਂ, ਮੁਸਲਮ ਸਿਆਸਤ,
ਵਿਚ ਇਉਂ, ਜਿਉਂ ਟਿੰਡ ਵਿਚ ਕਾਨਾਂ।
ਕੈਂਸਰ ਵਾਂਗੂੰ ਠੋਕ ਦਿੱਤਾ ਹੈ,
ਮੱਧਪੂਰਬ ਵਿਚ ਯੁੱਧ ਦਾ ਫਾਨਾਂ !

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

*-ਵਕਫ਼ਾ-*

*-"ਮਸਖਰਾ" ਤੇ "ਮਸਖਰੀ" ਡੁਗਡੁਗੀਆਂ ਵਜਾਉਂਦੇ ਹਨ। ਮਸਤੀ ਕਰਦੇ ਹਨ। ਨੱਚਦੇ, ਟੱਪਦੇ ਤੇ ਅਠਖੇਲੀਆਂ ਕਰਦੇ ਹਨ। ਗੰਭੀਰ ਰੂਪ ਵਿਚ ਦਰਸ਼ਕਾਂ ਨੂੰ ਸੰਬੋਧਨ ਕਰਦੇ ਹਨ।-*

**ਮਸਖਰਾ ਤੇ ਮਸਖਰੀ (ਇਕੱਠੇ)**

ਸੂਮ ਦੇ ਘਰ ਆਇਆ ਕੰਜੂਸ-
[1]ਜੂਸਰ ਹੇਠ ਗਲਾਸੀ ਰੱਖ ਕੇ,
ਸੁੱਕਾ [2]ਕੀਨੂੰ, ਕੱਢਣ ਜੂਸ-

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

*-ਮੰਚ ਉੱਤੇ ਰੰਗਾ ਰੰਗ ਰੌਸ਼ਨੀਆਂ ਦੀ ਝਿਲਮਿਲ ਹੁੰਦੀ ਹੈ। ਵਿਚ ਵਿਚ ਫਲੈਸ਼ ਲਾਈਟ ਦੇ ਚਮਕਾਰੇ ਪੈਂਦੇ ਹਨ। "ਮਸਖਰਾ" ਤੇ "ਮਸਖਰੀ" ਡੁਗਡੁਗੀਆਂ ਵਜਾਉਂਦੇ ਆਪਣਾ ਤਮਾਸ਼ਾ ਜਾਰੀ ਰਖਦੇ ਹਨ।*

*-ਪਿਛੋਕੜ 'ਚੋਂ ਇਸ ਸਮੇਂ, ਬੁੱਲ੍ਹੇ ਸ਼ਾਹ ਦੀ ਕਾਫ਼ੀ ਦੇ ਹੇਠ ਲਿਖੇ ਬੋਲ, ਸੰਗੀਤ ਦੀ ਸੰਗਤ ਵਿਚ, ਗੀਤ ਵਾਂਗ ਉੱਭਰਦੇ ਹਨ-*

1. ਜੂਸਰ - ਜੂਸ ਜਾਂ ਰਸ ਕੱਢਣ ਵਾਲੀ ਮਸ਼ੀਨ।
2. ਕੀਨੂੰ - ਸੰਗਤਰੇ ਦੀ ਇਕ ਕਿਸਮ।



ਝੂਠ ਆਖਾਂ ਤੇ ਕੁਝ ਬਚਦਾ ਏ,
ਸੱਚ ਆਖਿਆਂ ਭਾਂਬੜ ਮਚਦਾ ਏ।
ਜੀ ਦੋਂਹਾਂ ਗੱਲਾਂ ਤੋਂ ਜਚਦਾ ਏ,
ਜਚ, ਜਚ ਕੇ ਜਿਹਵਾ ਕਹਿੰਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ,
ਮੂੰਹ ਆਈ ਬਾਤ ਨਾ ਰਹਿੰਦੀ ਏ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਹੋਰ ਉੱਚੀਆਂ, ਹੋਰ ਉੱਚੀਆਂ ਹੋਈ ਜਾਂਦੀਆਂ ਹਨ-*

**-ਫ਼ੇਡ ਆਊਟ-**

ਮੰਚ ਉੱਤੇ ਚਾਨਣ ਹੁੰਦਾ ਹੈ, ਤਾਂ ਮੇਜ਼ ਉੱਤੇ ਅਖ਼ਬਾਰਾਂ, ਰਸਾਲੇ ਆਦਿ ਖਿੱਲਰੇ ਹੋਏ ਨਜ਼ਰ ਆਉਂਦੇ ਹਨ। ਕੰਧ ਉੱਤੇ ਸ਼ੈਲਫ਼ ਵਿਚ ਪੁਸਤਕਾਂ ਚਿਣੀਆਂ ਹੋਈਆਂ ਹਨ। ਟੀ.ਵੀ. ਉੱਤੇ ਅੱਜ ਦੇ ਸਮਾਚਾਰ ਚੱਲ ਰਹੇ ਹਨ। "ਕਵੀ" ਆਪਣੇ ਕੰਪਿਊਟਰ ਦੀ ਸਕਰੀਨ ਨੂੰ ਘੂਰ ਰਿਹਾ ਹੈ। ਕੀ-ਬੋਰਡ ਉੱਤੇ ਉਂਗਲਾਂ ਮਾਰਦਾ ਹੋਇਆ, ਮਨਬਚਨੀ ਵਿਚ ਪੈ ਜਾਂਦਾ ਹੈ-

**ਕਵੀ**

"ਆਦਮ-ਬੋ", "ਆਦਮ-ਬੋ" ਕਰਦੇ,
"ਆਈਸਿਸ-ਧਾਰਾ" ਦੇ ਵਿਚਾਰ।
ਸੋਚ, ਸਮਝ ਦੇ ਵਿਵਿਧ ਹੋਣ ਨੂੰ,
ਅਸਲੋਂ ਹੀ ਹਨ ਰਹੇ ਨਿਕਾਰ।

*-ਵਕਫ਼ਾ-*

ਲਹੂ-ਲਿੱਬੜੇ ਟੀ.ਵੀ. ਦੇ ਬਿੰਬ ਸਭ,
ਘਰ, ਘਰ ਵਿਚ ਦਹਿਸ਼ਤ ਫੈਲਾਣ।
ਖਾਣਾ, ਪੀਣਾ, ਸੋਚਣਾ, ਜੀਣਾ,
ਸਭ ਕੁਝ ਹੋਇਆ ਲਹੂ ਲੁਹਾਣ।

*-ਵਕਫ਼ਾ-*

ਨਾ ਅਸੀਂ ਮਰੇ ਤੇ ਨਾ ਅਸੀਂ ਜੀਵੇ,
ਵਿਚ ਵਿਚਕਾਰ ਲਟਕਦੇ ਰਹਿ ਗਏ।
ਕੱਥ ਤੇ ਸੱਚ ਜੁ ਮਿਥਿਆ, ਕਥਿਆ,
ਉਸਨੂੰ ਪੜ੍ਹਦੇ ਤੱਕਦੇ ਰਹਿ ਗਏ।

*-ਇਸ ਸਮੇਂ "ਕਵਿੱਤਰੀ" ਮੰਚ ਉੱਤੇ ਪਰਵੇਸ਼ ਕਰਦੀ ਹੈ। ਕਵੀ ਦੇ ਉੱਪਰ ਬੋਲੇ ਸ਼ਬਦਾਂ ਪ੍ਰਤੀ ਆਪਣਾ ਪ੍ਰਤੀਕਰਮ ਪੇਸ਼ ਕਰਦੀ ਹੈ-*

**ਕਵਿੱਤਰੀ**

ਵਿਸ਼ ਦੇ ਨਾਲ ਹੀ ਵਿਸ਼ ਮਰਦੀ ਹੈ,
ਮਰਨ ਵਿਚਾਰ, ਵਿਚਾਰਾਂ ਨਾਲ।
ਪੱਤਝੜ ਜਿਵੇਂ ਬਦਲ ਜਾਂਦੀ ਹੈ,
ਬਾਗ਼ਾਂ ਦੀਆਂ ਬਹਾਰਾਂ ਨਾਲ।

**ਕਵੀ**

ਸਿਰ 'ਤੇ ਕੱਫਣ ਬੰਨ੍ਹ ਕੇ ਜੀਵਨ,
ਇਹ ਜਿਊਂਦੇ ਨੇ ਮਰਨ ਲਈ।
ਮੌਤ ਇਨ੍ਹਾਂ ਦਾ ਜੀਵਨ-ਦਰਸ਼ਨ,
ਵੀਜ਼ਾ, ਪਾਸਪੋਰਟ ਜੱਨਤ ਲਈ।

*-ਵਕਫ਼ਾ-*

"ਹੂਰਾਂ, ਦੁੱਧ, ਸ਼ਹਿਦ ਦੀਆਂ ਨਦੀਆਂ,
ਚਾਰ ਚੁਫੇਰੇ ਸਵਰਗ-ਨਜ਼ਾਰੇ,
ਸੱਤ ਰੰਗੀਆਂ ਪੀਂਘਾਂ ਦੇ ਹੁਲਾਰੇ।
ਗੁਲਸ਼ਨ, ਫੁੱਲ, ਬਹਾਰਾਂ ਓਥੇ,
ਮਹਿਕ 'ਚ ਨ੍ਹਾਵਣ ਨਦੀਆਂ, ਪੌਣਾਂ।"
ਸੁਣੀਆਂ ਇਹਨਾਂ 'ਤੇ 'ਅੱਲਾ' ਕਹੀਆਂ !!!

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

*-ਵਕਫ਼ਾ-*

**ਕਵਿੱਤਰੀ**

ਬੇਕਾਰ ਹੈ, ਬੇਘਰ ਹੈ,
ਬੇਅਰਥ ਜਵਾਨੀ ਹੈ।
ਮੁੱਦਿਆਂ ਤੋਂ ਬਿਨਾ ਭਟਕੇ-
ਇਹੀ ਅੱਜ ਦੀ ਕਹਾਣੀ ਹੈ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*



**ਕਵੀ**

ਮਰਨਾ ਅਤੇ ਮਾਰਨਾ ਹੀ,
ਮੁੱਦਾ ਬਣਦਾ ਜਹਾਦੀ ਦਾ।
ਮੌਤ ਹੀ ਬਣੇ ਰਸਤਾ,
ਅਨਿਆਂ ਤੋਂ ਆਜ਼ਾਦੀ ਦਾ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਕਵਿੱਤਰੀ**

ਆਦਿ-ਕਾਲ ਤੋਂ ਇਵੇਂ ਰਿਹਾ ਹੈ,
ਜੀਵਨ ਯੁੱਧਾਂ ਦੀ ਕਹਾਣੀ।
ਹਿਟਲਰ, ਟੋਜੋ ਤੇ ਮਸੋਲੀਨੀ,
ਸਦਾ ਰਹੇ ਨਾ ਏਸ ਜਗਤ 'ਤੇ,
ਮਰ ਗਏ ਉਹ ਤੇ ਦਫ਼ਨ ਵਿਚਾਰ।

*-ਵਕਫ਼ਾ-*

"ਆਈਸਿਸ" ਵੀ ਇਕ ਰੁੱਤ ਹੈ ਕਾਲੀ,
ਦਸਤਕ ਦੇ ਰਹੀ ਹਰ ਇਕ ਦੁਆਰ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਕਵੀ**

ਨੀਤੀ ਤੇ ਸਿਸਟਮ ਹੀ ਜੀਕੂੰ,
ਤਸਕਰ ਹਨ, ਹਨ ਵੇਸ਼ੀਆਵਾਂ।
ਜੜ੍ਹ ਤੋਂ ਪੁੱਟ ਇਨ੍ਹਾਂ ਨੂੰ ਹੁਣ ਕੋਈ,
ਬੂਟਾ ਨਵਾਂ ਲਗਾਵਾਂ।

*-"ਕਵਿੱਤਰੀ" ਗੁਣਗੁਣਾਉਂਦੀ ਹੋਈ, ਹੇਠ ਲਿਖਿਆ ਸੰਵਾਦ ਤਰੱਨਮ ਵਿਚ ਬੋਲਦੀ ਹੈ-*

**ਕਵਿੱਤਰੀ**

ਇਕ ਬੂਟਾ ਮੈਂ ਵੀ ਆਂ,
ਮੈਨੂੰ ਦਿਲ ਵਿਚ ਲਾ ਲੈ ਤੂੰ।
ਨਵੀਂ ਜੋਤ ਜਗ ਪੈਣੀ,
ਮੈਨੂੰ ਅੱਖ ਵਿਚ ਪਾ ਲੈ ਤੂੰ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਕਵੀ**

ਜਗਣ, ਬੁਝਣ ਵਿਚ ਛਿਣ, ਛਿਣ ਜੀਵਨ,
ਨਾ ਅਸੀਂ ਜੀਵੀਏ, ਨਾ ਅਸੀਂ ਮਰੀਏ।
ਇਤਿਹਾਸ ਕਹੇ, ਇਹ ਇਵੇਂ ਰਹੀ ਹੈ,
ਜ਼ਿੰਦਗੀ ਕਿਉਂ ਮੁਲਤਵੀ ਕਰੀਏ ???

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

*-ਇਸ ਸਮੇਂ, ਗੁਣਗੁਣਾਉਂਦੀ ਹੋਈ "ਕਵਿੱਤਰੀ" ਕਮਰੇ ਵਿਚ ਘੁੰਮਦੀ ਹੈ। "ਕਵੀ" ਉਸ ਵਲਾਂ ਵੇਖਦਾ ਹੋਇਆ ਕੰਪਿਊਟਰ ਬੰਦ ਕਰਦਾ ਹੈ। "ਕਵਿੱਤਰੀ", "ਕਵੀ" ਅਤੇ ਦਰਸ਼ਕਾਂ ਵਲ ਵੇਖਦੀ ਹੋਈ, ਲੋਕਗੀਤ 'ਮਾਹੀਆ' ਦੀ ਧੁਨ 'ਤੇ ਗਾਉਂਦੀ ਹੋਈ ਬੋਲਦੀ ਹੈ-*

**ਕਵਿੱਤਰੀ**

ਉਹ ਵੱਖਰੀ ਲੜਾਈ ਏ-
ਮੈਨੂੰ ਵੀ ਜੀਵੋ ਪ੍ਰਾਣੀਓਂ,
ਜ਼ਿੰਦਗੀ ਦੀ ਦੁਹਾਈ ਏ।

*-ਵਕਫ਼ਾ-*

**ਕਵੀ**

ਦੋਮੇਲ ਨਾ ਪਕੜ ਹੋਵੇ,
ਮੈਂ ਤੱਕਦਾ ਹੀ ਰਹਿ ਜਾਨਾਂ।



ਤੇਰਾ ਮੇਰਾ ਕੀ ਰਿਸ਼ਤਾ ?
ਮੈਂ ਸੋਚਾਂ 'ਚ ਪੈ ਜਾਨਾਂ !!!

**ਕਵਿੱਤਰੀ**

ਤੇਰੀ ਕਵਿਤਾ 'ਚ ਮੈਂ ਵੱਸਦੀ,
ਇਹ ਕਵਿਤਾ ਦਾ ਰਿਸ਼ਤਾ ਏ।
ਅਰਥਾਂ ਤੇ ਭਾਵਾਂ ਦਾ,
ਇਹ ਸ਼ਬਦਾਂ ਦਾ ਰਿਸ਼ਤਾ ਏ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-"ਕਵਿੱਤਰੀ" ਗੁਣਗੁਣਾਉਂਦੀ ਹੋਈ ਹੇਠ ਲਿਖਿਆ ਸੰਵਾਦ ਗਾ ਕੇ ਪ੍ਰਸਤੁਤ ਕਰਦੀ ਹੈ-*

ਤੂੰ ਖੰਭ, ਮੈਂ ਉਡਾਰੀ ਹਾਂ-
ਅੰਬਰਾਂ 'ਤੇ ਫਿਰਾਂ ਉੱਡਦੀ,
ਤੇਰੀ ਹੀ ਖੁਮਾਰੀ ਹਾਂ।

**ਕਵੀ**

ਭਾਵੁਕ ਹੈਂ, ਤੂੰ ਇੰਜ ਸੋਚੇਂ,
ਇਹ ਰਿਸ਼ਤੇ ਖਲਾਵਾਂ ਨੇ।
ਟੁੱਟ, ਭੱਜ, ਰੁੱਖ ਝੜ ਗਏ,
ਕਹੀਆਂ ਤੇਜ਼ ਹਵਾਵਾਂ ਨੇ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਕਵਿੱਤਰੀ**

ਗੱਲ ਇਕ ਤੋਂ ਸ਼ੁਰੂ ਹੁੰਦੀ,
ਇਕ ਤੋਂ ਇਹ ਦੋ ਬਣਦੀ।

*-ਵਕਫ਼ਾ-*

ਦੋਂਹਾਂ ਦੀ ਏਕਤਾ 'ਚੋਂ,
ਜ਼ਿੰਦਗੀ ਦੀ ਤੋਰ ਜਣਦੀ।

**ਕਵੀ**

ਟੱਬਰ ਸਭ ਟੁੱਟ ਗਏ ਨੇ-
ਇਹ ਰਿਸ਼ਤੇ ਕਬਾੜਖਾਨਾ,
ਆਪਣੇ ਆਪ 'ਚ ਰੁਕ ਗਏ ਨੇ।

*-"ਕਵਿੱਤਰੀ" ਗੁਣਗੁਣਾਉਂਦੀ ਹੋਈ, ਹੇਠ ਲਿਖਿਆ ਸੰਵਾਦ, ਗਾ ਕੇ ਪ੍ਰਸਤੁਤ ਕਰਦੀ ਹੈ-*

**ਕਵਿੱਤਰੀ**

ਪ੍ਰੀਤਾਂ ਹੀ ਨੇ ਸੱਚ ਮਿੱਤਰਾ-
ਚਿੰਤਨ ਦਾ ਮੰਥਨ ਇਹ,
ਬਾਕੀ ਜੱਗ ਸਾਰਾ, ਕੱਚ ਮਿੱਤਰਾ !!!

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਕਵੀ**

*-ਕਵੀ ਵੀ ਹੇਠ ਲਿਖਿਆ ਸੰਵਾਦ ਤਰੱਨਮ ਵਿਚ ਪੇਸ਼ ਕਰਦਾ ਹੈ-*

ਸੋਚਾਂ ਵਿਚ ਪਾ ਦੇਵੇਂ-
ਰਿਸ਼ਤੇ ਤੋਂ ਗੱਲ ਤੋਰ ਕੇ,
ਲੜ ਪ੍ਰੀਤਾਂ ਦੇ ਲਾ ਦੇਵੇਂ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

*-"ਕਵਿੱਤਰੀ", "ਕਵੀ" ਦੀ ਬੋਲੀ, ਆਖਿਰੀ ਸਤਰ ਨੂੰ ਗੁਣਗੁਣਾਉਂਦੀ ਹੋਈ, ਹੇਠ ਲਿਖਿਆ ਸੰਵਾਦ 'ਮਾਹੀਆ' ਦੀ ਧੁਨ ਉੱਤੇ ਗਾਉਂਦੀ ਹੈ-*

**ਕਵਿੱਤਰੀ**

ਲੜ ਪ੍ਰੀਤਾਂ ਦੇ ਲਾ ਦੇਵੇਂ-
ਆਪ ਤੂੰ ਲਿਖੇਂ ਕਵਿਤਾ,
ਮੈਨੂੰ ਕਵਿਤਾ ਬਣਾ ਦੇਵੇਂ !!!

*-ਵਕਫ਼ਾ-*



**ਕਵੀ ਤੇ ਕਵਿੱਤਰੀ (ਇਕੱਠੇ)**

ਲੜ ਪ੍ਰੀਤਾਂ ਦੇ ਲਾ ਦੇਵੇਂ-
ਆਪ ਤੂੰ ਲਿਖੇਂ ਕਵਿਤਾ,
ਮੈਨੂੰ ਕਵਿਤਾ ਬਣਾ ਦੇਵੇਂ !!!

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ। "ਕਵੀ" ਅਤੇ "ਕਵਿੱਤਰੀ" ਇਕ ਦੂਜੇ ਨੂੰ ਗਲਵਕੜੀ ਪਾਉਂਦੇ ਹਨ।-*

**-ਫ਼ੇਡ ਆਊਟ-**

ਮੰਚ ਉੱਤੇ ਚਾਨਣ ਹੁੰਦਾ ਹੈ। "ਇੱਕ" ਅਤੇ "ਦੋ" ਇਕ ਦੂਜੇ ਨਾਲ ਸੰਵਾਦ ਕਰ ਰਹੇ ਹਨ। ਕੋਲ ਬੈਠੀ "ਔਰਤ", ਉਨ੍ਹਾਂ ਨੂੰ ਧਿਆਨ ਤੇ ਦਿਲਚਸਪੀ ਨਾਲ ਸੁਣ ਰਹੀ ਹੈ।

**ਇੱਕ**

ਮਿੱਥ-ਪਰੀਵਰਤਨ ਹੋਇਆ ਕੈਸਾ,
ਆਦਮ ਅਤੇ ਹੱਵਾ ਨੂੰ ਵੇਖ।
'ਇੱਕ' ਨਾਲ 'ਇੱਕ' ਦੀ ਜੁੜੀ ਕਹਾਣੀ,
ਭੂਗੋਲੇ 'ਤੇ ਫੈਲ ਗਈ ਹੈ।

**ਦੋ**

ਪੰਜ ਤੇ ਇੱਕ ਦੇ ਰਿਸ਼ਤੇ ਦੇ ਵਿਚ,
ਪਾਂਡੋ ਅਤੇ ਦਰੋਪਦੀ ਬੱਝੇ।
ਕ੍ਰਿਸ਼ਨ ਤੇ ਰੱਬ ਤੋਂ ਲੈ ਥਾਪੜਾ,
ਭੋਂ ਨੂੰ ਸਵਰਗ ਬਨਾਉਣ 'ਚ ਰੁੱਝੇ।

**ਇੱਕ**

ਰਾਜਿਆਂ, ਮਹਾਂਰਾਜਿਆਂ ਆ ਕੇ,
ਸ਼ਾਦੀ ਹੁੰਦਿਆਂ, ਹਰਮ ਚਲਾਏ।
ਔਰਤ ਦੁਆਲੇ ਮਿੱਥ ਘੁੰਮ ਰਹੀ,
ਮਰਦ ਇਸ਼ਾਰੇ 'ਤੇ ਨਚਾਏ।

**ਦੋ**

ਵੇਸ਼ੀਆ ਇੱਕ ਤੇ ਮਰਦ ਅਨੇਕ,
ਛਿਣ, ਛਿਣ ਕਰ ਕੇ ਛਣ ਗਏ ਰਿਸ਼ਤੇ,
ਛਾਨਣੀ ਦੇ ਛੇਕਾਂ ਨੂੰ ਦੇਖ !

*–ਪਿਛੋਕੜ 'ਚੋਂ ਪ੍ਰਤੀਧੁਨੀਆਂ–*

*–ਵਕਫ਼ਾ–*

*–"ਔਰਤ" ਵਲ ਇਸ਼ਾਰਾ ਕਰਦੇ ਹੋਏ "ਇੱਕ" ਤੇ "ਦੋ" ਇਕ ਦੂਜੇ ਨੂੰ ਪ੍ਰਸ਼ਨ ਕਰਦੇ ਹਨ–*

**ਇੱਕ**

ਕੀ ਇਹ ਮੇਰੀ ?

**ਦੋ**

ਕੀ ਇਹ ਮੇਰੀ ?

**ਔਰਤ**

"ਦੋ", "ਇੱਕ" ਦਾ ਇਹ ਰਿਸ਼ਤਾ ਪਿਆਰੇ

*–"ਇੱਕ" ਨੂੰ ਸੰਬੋਧਨ ਕਰਦੀ ਹੋਈ–*

ਦਿਨ ਦਾ ਸੂਰਜ, ਚਾਨਣ ਤੇਰਾ–

*–"ਦੋ" ਨੂੰ ਸੰਬੋਧਨ ਕਰਦੀ ਹੋਈ–*

ਰਾਤ ਨੂੰ ਤੇਰੇ ਚੰਦ, ਸਿਤਾਰੇ

*–ਵਕਫ਼ਾ–*

ਅਦਲੀ ਬਦਲੀ ਵੀ ਹੋ ਸਕਦੀ,
ਬਦਲੀ ਦੇ ਵਿਚ ਧਰਤੀ ਘੁੰਮੇਂ,
ਬਦਲੀ ਵਿਚ ਹੀ ਰੰਗ, ਨਜ਼ਾਰੇ।

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ–*

*–ਵਕਫ਼ਾ–*



**ਇੱਕ**

"ਇੱਕ" ਤੇ "ਦੋ" ਦਾ ਸਮੀਕਰਨ ਕੀ ?

**ਔਰਤ**

ਗਣਿਤ ਨਹੀਂ ਹੈ, ਪਿਆਰ ਹੈ ਦਰਸ਼ਨ–
ਗਿਣਤੀ, ਮਿਣਤੀ ਦਾ ਕੀ ਕੰਮ ???

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ–*

*–ਵਕਫ਼ਾ–*

*–"ਔਰਤ" "ਇੱਕ" ਤੇ "ਦੋ" ਵਲਾਂ ਇਸ਼ਾਰਾ ਕਰਦੀ ਹੋਈ ਆਪਣੀ ਗੱਲ ਨੂੰ ਅੱਗੇ ਤੋਰਦੀ ਹੈ–*

ਮੈਂ ਵਿਚ ਦੋ ਬੀਜਾਂ ਨੇ ਜੰਮਣਾਂ,
ਚੌਂਹ ਦਿਸ਼ਾਈਂ ਫੈਲ ਜਾਣਗੇ।
ਰਿਸ਼ਤੇ ਸਾਂਝ ਖਿਆਲਾਂ ਦੀ ਹਨ,
ਜੋ ਸੋਚਣਗੇ, ਭੇਦ ਪਾਣਗੇ।

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕਫ਼ਾ–*

**ਇੱਕ**

ਅਸੀਂ ਜਿਊਣ ਲਈ ਜੰਮਦੇ,

**ਦੋ**

ਪਰ ਮਰਨ ਲਈ ਜਿਊਂਦੇ ਹਾਂ !

**ਔਰਤ**

ਇਹ ਗਰੇਬਾਨ ਬਾਰ ਬਾਰ ਫਟਦਾ ਹੈ,
ਇਸ ਨੂੰ ਬਾਰ ਬਾਰ ਸਿਊਂਦੇ ਹਾਂ।

**ਇੱਕ**

ਸਾਡਾ ਰਿਸ਼ਤਾ ਵੀ ਇਸੇ ਤਰ੍ਹਾਂ ਹੈ–

**ਦੋ**

ਫਟ ਰਿਹਾ, ਸਿਲ ਰਿਹਾ–

**ਇੱਕ ਤੇ ਦੋ ਇਕੱਠੇ**

ਹੁੰਦਿਆਂ ਵੀ, ਨਾ ਹੋਣ ਵਰਗਾ–

*–ਵਕਫ਼ਾ–*

ਸਾਡਾ ਰਿਸ਼ਤਾ ਵੀ ਇਸੇ ਤਰ੍ਹਾਂ ਹੈ,
ਫਟ ਰਿਹਾ, ਸਿਲ ਰਿਹਾ,
ਹੁੰਦਿਆਂ ਵੀ ਨਾ ਹੋਣ ਵਰਗਾ !!!

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕਫ਼ਾ–*

**ਔਰਤ**

ਲਹਿੰਦੇ ਦੀ ਲਾਲੀ ਹੇਠ
ਸੂਰਜ ਦੀ ਨਿਹੋਂਦ ਦੇ–
ਹਲਕੇ, ਹਲਕੇ ਚਾਨਣ ਵਰਗਾ !

*–ਵਕਫ਼ਾ–*

ਅਸੀਂ "ਹੋਣ", "ਹੋਣ" ਕਰਦੇ ਹੋਏ ਵੀ,
"ਨਿਹੋਂਦ" ਦੇ ਰਿਸ਼ਤੇ ਵਿਚ ਬੱਝੇ ਹੋਏ ਹਾਂ !

*–ਵਕਫ਼ਾ–*

ਸਫ਼ਰ ਸ਼ੁਰੂ ਹੋਣ ਦੇ ਨਾਲ ਹੀ,
ਸਾਡਾ ਸਫਰ ਖ਼ਤਮ ਹੋਣਾਂ ਸ਼ੁਰੂ ਹੋ ਜਾਂਦਾ ਹੈ।

*–ਵਕਫ਼ਾ–*

**ਇੱਕ ਤੇ ਦੋ**

ਦਿਸਹੱਦਿਆਂ ਤੋਂ ਪਾਰ ਜਾਣ ਦਾ,
ਸੁਫ਼ਨਾ ਲੈਂਦੇ ਹੋਏ ਵੀ,



ਅਸੀਂ ਜਿਸਮ ਦੀਆਂ ਹੱਦਾਂ ਤੋਂ,
ਪਾਰ ਨਹੀਂ ਜਾ ਸਕਦੇ।

*–ਵਕਫ਼ਾ–*

ਜਿਸਮ ਨਾਸ਼ਮਾਨ ਹੈ !!!

*–ਵਕਫ਼ਾ–*

ਨਾ ਇਸਦੀ ਧਰਤੀ,
ਨਾ ਹਵਾ, ਨਾ ਸਾਗਰ,
ਨਾ ਹੀ ਆਮਸਾਨ ਹੈ !!!

*–ਪਿਛੋਕੜ 'ਚੋਂ ਉਪ੍ਰੋਕਤ 4 ਤੁਕਾਂ (ਲਾਈਨਾਂ) ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕਫ਼ਾ–*

**ਔਰਤ**

ਫੇਰ ਵੀ

**ਇੱਕ ਤੇ ਦੋ (ਇਕੱਠੇ)**

ਹਾਂ, ਫੇਰ ਵੀ ...

**ਔਰਤ, ਇੱਕ ਤੇ ਦੋ (ਇਕੱਠੇ)**

ਕੱਲ੍ਹ ਦੇ ਸੁਫ਼ਨੇ ਲਈਏ,
ਹੁਣ ਦੀ ਜ਼ਹਿਰ ਪੀਈਏ,
ਸਮੇਂ ਵਿਚ ਸਮਾਂ ਬਣ,
ਬੀਤਦੇ ਰਹੀਏ !

*–ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

**–ਫ਼ੇਡ ਆਊਟ–**

## ਕੋਡਾ*

ਮੰਚ ਉੱਤੇ ਮੁਕੰਮਲ ਅਨ੍ਹੇਰਾ ਹੈ। ਲੋਕ-ਗੀਤ 'ਮਾਹੀਆ' ਦੀਆਂ ਧੁਨਾਂ ਸੁਣਾਈ ਦਿੰਦੀਆਂ ਹਨ। ਚਾਨਣ ਹੁੰਦਿਆਂ ਹੀ ਕੁਝ ਪਾਤਰ ਅਭਿਨਯ-ਮੁਦ੍ਰਾਵਾਂ ਵਿਚ ਦਿਖਾਈ ਦਿੰਦੇ ਹਨ।

ਇਸ ਦ੍ਰਿਸ਼ ਵਿਚ ਇਸ ਕਾਵਿ-ਨਾਟਕ ਦੇ ਸਾਰੇ ਹੀ ਪਾਤਰ ਸ਼ਾਮਿਲ ਹੁੰਦੇ ਹਨ। ਹੇਠ ਲਿਖਿਆ ਗੀਤ, ਇਹ ਪਾਤਰ, ਦੋ ਟੋਲੀਆਂ ਵਿਚ ਇਕ ਦੂਜੇ ਨੂੰ ਸੰਬੋਧਨ ਹੋ ਕੇ, ਗਾਉਂਦੇ ਹਨ। ਇਸ ਗੀਤ ਦੇ ਬੋਲਾਂ, ਪ੍ਰਤੀਕਾਂ ਅਤੇ ਬਿੰਬਾਂ ਦੁਆਰਾ ਸੁਝਾਏ ਨਾਟਕੀ ਕਾਰਜ ਨੂੰ, ਸਿਨਮੈਟਿਕ, ਵੀਡੀਓ/ਟੀ.ਵੀ. ਅਤੇ ਕੰਪਿਊਟਰੀ ਜੁਗਤਾਂ ਦੁਆਰਾ ਪਿੱਠਭੂਮੀ ਦੇ ਪਰਦੇ ਉੱਤੇ ਵਿਖਾਇਆ ਜਾ ਸਕਦਾ ਹੈ ਤੇ ਜਾਂ ਹੁਣ ਤਕ ਖੇਡੇ ਨਾਟਕ ਦੇ ਚੋਣਵੇਂ ਦ੍ਰਿਸ਼ਾਂ ਦੀ ਵੀਡੀਓ ਕਲਿੱਪ ਪਿੱਠਭੂਮੀ ਦੇ ਪਰਦੇ ਉੱਤੇ ਵਿਖਾਈ ਜਾ ਸਕਦੀ ਹੈ। ਇਸ ਦ੍ਰਿਸ਼ ਨੂੰ ਐਕਸ਼ਨ ਕੋਰਸ ਦੇ ਰੂਪ ਵਿਚ ਵੀ ਵਿਖਾਇਆ ਜਾ ਸਕਦਾ ਹੈ-

**ਟੋਲੀ-1**

ਅਸੀਂ [1] 'ਹੋ ਕੇ' ਵੀ ਨਾ 'ਹੋਏ',
ਵਿਚਰੇ [2] 'ਨਿਹੋਂਦ' ਬਣ ਕੇ,
ਨਾ ਜੀਵੇ, ਨਾ ਮੋਏ।

**ਟੋਲੀ-2**

ਜ਼ਿੰਦਗੀ ਨੂੰ ਦਿਸ਼ਾ ਦਿਓ-
ਨਿਕਲੋ ਉਲਝਣ 'ਚੋਂ,
ਸ਼ਬਦਾਂ ਨੂੰ ਵਿਸ਼ਾ ਦਿਓ-

---

* ਕੋਡਾ (CODA) : Concluding part of a DRAMA - ਭਰਤ ਵਾਕ, ਸਿੱਟਾ।
2. 'ਹੋ ਕੇ' ਜਾਂ 'ਹੋਏ'- ਅਸਤਿਤਵਵਾਦੀ ਸੰਕਲਪ Becoming ਵਲ ਇਸ਼ਾਰਾ।
3. ਨਿਹੋਂਦ : ਅਸਤਿਤਵਾਦੀ ਦਰਸ਼ਨ ਦੇ ਸੰਕਲਪ Nothingness ਵਲ ਇਸ਼ਾਰਾ।

**ਟੋਲੀ-1**

ਭਟਕਣ ਹੈ ਦਿਸ਼ਾਵਾਂ ਵਿਚ-
ਸ਼ਬਦਾਂ ਤੋਂ ਅਰਥ ਰੁੱਸ ਗਏ,
ਵਿਸ਼ਾ ਲਟਕੇ ਖਲਾਵਾਂ ਵਿਚ।

**ਟੋਲੀ-2**

ਭਟਕਣ ਨੂੰ ਸੰਗ ਦੇਵੋ-
ਕੋਰੇ, ਚਿੱਟੇ ਪੰਨਿਆਂ ਨੂੰ,
ਜ਼ਿੰਦਗੀ ਦੇ ਰੰਗ ਦੇਵੋ।

**ਟੋਲੀ-1**

ਹਰ ਤਰਫ਼ ਹੀ ਦਹਿਸ਼ਤ ਹੈ-
ਮੌਤ ਤੇ ਦਰਿੰਦਗੀ ਦੀ,
ਹਰ ਤਰਫ਼ ਹੀ ਵਹਿਸ਼ਤ ਹੈ !

**ਟੋਲੀ-2**

ਲੋਕਾਂ ਨੂੰ ਜਗਾਵਾਂਗੇ-
ਦੁਸ਼ਟਾਂ ਦੀ ਘੱਟ ਗਿਣਤੀ,
ਨੱਥ ਪਾ ਕੇ ਬਿਠਾਵਾਂਗੇ।

*-ਵਕਫ਼ਾ-*

*-ਇਸ ਸਮੇਂ ਦੋਵੇਂ ਟੋਲੀਆਂ ਇਕੱਠਿਆਂ ਹੋ ਕੇ, ਦਰਸ਼ਕਾਂ ਨੂੰ ਸੰਬੋਧਨ ਕਰਦੀਆਂ ਹਨ-*

**ਟੋਲੀ-1 ਤੇ ਟੋਲੀ-2 (ਇਕੱਠਿਆਂ)**

ਯੁਵਕਾਂ ਨੂੰ ਕੰਮ ਲਾਓ,
ਅਰਥ ਦਿਓ ਮੰਤਵ,
ਜ਼ਿੰਦਗੀ ਦੇ ਰਾਹ ਪਾਓ।

*-ਪਿਛੋਕੜ 'ਚੋਂ ਇਨ੍ਹਾਂ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

*-ਦੋਵੇਂ ਟੋਲੀਆਂ ਆਪਣਾ ਗੀਤ ਜਾਰੀ ਰੱਖਦੀਆਂ ਹਨ-*



ਹਰ ਰਾਵਣ ਫੜ ਕੱਢੋ-
ਗੰਧਲੀ ਸਿਆਸਤ ਦਾ,
ਢਾਂਚਾ ਹੀ ਬਦਲ ਛੱਡੋ।

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

*-ਦੋਵੇਂ ਟੋਲੀਆਂ ਆਪਣਾ ਗੀਤ ਜਾਰੀ ਰੱਖਦੀਆਂ ਹਨ-*

ਅਸੀਂ ਸੁਫਨੇ ਵੰਡਾਂਗੇ-
ਜ਼ਿੰਦਗੀ ਦੀ ਹਰ ਰੁੱਤ ਨੂੰ,
ਸੱਤ ਰੰਗਾਂ 'ਚ ਰੰਗਾਂਗੇ !!!

*-ਪਿਛੋਕੜ 'ਚੋਂ ਉਪ੍ਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ ਅਤੇ ਨਾਟਕ ਦੇ ਸਾਰੇ ਪਾਤਰ, ਅਭਿਨਯ-ਮੁਦ੍ਰਾਵਾਂ ਵਿਚ, ਇਨ੍ਹਾਂ ਬੋਲਾਂ ਨੂੰ ਢੁੱਕਵਾਂ ਨਾਟਕੀ ਕਾਰਜ ਪ੍ਰਦਾਨ ਰਕਦੇ ਹਨ।-*

**-ਫ਼ੇਡ ਆਊਟ-**

# [1]"ਪਰਤੱਖ ਤੋਂ ਅਗਾਂਹ" : ਆਰੰਭਕ ਸ਼ਬਦ



"ਪਰਤੱਖ ਤੋਂ ਅਗਾਂਹ" ਪੁਸਤਕ ਵਿਚ ਮੇਰੇ ਦੋ ਕਾਵਿ-ਨਾਟਕ "ਭਰਮ-ਜਲ"[2] ਅਤੇ "ਸਿਆਸੀ ਦੰਦ-ਕਥਾ"[3] ਸ਼ਾਮਿਲ ਹਨ। 2017 ਵਿਚ ਛਪੇ ਇਨ੍ਹਾਂ ਦੋ ਕਾਵਿ-ਨਾਟਕਾਂ ਦੇ ਨਾਲ, ਮੇਰੇ ਹੁਣ ਤਕ ਪ੍ਰਕਾਸ਼ਤ, ਕਾਵਿ-ਨਾਟਕਾਂ ਦੀ ਗਿਣਤੀ 16 ਹੋ ਗਈ ਹੈ।

ਇਨ੍ਹਾਂ 16 ਕਾਵਿ-ਨਾਟਕਾਂ ਵਿੱਚੋਂ, ਹੁਣ ਤਕ, ਮੇਰੇ 12 ਕਾਵਿ-ਨਾਟਕ, ਡਾ. ਸੁਰਜੀਤ ਸਿੰਘ ਸੇਠੀ, ਗੁਰਸ਼ਰਨ ਸਿੰਘ, ਅਜਮੇਰ ਸਿੰਘ ਔਲਖ, ਕੇਵਲ ਧਾਲੀਵਾਲ, ਡਾ. ਸਾਹਿਬ ਸਿੰਘ (ਹੀਰ), ਕੀਰਤੀ ਕਿਰਪਾਲ, ਸੁਭਾਸ਼ ਪੁਰੀ, ਡਾ. ਮਨਜੀਤਪਾਲ ਕੌਰ, ਪ੍ਰੋ. ਰਤਨ ਸਿੰਘ ਢਿੱਲੋਂ ਅਤੇ ਪ੍ਰੀਤਮ ਸਿੰਘ ਢੀਂਡਸਾ ਆਦਿ ਵਰਗੇ ਨਾਮਵਰ ਰੰਗਕਰਮੀਆਂ ਵਲੋਂ, ਭਾਰਤ ਵਿਚ, ਖੇਡੇ ਜਾ ਚੁੱਕੇ ਹਨ। ਇਨ੍ਹਾਂ ਦੇ ਮੰਚਨ ਦਾ ਪੂਰਾ ਵੇਰਵਾ, ਖੋਜਾਰਥੀਆਂ ਲਈ, ਇਸ ਪੁਸਤਕ ਦੇ 'ਮੇਰੇ ਕਾਵਿ-ਨਾਟਕ ਅਤੇ ਰੰਗਮੰਚ' ਭਾਗ ਵਿਚ ਦੇ ਦਿੱਤਾ ਗਿਆ ਹੈ।

ਪੰਜਾਬੀ ਵਿਚ ਇਕ ਕਹਾਵਤ ਹੈ : "ਪਰਤੱਖ ਨੂੰ ਪਰਮਾਣ ਕੀ ?"

ਅਸਲ ਵਿਚ ਪਰਤੱਖ ਦੇ ਸੱਚ ਨੂੰ ਸਥਾਪਤ ਜਾਂ ਸਾਬਤ ਕਰਨ ਲਈ ਹੀ, ਪਰਮਾਣ ਦੀ ਲੋੜ ਪੈਂਦੀ ਹੈ।

---

1. "ਪਰਤੱਖ ਤੋਂ ਅਗਾਂਹ" : Beyond the Obvious
2. "ਭਰਮ-ਜਲ" : ਭਰਮ, ਸੁਰਾਬ, Mirage, Optical Illusion
3. "ਸਿਆਸੀ ਦੰਦ-ਕਥਾ" : ਰਾਜਨੀਤਕ ਗੱਪ ਸ਼ੱਪ, Political Gossip

ਉਹ ਕਿਹੜੇ ਕਾਰਨ ਜਾਂ ਹਾਲਾਤ ਹਨ, ਜਿਨ੍ਹਾਂ ਕਰਕੇ ਕਿਸੇ ਪਰਤੱਖ ਦਾ ਰੂਪ ਤੇ ਕਾਰਜ ਪ੍ਰਗਟ ਹੋਇਆ ? ਪਰਤੱਖ ਪਿੱਛੇ ਕਈ ਸ਼ਕਤੀਆਂ, ਸਥਿਤੀਆਂ ਅਤੇ ਕੀਮਤਾਂ, ਅਵਸਤੂ ਰੂਪ ਵਿਚ, ਵਿਚਰ ਰਹੀਆਂ ਹੁੰਦੀਆਂ ਹਨ, ਜਿਨ੍ਹਾਂ ਦੀ ਪ੍ਰਕਿਰਤੀ ਬੜੀ ਜੱਟਿਲ ਹੁੰਦੀ ਹੈ। ਕਿਸੇ ਵੀ ਸਿੱਟੇ ਉੱਤੇ ਪਹੁੰਚਣ ਤੋਂ ਪਹਿਲਾਂ, ਇਨ੍ਹਾਂ ਨੂੰ ਜਾਨਣਾ ਤੇ ਸਮਝਣਾ ਬਹੁਤ ਜ਼ਰੂਰੀ ਹੁੰਦਾ ਹੈ।

ਕਿਰਦਾਰਾਂ ਦੀ ਵਸਤੂਗਤ ਸੱਚਾਈ ਦੇ ਪਿਛੋਕੜ ਵਿਚ, ਉਨ੍ਹਾਂ ਦੀ ਅਵਸਤੂ ਰੂਪ ਵਿਚ ਵਿਚਰਦੀ ਮਾਨਸਿਕਤਾ ਅਤੇ ਉਸ ਨਾਲ ਜੁੜੀਆਂ ਮਨੋਗੁੰਝਲਾਂ ਜਾਂ ਮਾਨਸਿਕ ਗ੍ਰੰਥੀਆਂ ਹੁੰਦੀਆਂ ਹਨ। ਮਾਨਸਿਕ ਜਾਂ ਸਮਾਜਕ ਦਬਾਅ ਹੁੰਦੇ ਹਨ। ਬੌਧਕਤਾ ਜਾਂ ਪ੍ਰੌਢਤਾ ਦਾ ਪੱਧਰ ਹੁੰਦਾ ਹੈ। ਇਨ੍ਹਾਂ ਨੂੰ ਜਾਣੇ ਬਿਨਾ ਕਿਰਦਾਰਾਂ ਦੀ ਸਹੀ ਪਛਾਣ ਨਹੀਂ ਹੋ ਸਕਦੀ।

ਇਸੇ ਤਰ੍ਹਾਂ ਇਤਿਹਾਸਿਕ ਸੱਚ ਦੇ ਨਾਲ ਨਾਲ ਹੀ, ਇਤਿਹਾਸਿਕ ਵਿਅਕਤੀਆਂ ਅਤੇ ਘਟਨਾਵਾਂ ਬਾਰੇ ਦੰਦ-ਕਥਾ ਜਾਂ ਗੱਪ ਸ਼ੱਪ, ਸਮਾਨ-ਅੰਤਰ ਰੂਪ ਵਿਚ, ਚੱਲਦੀ ਰਹਿੰਦੀ ਹੈ, ਜਿਸਦਾ ਆਪਣਾ ਹੀ ਸੱਚ, ਮਹੱਤਵ ਅਤੇ ਨਿਆਏ ਹੁੰਦਾ ਹੈ। ਕਈ ਵਾਰ ਇਹ ਦੰਦ-ਕਥਾ ਜਾਂ ਗੱਪ ਸ਼ੱਪ, ਧਿਰ ਬਣਕੇ ਲਿਖੇ ਇਤਿਹਾਸ ਨਾਲੋਂ, ਵਧੇਰੇ ਪ੍ਰਮਾਣਿਕ ਹੁੰਦੀ ਹੈ।

ਇਸ ਪੁਸਤਕ ਵਿਚ ਸ਼ਾਮਿਲ ਮੇਰੇ ਇਹ ਦੋਵੇਂ ਕਾਵਿ-ਨਾਟਕ ਪਰਤੱਖ ਤੋਂ ਅਗਾਂਹ ਵੇਖਣ ਦਾ ਹੀ ਇਕ ਉਪਰਾਲਾ ਹਨ।

## ਭਰਮ-ਜਲ

"ਭਰਮ-ਜਲ" ਇਕ ਐਸੀ ਔਰਤ ਦੀ ਕਹਾਣੀ ਹੈ, ਜਿਸਦੀ ਜ਼ਿੰਦਗੀ ਵਿਚ, ਆਪੋ ਆਪਣੇ ਅਰਥ ਲੈ ਕੇ, ਇਕ ਤੋਂ ਬਾਅਦ ਇਕ, 4-5 ਮਰਦ ਪਰਵੇਸ਼ ਕਰਦੇ ਹਨ। ਇਨ੍ਹਾਂ ਮਰਦਾਂ ਵਿੱਚੋਂ ਉਹ ਆਪਣੀ ਪਛਾਣ ਢੂੰਡਦੀ ਹੈ। ਇਨ੍ਹਾਂ ਦਾ ਕੋਈ ਵੀ ਅਰਥ ਉਸ ਅੰਦਰਲੀ ਔਰਤ ਦੇ ਮੇਚ ਨਹੀਂ ਆਉਂਦਾ। ਜ਼ਿੰਦਗੀ ਅਤੇ ਮੁਹੱਬਤ, ਉਸ ਲਈ, ਇਕ "ਭਰਮ-ਜਲ" ਬਣਕੇ ਰਹਿ ਗਏ ਹਨ। ਇਕ 'ਖਾਲੀ ਪਿਆਲਾ' ਬਣੀ, ਸ਼ੀਸ਼ੇ ਵਿਚਲੇ, ਚਿੜੀ ਦੇ ਅਕਸ ਨੂੰ ਘੂਰਦੀ ਹੋਈ, ਉਹ 'ਇਕੱਲ-ਕੈਦ' ਵਿਚ ਘਿਰ ਗਈ ਹੈ :

ਚਿੜੀ ਵਾਂਗਰਾਂ, ਸ਼ੀਸ਼ੇ ਉੱਤੇ, ਹੁਣ ਮੈਂ ਠੂੰਗੇ ਮਾਰਾਂ।
ਅਕਸ ਕਦੇ ਮਹਿਬੂਬ ਨਾਂ ਬਣਦੇ, ਸ਼ੀਸ਼ੇ ਵੀ ਦੀਵਾਰਾਂ।

ਇਸ ਕਾਵਿ-ਨਾਟਕ ਵਿਚ ਮੈਂ ਹਰ ਦ੍ਰਿਸ਼ ਦੇ ਆਰੰਭ ਵਿਚ ਇਕ ਸੰਖੇਪ ਜਿਹੀ 'ਆਰੰਭਿਕਾ' ਦੇਣ ਦਾ ਪ੍ਰਯੋਗ ਵੀ ਕੀਤਾ ਹੈ, ਜਿਸਦਾ ਮੰਤਵ ਇਸ ਦ੍ਰਿਸ਼ ਦੇ ਕੇਂਦਰੀ ਖਿਆਲ, ਸਮੁੱਚੇ ਪ੍ਰਭਾਵ ਜਾਂ ਮੂਡ ਦਾ ਦਰਸ਼ਕਾਂ ਨਾਲ ਪਰਿਚਯ



ਕਰਵਾਉਣਾ ਹੈ। ਲੋਕ ਗੀਤ 'ਮਾਹੀਆ' ਦੀ ਧੁਨ ਉੱਤੇ ਲਿਖੀ ਇਹ ਆਰੰਭਿਕਾ ਇਸ ਕਾਵਿ-ਨਾਟਕ ਨੂੰ ਪ੍ਰਗੀਤਕ ਸੁਹਜ ਵੀ ਪ੍ਰਦਾਨ ਕਰਦੀ ਹੈ ਅਤੇ ਦਰਸ਼ਕਾਂ ਤੇ ਪਾਠਕਾਂ ਦਾ ਮਨੋਰੰਜਨ ਵੀ ਕਰਦੀ ਹੈ।

## ਸਿਆਸੀ ਦੰਦ-ਕਥਾ

"ਸਿਆਸੀ ਦੰਦ-ਕਥਾ" ਕਾਵਿ-ਨਾਟਕ 'ਅਪਰੇਸ਼ਨ ਨੀਲਾ ਤਾਰਾ' ਅਤੇ '1984 ਦੇ ਸਿੱਖ-ਵਿਰੋਧੀ ਦੰਗਿਆਂ' ਦੇ ਇਤਿਹਾਸ ਅਤੇ ਇਤਿਹਾਸ ਦੇ ਸਮਾਨ-ਅੰਤਰ ਚੱਲਦੀ ਉਸਦੀ ਦੰਦ-ਕਥਾ ਨੂੰ ਨਿਵੇਕਲੇ ਅੰਦਾਜ਼ ਵਿਚ ਪੇਸ਼ ਕਰਦਾ ਹੈ।

ਅੰਗਰੇਜ਼ੀ ਵਿਚ ਇਕ ਕਹਾਵਤ ਹੈ :

"A Picture is worth a thousand words".

ਤਸਵੀਰ, ਵੀਡੀਓ-ਪ੍ਰਭਾਵ ਜਾਂ ਜ਼ਿੰਦਾ ਕਾਰਜ, ਮੰਚ ਉੱਤੇ, ਉਹ ਕੁਝ ਕਹਿ ਜਾਂਦੇ ਹਨ, ਜੁ ਕਈ ਵਾਰ ਸ਼ਬਦ ਨਹੀਂ ਕਹਿ ਸਕਦੇ। ਇਤਿਹਾਸ ਨੂੰ ਮੈਂ ਇਸ ਕਾਵਿ-ਨਾਟਕ ਵਿਚ ਝਾਕੀਆਂ ਦੁਆਰਾ, ਕਾਰਜਸ਼ੀਲ ਰੂਪ ਵਿਚ, ਪ੍ਰਸਤੁਤ ਕੀਤਾ ਹੈ। ਨਿਰਦੇਸ਼ਕ ਲਈ ਇਹ ਚੁਣੌਤੀ ਜ਼ਰੂਰ ਹੈ ਕਿ ਉਹ ਇਹ ਮਾਧਿਅਮ ਵਰਤਕੇ, ਇਤਿਹਾਸਿਕ ਘਟਨਾਵਾਂ ਦੀਆਂ ਗੁੰਝਲਦਾਰ ਝਾਕੀਆਂ ਨੂੰ ਕਿੰਨੀ ਕੁ ਸ਼ਿੱਦਤ ਅਤੇ ਸਾਰਥਕਤਾ ਨਾਲ, ਯਥਾਰਥਕ ਬਣਾ ਕੇ, ਪ੍ਰਸਤੁਤ ਕਰ ਸਕਦਾ ਹੈ।

ਇਹ ਦੋਵੇਂ ਕਾਵਿ-ਨਾਟਕ ਆਕਾਰ ਵਿਚ ਛੋਟੇ, ਪਰ ਪ੍ਰਭਾਵ ਵਿਚ ਵੱਡੇ ਕਾਵਿ-ਨਾਟਕ ਹਨ। ਇਨ੍ਹਾਂ ਦੇ ਖੇਡਣ-ਕਾਲ ਨੂੰ, ਲੋੜ ਅਨੁਸਾਰ, ਘਟਾਇਆ ਜਾਂ ਵਧਾਇਆ ਜਾ ਸਕਦਾ ਹੈ। ਝਾਕੀਆਂ ਦੇ ਕਾਰਜ ਨੂੰ ਵਿਸਥਾਰ ਵਿਚ ਸਿਰਜਕੇ ਤੇ ਜਾਂ ਕਾਵਿ-ਨਾਟਕੀ ਬਿੰਬਾਂ/ਚਿੰਨ੍ਹਾਂ ਦੇ ਦਰਸ਼ਨੀ ਪ੍ਰਭਾਵਾਂ ਦੀਆਂ ਵਿਭਿੰਨ ਦਿਸ਼ਾਵਾਂ ਨੂੰ ਤਹਿ-ਦਰ-ਤਹਿ ਮੰਚ ਉੱਤੇ ਪ੍ਰਸਤੁਤ ਕਰਕੇ, ਇਸ ਕਾਵਿ-ਨਾਟਕ ਦੇ ਖੇਡਣ-ਕਾਲ ਨੂੰ ਵਧਾਇਆ ਜਾ ਸਕਦਾ ਹੈ।

ਸ਼ੈਲੀ, ਤਕਨੀਕ ਅਤੇ ਪ੍ਰਸਤੁਤੀਕਰਨ ਦੇ ਪੱਖੋਂ ਵੀ ਇਹ ਦੋਵੇਂ ਕਾਵਿ-ਨਾਟਕ ਮੇਰੇ ਥੀਏਟਰ ਨੂੰ, ਵਿਕਸਿਤ ਕਰਦੇ ਹੋਏ, ਨਵੀਆਂ ਦਿਸ਼ਾਵਾਂ ਪ੍ਰਦਾਨ ਕਰਦੇ ਹਨ।

ਏਥੇ, ਹਵਾਲੇ ਲਈ, ਮੈਂ ਅਪਣੇ ਹੁਣ ਤਕ ਛਪੇ ਕਾਵਿ-ਨਾਟਕਾਂ ਦੀ ਸੂਚੀ ਦੇ ਰਿਹਾ ਹਾਂ।

## ਮੇਰੇ 2017 ਤਕ ਪ੍ਰਕਾਸ਼ਤ ਕਾਵਿ-ਨਾਟਕਾਂ ਦੀ ਸੂਚੀ

1. ਬੀਮਾਰ ਸਦੀ - 1974
2. ਦਰ ਦੀਵਾਰਾਂ - 1981
3. ਅੱਧੀ ਰਾਤ ਦੁਪਹਿਰ - 1983

4. ਚੌਕ ਨਾਟਕ - 1984
5. ਰੂਹ ਪੰਜਾਬ ਦੀ - 1984
6. ਸਿਫ਼ਰ ਨਾਟਕ - 1987
7. ਮੱਕੜੀ ਨਾਟਕ - 1989
8. ਰੁਕੇ ਹੋਏ ਯਥਾਰਥ - 1990
9. ਪਛਾਣ ਨਾਟਕ 1990 - ਕਾਵਿ-ਨਾਟਕ ਨੰਬਰ 7, 8 ਅਤੇ 9 "ਤਿੰਨ ਨਾਟਕ" ਪੁਸਤਕ ਵਿਚ, 1990 ਵਿਚ ਛਪੇ ਸਨ।
10. ਮਨ ਦੇ ਹਾਣੀ - 2005
11. ਮਖੌਟੇ ਤੇ ਹਾਦਸੇ - 2009
12. ਚੱਕ੍ਰਵਯੂਹ ਤੇ ਪਿਰਾਮਿਡ - 2010
13. ਆਪੋ ਆਪਣੇ ਦਰਿਆ - 2015
14. ਹੋਂਦ ਨਿਹੋਂਦ - 2016
15. ਭਰਮ-ਜਲ - 2017
16. ਸਿਆਸੀ ਦੰਦ-ਕਥਾ - 2017 - ਕਾਵਿ-ਨਾਟਕ ਨੰਬਰ 15 ਤੇ 16 "ਪਰਤੱਖ ਤੋਂ ਅਗਾਂਹ" ਪੁਸਤਕ ਵਿਚ, 2017 ਵਿਚ ਛਪੇ ਸਨ।

**-ਰਵਿੰਦਰ ਰਵੀ**



# "ਭਰਮ-ਜਲ" : ਮੂਲ ਪਾਠ



## “ਭਰਮ-ਜਲ”

## ਨਾਟ-ਦ੍ਰਿਸ਼-ਕ੍ਰਮ ਅਤੇ ਪਾਤਰ

ਨਾਟ-ਦ੍ਰਿਸ਼-1 : ਥੀਮ ਗੀਤ - ਕੋਰਸ ਦੇ ਪਾਤਰ
ਨਾਟ-ਦ੍ਰਿਸ਼-2 : ਤ੍ਰਿਸ਼ਨਿੰਦਰ, ਤਨਜੀਤ
ਨਾਟ-ਦ੍ਰਿਸ਼-3 : ਤ੍ਰਿਸ਼ਨਿੰਦਰ, ਸੂਰਬੀਰ ਦੁਮੇਲ
ਨਾਟ-ਦ੍ਰਿਸ਼-4 : ਤ੍ਰਿਸ਼ਨਿੰਦਰ, ਰੁਸ਼ਨਿੰਦਰ ਨੂਰ
ਨਾਟ-ਦ੍ਰਿਸ਼-5 : ਤ੍ਰਿਸ਼ਨਿੰਦਰ, ਸ੍ਵੈ-ਸ਼ਰਨ ਕੁੰਦਨ
ਨਾਟ-ਦ੍ਰਿਸ਼-6 : ਤ੍ਰਿਸ਼ਨਿੰਦਰ



## ਨਾਟ-ਦ੍ਰਿਸ਼-1 : ਥੀਮ ਗੀਤ

ਕੋਰਸ



ਮੰਚ ਉੱਤੇ ਅਨ੍ਹੇਰਾ ਹੈ। ਪਿਛੋਕੜ 'ਚੋਂ ਇਸ ਕਾਵਿ-ਨਾਟਕ : "ਭਰਮ-ਜਲ" ਦੇ ਥੀਮ ਗੀਤ ਦੀਆਂ ਧੁਨਾਂ ਉੱਭਰਦੀਆਂ ਹਨ। ਧੀਰੇ, ਧੀਰੇ ਚਾਨਣ ਹੁੰਦਿਆਂ, 'ਕੋਰਸ' ਦਾ ਗਾਇਨ ਆਰੰਭ ਹੁੰਦਾ ਹੈ।

(ਨੋਟ : ਇਸ ਗੀਤ ਦੀਆਂ ਚੋਣਵੀਆਂ ਪੰਗਤੀਆਂ, ਅਗਲੇ 5 ਦ੍ਰਿਸ਼ਾਂ ਦੇ ਆਦਿ, ਮੱਧ ਜਾਂ ਅੰਤ ਵਿਚ ਦੁਬਾਰਾ ਗਾਈਆਂ ਜਾ ਸਕਦੀਆਂ ਹਨ।)

[1] ਭਰਮ-ਜਲਾਂ ਦੀ ਭਟਕਣ ਬਣ ਗਈ,
ਜੀਕੂੰ ਸਾਡਾ ਸ਼ਰਾਪ !
ਇਕ ਦੂਜੇ ਵਿਚ ਗੁੰਮ ਹੋ ਜਾਈਏ,
ਢੂੰਡੀਏ ਆਪਣਾ ਆਪ।

ਨਾ ਮਹਿਬੂਬ, ਨਾ ਮਿਲੀ ਸ਼ਾਂਤੀ,
ਉਲਝ ਗਏ ਰਾਹ ਸਾਰੇ।
ਆਪਣਾ ਪਿੰਜਰਾ, ਕੈਦ ਵੀ ਆਪਣੀ,
ਬੰਦ ਹਨ ਸਗਲ ਦੁਆਰੇ !

ਕੱਚੇ ਧਾਗੇ, ਪੱਕੀਆਂ ਗੰਢਾਂ,
ਹੋਂਦ ਵੀ ਉਲਝੀ ਨਾਲੇ !
ਆਪਣੇ ਅੰਦਰ ਟੁੱਟ, ਬਿਖਰ ਗਏ,
ਗੁੰਮ ਗਏ ਸਭ ਉਜਾਲੇ !

1. ਭਰਮ-ਜਲ : Mirage, ਸੁਰਾਬ, Illusion

ਰੁਕ, ਰੁਕ ਤੁਰੀਏ, ਤੁਰ, ਤੁਰ ਰੁਕੀਏ,
ਭਰਮ ਬਣਾ ਲਈ ਜ਼ਿੰਦਗੀ !
'ਸਦਾ-ਅਪੂਰਨਤਾ' ਦੀ ਹਾਲਤ,
ਕੈਸੀ ਸਾਡੀ ਬੰਦਗੀ ???

ਆਪੋ ਆਪਣਾ ਦਾਇਰਾ ਵਾਹ ਕੇ,
ਕੈਦ ਹੋ ਗਏ ਸਾਰੇ !
ਕਿੱਥੇ ਤੁਰ ਗਏ ਰਿਸ਼ਤੇ ਸਾਡੇ,
ਸੂਰਜ, ਚੰਦ, ਸਿਤਾਰੇ ???

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**-ਫੇਡ ਆਊਟ-**



# ਨਾਟ-ਦ੍ਰਿਸ਼-2 : ਤ੍ਰਿਸ਼ਨਿੰਦਰ, ਤਨਜੀਤ

## ਵਿਸ਼ੇਸ਼ ਨੋਟ

1. ਹੇਠਾਂ ਦਿੱਤੀ 'ਆਰੰਭਿਕਾ' ਦਾ ਮੰਤਵ, ਦਰਸ਼ਕਾਂ/ਪਾਠਕਾਂ ਦਾ, ਇਸ ਦ੍ਰਿਸ਼ ਦੇ ਕੇਂਦਰੀ ਖਿਆਲ, ਸਮੁੱਚੇ ਪ੍ਰਭਾਵ ਤੇ/ਜਾਂ ਮੂਡ ਨਾਲ ਪਰਿਚਯ ਕਰਵਾਉਣਾ ਹੈ। ਲੋਕਗੀਤ 'ਮਾਹੀਆ' ਦੀ ਧੁਨ 'ਤੇ ਲਿਖੀ ਇਹ 'ਆਰੰਭਿਕਾ' ਇਸ ਦ੍ਰਿਸ਼ ਵਿਚ ਪ੍ਰਗੀਤਕ ਸੁਹਜ ਦਾ ਵਾਧਾ ਵੀ ਕਰੇਗੀ ਤੇ ਦਰਸ਼ਕਾਂ/ਪਾਠਕਾਂ ਦਾ ਮਨੋਰੰਜਨ ਵੀ।
2. ਇਸ ਦ੍ਰਿਸ਼ ਦੀ ਪੇਸ਼ਕਾਰੀ ਲਈ ਇਕ ਜਾਂ ਵਧੀਕ ਪਾਤਰ ਵਰਤੇ ਜਾ ਸਕਦੇ ਹਨ। ਕੋਰਸ/ਸਮੂਹ ਐਕਸ਼ਨ ਗੀਤ ਵਾਂਗ ਵੀ ਇਸ ਨੂੰ ਸਿਰਜਿਆ ਜਾ ਸਕਦਾ ਹੈ। ਸਿਨਮੈਟਿਕ/ਵੀਡੀਓ-ਟੀ.ਵੀ. ਤਕਨੀਕ ਦੇ ਨਾਲ ਕੰਪਿਊਟਰੀ ਜੁਗਤਾਂ ਵੀ ਵਰਤੀਆਂ ਜਾ ਸਕਦੀਆਂ ਹਨ। ਮਾਹੀਆ ਗੀਤ ਪਹਿਲਾਂ ਵੀ ਰੀਕਾਰਡ ਕੀਤਾ ਜਾ ਸਕਦਾ ਹੈ।



## ਆਰੰਭਿਕਾ

ਮੰਚ ਉੱਤੇ ਅਨ੍ਹੇਰਾ ਹੈ। ਪਿਛੋਕੜ ਵਿੱਚੋਂ ਲੋਕ ਗੀਤ ਮਾਹੀਆ ਦੀਆਂ ਸੰਗੀਤਕ ਧੁਨਾਂ ਉੱਭਰ ਰਹੀਆਂ ਹਨ। ਹਲਕਾ ਚਾਨਣ ਹੋਣ ਨਾਲ, ਮੰਚ ਉੱਤੇ ਪਾਤਰ ਪ੍ਰਵੇਸ਼ ਕਰਦੇ ਹਨ। ਹੇਠ ਲਿਖੇ ਟੱਪੇ ਨੂੰ ਉਹ ਐਕਸ਼ਨ ਗੀਤ/ਕੋਰਸ ਵਾਂਗ ਪੇਸ਼ ਕਰਦੇ ਹਨ :

ਅਸੀਂ ਖੁਦ ਨਾਲੋਂ ਟੁੱਟ ਗਏ ਆਂ
ਰਿਸ਼ਤੇ ਨਾ ਸਮਝ ਪਏ
ਖੜ੍ਹੇ ਸਮਿਆਂ 'ਚ ਰੁਕ ਗਏ ਆਂ

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ-*

ਇਹ ਟੱਪਾ ਕਈ ਵਾਰ ਗਾਇਆ ਜਾਂਦਾ ਹੈ-ਪ੍ਰਤੀਧੁਨੀਆਂ ਵੀ ਉੱਭਰਦੀਆਂ ਰਹਿੰਦੀਆਂ ਹਨ-

**-ਫੇਡ ਆਊਟ-**

ਸਥਾਨ : ਦਿੱਲੀ, ਭਾਰਤ

'ਤ੍ਰਿਸ਼ਨਿੰਦਰ' ਘਰ ਦੇ ਡਰਾਇੰਗ ਰੂਪ ਵਿਚ, ਕੰਧ-ਕੱਦ ਸ਼ੀਸ਼ੇ ਸੌਂਹੇਂ ਖੜ੍ਹੀ ਆਪਣੇ ਆਪ ਨੂੰ ਨਿਹਾਰ ਰਹੀ ਹੈ। ਦਰਵਾਜ਼ੇ ਉੱਤੇ ਦਸਤਕ ਹੁੰਦੀ ਹੈ। 'ਤ੍ਰਿਸ਼ਨਿੰਦਰ' ਦੇ ਦਰਵਾਜ਼ਾ ਖੋਲ੍ਹਦਿਆਂ ਹੀ 'ਤਨਜੀਤ' ਡਰਾਇੰਗ ਰੂਮ ਵਿਚ ਪਰਵੇਸ਼ ਕਰਦਾ ਹੈ। ਰਸਮੀਂ ਦੁਆ ਸਲਾਮ ਤੋਂ ਬਾਅਦ ਉਹ 'ਤ੍ਰਿਸ਼ਨਿੰਦਰ' ਦੇ ਸਾਮ੍ਹਣੇ, ਸੋਫ਼ੇ ਉੱਤੇ ਬੈਠ ਜਾਂਦਾ ਹੈ। ਕੁਝ ਦੇਰ, ਉਹ ਦੋਵੇਂ ਇਕ ਦੂਜੇ ਵਲ ਵੇਖਦੇ ਰਹਿੰਦੇ ਹਨ। ਵਿਚ, ਵਿਚ ਖਲਾਅ ਨੂੰ ਘੂਰਦੇ ਹਨ। 'ਤਨਜੀਤ' ਕਾਬੂ ਨਾ ਆ ਰਹੇ ਸ਼ਬਦਾਂ ਨੂੰ ਫੜਨ ਦਾ ਯਤਨ ਕਰਦਾ ਹੈ। ਏਧਰ ਓਧਰ ਘੁੰਮਦਾ ਹੈ। 'ਤ੍ਰਿਸ਼ਨਿੰਦਰ' ਦੀਆਂ ਅੱਖਾਂ ਵਿਚ ਡੂੰਘੀ ਨੀਝ ਨਾਲ ਵੇਖਦਾ ਹੋਇਆ, ਉਸ ਨੂੰ ਸੰਬੋਧਨ ਕਰਦਾ ਹੈ :

**ਤਨਜੀਤ**

ਮੇਰੇ ਦਿਲ ਵਿਚ ਪਹਿਲੇ ਫੁਲ,
ਤੇਰੇ ਵਲ ਵੇਖਕੇ ਹੀ ਖਿੜੇ ਸਨ !
ਉਹ ਨਗ਼ਮੇਂ,
ਜੁ ਮੈਂ ਤੇਰੇ ਬਿਨਾਂ ਗਾ ਨਾ ਸਕਿਆ,
ਉਦੋਂ ਹੀ ਛਿੜੇ ਸਨ !

*-ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ-*

*-'ਤ੍ਰਿਸ਼ਨਿੰਦਰ' 'ਤਨਜੀਤ' ਵਲਾਂ ਵੇਖਦੀ ਹੋਈ ਖਲਾਅ ਨੂੰ ਘੂਰਦੀ ਹੈ !*
*-'ਤਨਜੀਤ' ਆਪਣਾ ਵਾਰਤਾਲਾਪ ਜਾਰੀ ਰੱਖਦਾ ਹੈ-*

ਚੜ੍ਹਦੀ ਜਵਾਨੀ ਦੇ ਕੰਵਾਰੇ ਸੁਫ਼ਨੇ,
ਤੇਰੇ ਨਾਲ ਹੋਣ ਦੇ ਅਹਿਸਾਸ ਨਾਲ ਹੀ,
ਪਹੁੰਚ ਵਿਚ ਆਏ ਸਨ !

-ਵਕਫ਼ਾ-

ਗਲੇਸ਼ੀਅਰ ਹੇਠ ਦੱਬੇ ਪਰਬਤ ’ਚੋਂ,
ਚਸ਼ਮੇਂ ਫੁੱਟ ਪਏ ਸਨ !
ਮੇਰੇ ਅੰਦਰ,
ਅਨੇਕਾਂ ਆਬਸ਼ਾਰਾਂ ਸਨ !
ਤੇਰੇ ਨਾਲ ਹੀ,
ਗੁਲਸ਼ਨ ਸਨ,
ਬਹਾਰਾਂ ਸਨ !!!

*–ਵਕਫ਼ਾ–*

ਤੇਰੇ ਨਾਲ ਮੈਂ ਧਰਤੀ ’ਤੇ ਨੱਚਿਆ,
ਅੰਬਰ ’ਤੇ ਪੂਰਨੇ ਪਾਏ ਸਨ।

*–ਵਕਫ਼ਾ–*

ਰੁਕੇ ਹੋਏ ਪਾਣੀ ਵਗ ਤੁਰੇ ਸਨ,
ਟੁੱਟ ਗਏ ਸਨ ਬੰਧ !
ਇਹ ਤੇਰੇ ਪਿਆਰ ਦੀ,
ਆਪਮੁਹਾਰਤਾ ਹੀ ਸੀ,
ਅਨਿਕ ਸੂਰਜ ਚੜ੍ਹ ਪਏ ਸਨ !!!

**ਤ੍ਰਿਸ਼ਨਿੰਦਰ**

ਤੇਰੇ ਬਾਰੇ ਮੈਂ ਇੰਜ ਕਦੇ ਨਹੀਂ ਸੋਚਿਆ–
ਨਾ ਹੀ ਮਹਿਸੂਸਿਆ !

*–ਵਕਫ਼ਾ–*

ਮੈਂ ਭਰਾ–ਹੀਣੀ ਸਾਂ,
ਤੇਰੇ ਵਿੱਚੋਂ ਮੈਨੂੰ ਸਦਾ,
ਵੀਰ ਦਾ ਚਿਹਰਾ ਹੀ ਦਿਸਦਾ ਰਿਹਾ !!!

**ਤਨਜੀਤ**

ਖਿਚੜੀ ਦਾੜ੍ਹੀ ਵਾਲੇ ਅਧਿਆਪਕ ’ਚੋਂ,
ਤੈਨੂੰ ਕੀ ਨਜ਼ਰ ਆਇਆ ?



ਆਪਣਾ ਜਿਸਮ ਖੋਲ੍ਹਕੇ ਤੂੰ,
ਉਸਨੂੰ ਆਪਣੇ ਵਿਚ ਸਮਾਇਆ !!!

*–ਵਕਫ਼ਾ–*

*–‘ਤ੍ਰਿਸ਼ਨਿੰਦਰ’ ਗੰਭੀਰਤਾ ਨਾਲ ਸੋਚਦੀ ਹੋਈ ਉੱਤਰ ਦਿੰਦੀ ਹੈ–*

**ਤ੍ਰਿਸ਼ਨਿੰਦਰ**

ਉਹ ਉਸਦਾ ਵਿਸ਼ਵਾਸ–ਘਾਤ ਸੀ,
ਇਸਤਰੀ–ਸ਼ੋਸ਼ਨ ਸੀ–

ਇਕ ਨੌਜਵਾਨ ਕੰਵਾਰੀ ਕੁੜੀ ਨਾਲ,
ਬੌਧਕ, ਭਾਵੁਕ ਤੇ ਸਰੀਰਕ
ਬਲਾਤਕਾਰ ਸੀ।

*–ਵਕਫ਼ਾ–*

ਇਕ ਸ਼ਿਸ਼ ਦੀ ਗੁਰੂ–ਦਕਸ਼ਨਾਂ ਸੀ,
ਇਕ ਸ਼ਿਸ਼ ਦਾ ਆਤਮ–ਘਾਤ ਸੀ !

*–ਪਿਛੋਕੜ ’ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕਫ਼ਾ–*

ਮੇਰੀ ਆਤਮਾ ਅਜੇ ਵੀ ਕੰਵਾਰੀ ਹੈ–
ਆਪਣੇ ਮਨ ਤੇ ਤਨ ਦਾ ਹਾਣੀ ਢੂੰਡਦੀ ਹੈ !!!
ਵੀਰ,
ਤੈਨੂੰ ਇਹ ਗੱਲ ਸਮਝ ਕਿਉਂ ਨਾ ਆਈ ?
ਤੇਰੇ ਚਿੰਤਨ ਦੀ ਅੱਖ ਕਿਉਂ ਚੁੰਧਿਆਈ ?
ਨਜ਼ਰਾਂ ਅੱਗੇ ਅਨ੍ਹੇਰੀ ਆਈ—
ਵੀਰ, ...

*–‘ਤਨਜੀਤ’, ‘ਤ੍ਰਿਸ਼ਨਿੰਦਰ’ ਨੂੰ ਵਿੱਚੋਂ ਹੀ ਟੋਕਦਾ ਹੋਇਆ ਬੋਲਦਾ ਹੈ–*

**ਤਨਜੀਤ**

ਵੀਰ ਆਖਕੇ, ਗਾਲੀ ਨਾ ਕੱਢ—
ਦੋ ਰੂਹਾਂ ਦੇ ਸੱਚੇ ਮੇਲ ਦਾ ਰਸਤਾ ਨਾ ਛੱਡ !!!

**ਤ੍ਰਿਸ਼ਨਿੰਦਰ**

ਮੈਂ ਮਿਸਰ ਦੀ ਸ਼ਹਿਜਾਦੀ ਨਹੀਂ,
ਜੁ ਮੂੰਹ-ਬੋਲੇ ਵੀਰ ਨਾਲ,
ਭੋਗ ਕਮਾਵਾਂ !

*-ਵਕਫ਼ਾ-*

ਤੇਰੇ ਵਿਚ ਮੈਨੂੰ ਸੁਹਣਾ ਲੱਗਦਾ,
ਵੀਰ ਦਾ ਸੂਰਜ ਤੇ ਪਰਛਾਵਾਂ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਤਨਜੀਤ**

ਨਹੀਂ, ਨਹੀਂ, ਨਹੀਂ ...
... ...
ਦਰਿਆ, ਉਲਟੇ, ਪਹਾੜਾਂ ਵਲ ਨਹੀਂ ਵੱਗ ਸਕਦੇ !
ਧਰੇਕ ਨੂੰ ਅੰਬ ਨਹੀਂ ਲੱਗ ਸਕਦੇ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

ਮੇਰੀਆਂ ਸੰਭਾਵਨਾਵਾਂ ਨੂੰ,
ਅਸੰਭਵ ਨਾ ਬਣਾ !

*-ਵਕਫ਼ਾ-*

ਦਿਲ ਦਾ ਚੈਨਲ ਬਦਲ,
ਮੈਨੂੰ ਮਹਿਰਮ ਬਣਾ;
ਦਿਲ ਵਿਚ ਸਮਾ—

ਤਨ ਤੇ ਮਨ ਜਿੱਥੇ ਇਕ ਹੋ ਜਾਂਦੇ ਹਨ,
ਧਰਤੀ ਤੇ ਅਸਮਾਨ ਮਿਲਾ !

*-ਵਕਫ਼ਾ-*



ਮੈਂ ਹਾਂ ਤੇਰਾ ਗੀਤ,
ਤੂੰ ਮੈਨੂੰ ਗਾ !
ਸ਼ਬਦ ਮੇਰੇ, ਤੇਰੀ ਪ੍ਰੀਤ—
ਅਰਥ ਨੂੰ ਜੱਫ਼ੀ ਪਾ

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

ਰਾਂਝੇ, ਮਹੀਂਵਾਲ ਤੇ ਮਿਰਜ਼ੇ—
ਆਸ਼ਕ ਸਨ,
ਨਾ ਬਨਣ ਭਰਾ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਤ੍ਰਿਸ਼ਨਿੰਦਰ**

ਭਰਮ-ਜਲਾਂ ਵਿਚ ਭਟਕੇਂ ਕਿਉਂ ਤੂੰ ?
ਸੱਚ ਨੂੰ ਸਮਝ, ਸੂਰਜ ਬਣ ਜਾ !!!
ਵੀਰ ਮੈਨੂੰ, ਮਹਿਬੂਬ ਤੋਂ ਪਿਆਰਾ,
ਲਟ ਲਟ ਬਲ, ਮੈਨੂੰ ਰੁਸ਼ਨਾ !

*-ਵਕਫ਼ਾ-*

ਪਿਆਰ ਦਾ ਰਿਸ਼ਤਾ,
ਪ੍ਰੇਮਿਕਾ ਤਕ ਸੀਮਤ ਨਾ ਕਰ—
ਇਸ ਨੂੰ ਬ੍ਰਹਿਮੰਡ 'ਤੇ ਫੈਲਾਅ !

*-ਵਕਫ਼ਾ-*

ਭਰਾ ਵੀ ਤਾਂ ਇਕ ਮੀਤ ਹੀ ਹੁੰਦਾ,
ਰਿਸ਼ਤਾ ਉਸਦਾ ਜਿਸਮੋਂ ਉੱਚਾ !
ਮੈਂ ਹਾਂ ਬੂੰਦ ਤੇਰੇ ਵਹਿਣਾਂ ਦੀ,
ਤੂੰ ਹੈਂ ਇਕ ਵਗਦਾ ਦਰਿਆ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਤਨਜੀਤ**

ਕਿਸ ਦੁਬਿਧਾ ਵਿਚ ਪਾ ਦਿੱਤਾ ਤੂੰ ?
ਮਨ ਵਿਚ ਤਨ ਦੀ ਗੁੰਝਲ ਪਾ ਕੇ,
ਸੂਲੀ 'ਤੇ ਲਟਕਾ ਦਿੱਤਾ ਤੂੰ !!!

*-ਵਕਫ਼ਾ-*

ਠੀਕ ਹੈ ਮੀਤ, ਮੈਂ ਤੇਰਾ ਗੀਤ,
ਤੇਰੀ ਸੂਲੀ ਚੜ੍ਹ ਜਾਵਾਂਗਾ।
ਜੀਵਾਂਗਾ ਅਣਚਾਹਿਆ ਜੀਵਨ,
ਤੇਰੇ ਵਿਚ ਸਮਾ ਜਾਵਾਂਗਾ !

*-ਵਕਫ਼ਾ-*

ਅੱਜ ਮੈਂ ਤੁਰ ਚੱਲਿਆ ਹਾਂ ਭਾਵੇਂ,
ਮੁੜ, ਮੁੜ ਕੇ ਮੈਂ ਫਿਰ ਆਵਾਂਗਾ !
ਤੈਨੂੰ ਤੇਰਾ ਸਫ਼ਰ ਮੁਬਾਰਕ !!!
ਜੀਵਨ ਤੇਰੇ ਨਾਂ ਲਾਵਾਂਗਾ !!!

**ਤ੍ਰਿਸ਼ਨਿੰਦਰ**

ਤੈਨੂੰ ਮਿਲ ਜਾਵੇਗੀ ਪਤਨੀ,
ਮੁੜ ਕੇ ਜੀਵਨ ਸ਼ੁਰੂ ਕਰੀਂ !!!

**ਤਨਜੀਤ**

ਸਮਾਨ-ਅੰਤਰ ਰੇਖਾਵਾਂ ਵਾਂਗੂੰ,
ਸਾਡੇ ਵਿਚ ਪਰ,
ਫਾਸਲਾ ਇੰਵ ਦਾ ਇੰਵ ਰਹੇਗਾ !!!

*-ਵਕਫ਼ਾ-*

ਤੈਨੂੰ ਵੀ ਕੋਈ ਪਤੀ ਮਿਲੇਗਾ !!!

*-ਵਕਫ਼ਾ-*

ਵਣ ਦੇ ਦੋ ਰੁੱਖਾਂ ਦੇ ਵਾਂਗੂੰ,
ਕੋਲ, ਕੋਲ ਪਰ ਜੁਦਾ, ਜੁਦਾ ਹਾਂ !

*-ਵਕਫ਼ਾ-*



ਮਿਲ ਨਾ ਸਕੇ, ਕੱਲੇ ਕਾਰੇ—
ਅੰਬਰੀਂ ਚੜ੍ਹਦਾ ਸੂਰਜ,
ਚਮਕਣ ਤਾਰੇ—
ਹਰ ਪਾਸੇ ਤੇਰੇ ਹੀ ਨਜ਼ਾਰੇ !!!

**ਤ੍ਰਿਸ਼ਨਿੰਦਰ**

ਵੀਰ ਮੇਰੇ, ਤੂੰ ਇੰਵ ਨਾ ਕਹਿ !
ਮਾਣ ਜਵਾਨੀਆਂ, ਜਿਊਂਦਾ ਰਹਿ !!!

*-ਵਕਫ਼ਾ-*

ਕਦੇ ਕਦੇ ਮੈਂ ਵੀ ਆਵਾਂਗੀ,
ਪੀਂਘਾਂ ਝੂਟਣ, ਘੋੜੀਆਂ ਗਾਵਣ—
ਸੱਤ-ਰੰਗੀਆਂ ਦੀਆਂ ਕੋਮਲ ਯਾਦਾਂ,
ਤੇਰੇ ਵਿਹੜੇ ਛੱਡ ਜਾਵਾਂਗੀ।

*-ਵਕਫ਼ਾ-*

ਤੀਆਂ ਵੇਲੇ, ਫਿਰ ਆਵਾਂਗੀ,
ਹਰ ਵਰ੍ਹੇ ਰੱਖੜੀ ਭੇਜਾਂਗੀ,
ਤੇਰੀਆਂ ਘੋੜੀਆਂ ਗਾਵਾਂਗੀ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**-ਫੇਡ ਆਊਟ-**

# ਨਾਟ-ਦ੍ਰਿਸ਼-3 : ਤ੍ਰਿਸ਼ਨਿੰਦਰ, ਸੂਰਬੀਰ ਦੁਮੇਲ

## ਵਿਸ਼ੇਸ਼ ਨੋਟ

1. ਹੇਠਾਂ ਦਿੱਤੀ 'ਆਰੰਭਿਕਾ' ਦਾ ਮੰਤਵ, ਦਰਸ਼ਕਾਂ/ਪਾਠਕਾਂ ਦਾ, ਇਸ ਦ੍ਰਿਸ਼ ਦੇ ਕੇਂਦਰੀ ਖਿਆਲ, ਸਮੁੱਚੇ ਪ੍ਰਭਾਵ ਤੇ/ਜਾਂ ਮੂਡ ਨਾਲ ਪਰਿਚਯ ਕਰਵਾਉਣਾ ਹੈ। ਲੋਕਗੀਤ 'ਮਾਹੀਆ' ਦੀ ਧੁਨ 'ਤੇ ਲਿਖੀ ਇਹ 'ਆਰੰਭਿਕਾ' ਇਸ ਦ੍ਰਿਸ਼ ਵਿਚ ਪ੍ਰਗੀਤਕ ਸੁਹਜ ਦਾ ਵਾਧਾ ਵੀ ਕਰੇਗੀ ਤੇ ਦਰਸ਼ਕਾਂ/ਪਾਠਕਾਂ ਦਾ ਮਨੋਰੰਜਨ ਵੀ।
2. ਇਸ ਦ੍ਰਿਸ਼ ਦੀ ਪੇਸ਼ਕਾਰੀ ਲਈ ਇਕ ਜਾਂ ਵਧੀਕ ਪਾਤਰ ਵਰਤੇ ਜਾ ਸਕਦੇ ਹਨ। ਕੋਰਸ/ਸਮੂਹ ਐਕਸ਼ਨ ਗੀਤ ਵਾਂਗ ਵੀ ਇਸ ਨੂੰ ਸਿਰਜਿਆ ਜਾ ਸਕਦਾ ਹੈ। ਸਿਨਮੈਟਿਕ/ਵੀਡੀਓ-ਟੀ.ਵੀ. ਤਕਨੀਕ ਦੇ ਨਾਲ ਕੰਪਿਊਟਰੀ ਜੁਗਤਾਂ ਵੀ ਵਰਤੀਆਂ ਜਾ ਸਕਦੀਆਂ ਹਨ। ਮਾਹੀਆ ਗੀਤ ਪਹਿਲਾਂ ਵੀ ਰੀਕਾਰਡ ਕੀਤਾ ਜਾ ਸਕਦਾ ਹੈ।



## ਆਰੰਭਿਕਾ

ਮੰਚ ਉੱਤੇ ਅਨ੍ਹੇਰਾ ਹੈ। ਪਿਛੋਕੜ ਵਿੱਚੋਂ ਲੋਕ ਗੀਤ ਮਾਹੀਆ ਦੀਆਂ ਸੰਗੀਤਕ ਧੁਨਾਂ ਉੱਭਰ ਰਹੀਆਂ ਹਨ। ਹਲਕਾ ਚਾਨਣ ਹੋਣ ਨਾਲ, ਮੰਚ ਉੱਤੇ ਪਾਤਰ ਪ੍ਰਵੇਸ਼ ਕਰਦੇ ਹਨ। ਹੇਠ ਲਿਖੇ ਟੱਪੇ ਨੂੰ ਉਹ ਐਕਸ਼ਨ ਗੀਤ/ਕੋਰਸ ਵਾਂਗ ਪੇਸ਼ ਕਰਦੇ ਹਨ :

ਪੈਰ ਪੁੱਟਦੇ ਹੀ ਭਟਕ ਗਏ,
ਜ਼ਿੰਦਗੀ ਮਖੌਟਾ ਬਣ ਗਈ
ਅਸੀਂ ਹਵਾ ਵਿਚ ਲਟਕ ਗਏ।

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ-*

*ਇਹ ਟੱਪਾ ਕਈ ਵਾਰ ਗਾਇਆ ਜਾਂਦਾ ਹੈ-ਪ੍ਰਤੀਧੁਨੀਆਂ ਵੀ ਉੱਭਰਦੀਆਂ ਰਹਿੰਦੀਆਂ ਹਨ-*

**-ਫੇਡ ਆਊਟ-**

ਸਥਾਨ : ਦਿੱਲੀ, ਭਾਰਤ

ਆਪਣੇ ਡਰਾਇੰਗ ਰੂਪ ਵਿਚ 'ਤ੍ਰਿਸ਼ਨਿੰਦਰ', ਗੁਣਗੁਣਾਉਂਦੀ ਹੋਈ ਟਹਿਲ ਰਹੀ ਹੈ। ਉਸਦੇ ਹੱਥ ਵਿਚ 'ਸੂਰਬੀਰ ਦੁਮੇਲ' ਦੀ ਇਕ ਤਸਵੀਰ ਹੈ। ਬਾਰ, ਬਾਰ ਉਸ ਨੂੰ ਨਿਹਾਰਦੀ ਹੋਈ ਦਰਵਾਜ਼ੇ ਵਲਾਂ ਵੇਖਦੀ ਹੈ। ਮਨਬਚਨੀ ਵਿਚ ਪੈ ਜਾਂਦੀ ਹੈ।

**ਤ੍ਰਿਸ਼ਨਿੰਦਰ**

ਤੂੰ ਅਚਾਨਕ ਮਿਲ ਗਿਆ,
ਹਵਾ 'ਚ ਫੁੱਲ ਖਿਲ ਪਿਆ।
ਮਹਿਕ ਦਾ ਦਰਿਆ ਸੀ ਜਿਵੇਂ ਹਰ ਤਰਫ਼—
ਵਜੂਦ ਮੇਰਾ—
ਡੁੱਬ ਗਿਆ ਤੇ ਭਿੱਜ ਗਿਆ !

*–ਵਕਫ਼ਾ–*

ਚੇਤਨਾ ਨੇ ਜਿੰਨਾਂ ਕੁ ਤੈਨੂੰ ਜਾਣਿਆਂ—
ਮਨ ਨੇ ਜਿੰਨਾਂ ਕੁ ਹੈ ਪਹਿਚਾਣਿਆ—
ਜਾਪਦਾ ਹੈ—
ਤੇਰੀ ਮੇਰੀ ਵੇਵਲੈਂਗਥ ਇੱਕੋ ਹੀ ਹੈ !

*–ਵਕਫ਼ਾ–*

ਮਨ ਦੇ ਹਾਣ !
ਤਨ ਦੇ ਹਾਣ !

ਤੇਰੀ ਸ਼ਾਇਰੀ,
ਮੈਂ ਪਹਿਚਾਣ !!!

*-ਵਕਫ਼ਾ-*

*-ਦਰਵਾਜ਼ੇ 'ਤੇ ਦਸਤਕ ਹੁੰਦੀ ਹੈ। 'ਤ੍ਰਿਸ਼ਨਿੰਦਰ' ਦਰਵਾਜ਼ਾ ਖੋਲ੍ਹਦੀ ਹੈ। 'ਸੂਰਬੀਰ ਦੁਮੇਲ' ਉਸਨੂੰ ਜੱਫ਼ੀ ਵਿਚ ਲੈਂਦਾ, ਚੁੰਮਦਾ ਹੈ। 'ਤ੍ਰਿਸ਼ਨਿੰਦਰ' ਉਸਨੂੰ ਵਰਜਦੀ ਹੈ। ਉਸ ਤੋਂ ਅਲੱਗ ਹੋ ਜਾਂਦੀ ਹੈ।-*

**ਸੂਰਬੀਰ ਦੁਮੇਲ**

ਵੇਖ ਮੈਂ ਪੈਂਡੇ ਝਾਗ ਕੇ ਆਇਆ—
ਤੇਰੀ ਖਿੱਚ ਵਿਚ ਬੱਝਾ ਹੋਇਆ,
ਤੇਰੀ ਤੇਹ ਵਿਚ ਮੈਂ ਤ੍ਰਿਸ਼ਨਾਇਆ !

**ਤ੍ਰਿਸ਼ਨਿੰਦਰ**

ਜੀਵਨ-ਸਾਥ ਦੀ ਇੱਛਾ ਮੇਰੀ—
ਕੀ ਇਹ ਸਾਥ ਨਿਭਾ ਸਕੇਂਗਾ ?

*-ਵਕਫ਼ਾ-*

ਤੂੰ ਹੀ ਮੇਰਾ ਪਹਿਲਾ ਪਿਆਰ !
ਤੇਰੇ ਸਾਥ 'ਚ ਹਰ ਰੁੱਤ ਚੰਗੀ,
ਚੰਗਾ ਲੱਗਦਾ ਤੇਰਾ ਪਿਆਰ !

**ਸੂਰਬੀਰ ਦੁਮੇਲ**

ਫੇਰ ਪੁਰਾਣੇ ਕਿੱਸੇ ਲੈ ਕੇ,
ਕਿਉਂ ਬੈਠੀ ਹੈਂ ?

*-ਵਕਫ਼ਾ-*

ਬਾਰ ਬਾਰ ਪ੍ਰਤੀਧੁਨੀਆਂ ਵਾਂਗੂੰ,
ਇਹਨਾਂ ਨੂੰ ਮੈਂ ਸੁਣ ਚੁੱਕਾ ਹਾਂ !

*-ਵਕਫ਼ਾ-*

*-'ਸੂਰਬੀਰ ਦੁਮੇਲ', 'ਤ੍ਰਿਸ਼ਨਿੰਦਰ' ਨੂੰ ਗਲਵਕੜੀ ਵਿਚ ਲੈਣ ਦਾ, ਚੁੰਮਣ ਦਾ ਯਤਨ ਕਰਦਾ ਹੈ। ਉਹ ਉਸਦੀਆਂ ਬਾਹਾਂ ਹੇਠੋਂ ਨਿਕਲ ਜਾਂਦੀ ਹੈ।-*



**ਤ੍ਰਿਸ਼ਨਿੰਦਰ**

ਇਹ ਕੀ ?
ਪਿਆਰ ਨਹੀਂ, ਇਹ—
ਕਾਮ ਦੀ ਇੱਛਾ !!!

**ਸੂਰਬੀਰ ਦੁਮੇਲ**

ਪਿਆਰ, ਕਾਮ ਨੇ,
ਇਕ ਸਿੱਕੇ ਦੇ ਦੋਵੇਂ ਪਾਸੇ !
ਮਿਲਕੇ ਹੀ ਇਹ ਪੂਰਨ ਬਣਦੇ—

*-ਵਕਫ਼ਾ-*

ਤਨ ਦੇ ਬੂਹੇ ਖੋਲ੍ਹ ਪਿਆਰੀ,
'ਸਿਮ', 'ਸਿਮ' ਆਖਾਂ ਤੇਰੇ ਦੁਆਰੇ !

*-ਵਕਫ਼ਾ-*

ਦੂਰ ਦੂਰ ਤੋਂ ਤੱਕਿਆ ਤੈਨੂੰ,
ਨੇੜੇ ਹੋ, ਤੇ ਦੇ ਨਜ਼ਾਰੇ !
ਮੇਰੀ ਨਜ਼ਰ ਪਿਆਸੀ ਤੇਰੀ—
ਦੇਹੀ ਵਿਚ ਮਚ ਪਏ ਸ਼ਰਾਰੇ !

**ਤ੍ਰਿਸ਼ਨਿੰਦਰ**

ਤੂੰ ਮੇਰੀ ਜ਼ਿੰਦਗੀ ਦਾ ਉਹ ਕਾਂਡ,
ਜੁ ਸ਼ੁਰੂ ਹੋਣ ਦੀ ਕਿਰਿਆ ਦੌਰਾਨ ਹੀ,
ਖਤਮ ਹੋ ਗਿਆ।
ਤਨ ਤੇ ਮਨ ਦੇ ਪੱਕੇ ਰਿਸ਼ਤੇ
ਦੀ ਟੱਕਰ ਵਿਚ ਖੜੋ ਗਿਆ।

*-ਵਕਫ਼ਾ-*

ਇਸ ਸਮੇਂ,
ਤੂੰ ਕਿਸੇ ਹੋਰ ਦੀ ਪਤਨੀ ਨਾਲ,
ਇਸ਼ਕ ਲੜਾ ਰਿਹਾ ਹੈਂ !
ਉਸ ਨਾਲ ਸ਼ਾਦੀ ਵਿਚ ਬੱਝਣ ਤੋਂ ਪਹਿਲਾਂ,

ਮੇਰੇ ਨਾਲ ਤਨ ਦੇ ਰਿਸ਼ਤੇ ਦੀ,
ਪ੍ਰੈਕਟਿਸ ਕਰਨੀ ਚਾਹ ਰਿਹਾ ਹੈਂ !!!

**ਸੂਰਬੀਰ ਦੁਮੇਲ**

ਤੈਨੂੰ ਕਿਸੇ ਨੇ ਭੜਕਾਇਆ ਹੈ—
ਮੈਨੂੰ ਸਮਝਣ ਦੀ ਥਾਂ—
ਤੈਨੂੰ ਗ਼ਲਤ ਰਾਹ ਪਾਇਆ ਹੈ !

**ਤ੍ਰਿਸ਼ਨਿੰਦਰ**

ਅਫ਼ਵਾਹਾਂ ਦੇ ਵੀ ਖੰਭ ਹੁੰਦੇ ਹਨ,
ਪੰਛੀਆਂ ਵਾਂਗ ਉੱਡਦੀਆਂ ਹਨ, ਇਹ !

*-ਵਕਫ਼ਾ-*

ਤੇਰੀ ਉਸ ਕਥਿਤ ਮਹਿਬੂਬ ਦੇ,
ਤਲਾਕ ਦੇ ਅੱਜ ਕੱਲ੍ਹ ਚਰਚੇ ਹਨ !

*-ਵਕਫ਼ਾ-*

ਤੇਰੇ ਨਾਲ ਪੱਕੇ ਰਿਸ਼ਤੇ,
ਸ਼ਾਦੀ ਦੀ,
ਤਿਆਰੀ ਹੋ ਰਹੀ ਹੈ !
ਤੇਰੀ ਜ਼ਿੰਦਗੀ ਤੁਰ ਰਹੀ,
ਪਰ ਮੇਰੀ,
ਤੇਰੇ ਤਕ ਪਹੁੰਚਕੇ ਖੜੋ ਗਈ ਹੈ !

*-'ਸੂਰਬੀਰ ਦੁਮੇਲ' ਇਕ ਵਾਰੀ ਫਿਰ 'ਤ੍ਰਿਸ਼ਨਿੰਦਰ' ਨੂੰ ਗਲਵਕੜੀ ਵਿਚ ਲੈਣ ਦਾ ਯਤਨ ਕਰਦਾ ਹੈ, ਪਰ ਉਹ ਉਸ ਨੂੰ ਧੱਕਾ ਮਾਰ ਕੇ ਸੋਫ਼ੇ ਉੱਤੇ ਸੁੱਟ ਦਿੰਦੀ ਹੈ। ਲਾਲ ਪੀਲੀ ਹੋਈ, ਘਸੁੰਨ ਵੱਟਦੀ ਤੇ ਕੁਝ ਬੋਲਣ ਦਾ ਯਤਨ ਕਰਦੀ ਹੈ-*

**ਸੂਰਬੀਰ ਦੁਮੇਲ**

ਨਹੀਂ, ਨਹੀਂ,
ਮੇਰਾ ਮਤਲਬ ਇਹ ਨਹੀਂ ...

*-ਵਕਫ਼ਾ-*



ਮੈਨੂੰ ਤੇਰੇ ਕੰਵਾਰੇਪਨ ਦਾ,
ਸਬੂਤ ਚਾਹੀਦਾ।
ਹੋਰ ਕੋਈ ਰਸਤਾ ਨਹੀਂ !

**ਤ੍ਰਿਸ਼ਨਿੰਦਰ**

ਕੰਵਾਰੇਪਨ ਦਾ ਰਿਸ਼ਤਾ ਵੀ,
ਜਿਸਮ ਤਕ ਸੀਮਤ ਹੈ !
ਮੈਂ ਤਾਂ ਕੋਈ ਮਨ ਦਾ ਹਾਣੀ
ਢੂੰਡ ਰਹੀ ਸਾਂ ...
ਤੇ ਤੂੰ —
ਪਰਾਚੀਨ ਕਾਲ ਦਾ,
ਕਾਮ-ਮੁਖੀ ਮਰਦ ਨਿਕਲ ਆਇਆ !
ਤੇਰਾ ਮੇਰਾ ਕੀ ਰਿਸ਼ਤਾ ?

*-ਵਕਫ਼ਾ-*

ਅਸੀਂ, ਜਿੱਥੋਂ ਸੜਕਾਂ ਪਾਟਦੀਆਂ ਹਨ,
ਉੱਥੇ ਖੜ੍ਹੇ ਹਾਂ !

**ਸੂਰਬੀਰ ਦੁਮੇਲ**

ਮੈਂ ਅੱਜ ਵੀ ਤੈਨੂੰ ਹੀ ਚਾਹੁੰਦਾ ਹਾਂ !
ਗੀਤ ਹੁੰਦੇ ਸਨ ਕਦੇ ਤੇਰੇ ਬੋਲ,
ਅੱਜ ਵੀ ਉਨ੍ਹਾਂ ਨੂੰ ਗੁਣਗੁਣਾਉਂਦਾ ਹਾਂ !

**ਤ੍ਰਿਸ਼ਨਿੰਦਰ**

ਸਾਲਮ ਤੇ ਸੰਪੂਰਨ ਬਨਣ ਦੇ ਜਨੂੰਨ ਵਿਚ,
ਤੂੰ ਅੰਦਰੋਂ ਪਾਟ ਗਿਆ ਹੈਂ !

*-ਵਕਫ਼ਾ-*

ਤੈਨੂੰ ਪਾ ਲਿਆ, ਕਥਿਤ ਮਹਿਬੂਬ ਤੇਰੀ ਨੇ,
ਮੇਰੇ ਲਈ ਗੁਆਚ ਗਿਆ ਹੈਂ !!!

**ਸੂਰਬੀਰ ਦੁਮੇਲ**

ਮੈਨੂੰ ਅੰਗ ਛੁਹਾ,
ਮੇਰੇ ਕੋਲ ਆ !!!
ਮੁੰਡੇ, ਕੁੜੀਆਂ ਇੰਜ ਹੀ ਕਰਦੇ ਨੇ ਏਸ ਉਮਰ ਵਿਚ !!!

*-ਵਕ਼ਫ਼ਾ-*

ਸ਼ਾਪਿੰਗ ਕਰਦਿਆਂ,
ਕੋਈ ਚੀਜ਼ ਲੈਣ ਤੋਂ ਪਹਿਲਾਂ—
ਉਸਨੂੰ ਕਈ ਵਾਰ,
ਪਹਿਨਕੇ ਵੇਖੀਦਾ ਹੈ !!!

*-ਵਕ਼ਫ਼ਾ-*

ਮੈਂ ਤੈਨੂੰ ਪੂਰੀ ਦੀ ਪੂਰੀ,
ਪਹਿਨਕੇ ਵੇਖਣੀ ਚਾਹੁੰਦਾ ਹਾਂ ਅੱਜ !
ਜੇ ਤੇਰੇ ਤਨ ਮਨ ਦੀ ਸ਼ੈਲੀ ਭਾ ਗਈ,
ਮੈਂ ਰਸਤਾ ਬਦਲ ਵੀ ਸਕਦਾ ਹਾਂ !!!

**ਤ੍ਰਿਸ਼ਨਿੰਦਰ**

ਸ਼ਾਦੀ ਤੋਂ ਪਹਿਲਾਂ,
ਸ਼ਾਦੀ ਦੀ ਪੋਸ਼ਾਕ ਬਣਕੇ ਫਟਣ ਦਾ,
ਮੈਨੂੰ ਕੋਈ ਸ਼ੌਕ ਨਹੀਂ !

*-ਵਕ਼ਫ਼ਾ-*

ਤੈਨੂੰ ਪਤੀ ਦੇ ਰੂਪ ਵਿਚ ਕਲਪਿਆ ਸੀ,
ਤੂੰ ਮਰਦ-ਵੇਸਵਾ ਨਿਕਲਿਆ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕ਼ਫ਼ਾ-*

*'ਸੂਰਬੀਰ ਦੁਮੇਲ' ਗੁੱਸੇ ਵਿਚ ਅੱਗ ਭਬੂਕਾ ਹੋ ਜਾਂਦਾ ਹੈ !*



**ਸੂਰਬੀਰ ਦੁਮੇਲ**

ਹਰਾਮਜ਼ਾਦੀ !
...
ਤੂੰ ਮੈਨੂੰ ਵੇਸਵਾ ਆਖੇਂ,
ਤੂੰ ਕੀ ਹੈਂ ?
...

*-ਵਕ਼ਫ਼ਾ-*

ਤੇਰੇ ਨਾਲ ਸ਼ਾਦੀ ?
ਮਾਈ ਫੁੱਟ !!!

*-'ਸੂਰਬੀਰ ਦੁਮੇਲ' ਧਰਤੀ ਉੱਤੇ ਪੈਰ ਮਾਰਦਾ ਹੋਇਆ, 'ਤ੍ਰਿਸ਼ਨਿੰਦਰ' ਨੂੰ ਛੱਡਕੇ ਤੁਰ ਜਾਂਦਾ ਹੈ !-*

*-ਪਿਛੋਕੜ 'ਚੋਂ 'ਮਾਹੀਆ' ਲੋਕਗੀਤ ਦੀ ਧੁਨੀ ਉੱਤੇ, ਹੇਠ ਲਿਖੇ ਟੱਪੇ ਦੇ ਬੋਲ ਉੱਭਰਦੇ ਹਨ। ਇਨ੍ਹਾਂ ਬੋਲਾਂ ਦੀਆਂ ਪ੍ਰਤੀਧੁਨੀਆਂ ਦੇਰ ਤਕ ਉੱਚੀਆਂ ਹੋ, ਹੋ ਗੂੰਜਦੀਆਂ ਰਹਿੰਦੀਆਂ ਹਨ :-*

ਕਾਂਡ ਮੁੱਕਿਆ ਕਹਾਣੀ ਦਾ
ਤਨ ਮਨ ਉਲਝ ਗਏ
ਦੂਜੇ ਜ਼ੋਰ ਜਵਾਨੀ ਦਾ

*-ਪ੍ਰਤੀਧੁਨੀਆਂ-*

**-ਫੇਡ ਆਊਟ-**

# ਨਾਟ-ਦ੍ਰਿਸ਼-4 : ਤ੍ਰਿਸ਼ਨਿੰਦਰ, ਰੁਸ਼ਨਿੰਦਰ ਨੂਰ

## ਵਿਸ਼ੇਸ਼ ਨੋਟ

1. ਹੇਠਾਂ ਦਿੱਤੀ 'ਆਰੰਭਿਕਾ' ਦਾ ਮੰਤਵ, ਦਰਸ਼ਕਾਂ/ਪਾਠਕਾਂ ਦਾ, ਇਸ ਦ੍ਰਿਸ਼ ਦੇ ਕੇਂਦਰੀ ਖਿਆਲ, ਸਮੁੱਚੇ ਪ੍ਰਭਾਵ ਤੇ/ਜਾਂ ਮੂਡ ਨਾਲ ਪਰਿਚਯ ਕਰਵਾਉਣਾ ਹੈ। ਲੋਕਗੀਤ 'ਮਾਹੀਆ' ਦੀ ਧੁਨ 'ਤੇ ਲਿਖੀ ਇਹ 'ਆਰੰਭਿਕਾ' ਇਸ ਦ੍ਰਿਸ਼ ਵਿਚ ਪ੍ਰਗੀਤਕ ਸੁਹਜ ਦਾ ਵਾਧਾ ਵੀ ਕਰੇਗੀ ਤੇ ਦਰਸ਼ਕਾਂ/ਪਾਠਕਾਂ ਦਾ ਮਨੋਰੰਜਨ ਵੀ।
2. ਇਸ ਦ੍ਰਿਸ਼ ਦੀ ਪੇਸ਼ਕਾਰੀ ਲਈ ਇਕ ਜਾਂ ਵਧੀਕ ਪਾਤਰ ਵਰਤੇ ਜਾ ਸਕਦੇ ਹਨ। ਕੋਰਸ/ਸਮੂਹ ਐਕਸ਼ਨ ਗੀਤ ਵਾਂਗ ਵੀ ਇਸ ਨੂੰ ਸਿਰਜਿਆ ਜਾ ਸਕਦਾ ਹੈ। ਸਿਨਮੈਟਿਕ/ਵੀਡੀਓ-ਟੀ.ਵੀ. ਤਕਨੀਕ ਦੇ ਨਾਲ ਕੰਪਿਊਟਰੀ ਜੁਗਤਾਂ ਵੀ ਵਰਤੀਆਂ ਜਾ ਸਕਦੀਆਂ ਹਨ। ਮਾਹੀਆ ਗੀਤ ਪਹਿਲਾਂ ਵੀ ਰੀਕਾਰਡ ਕੀਤਾ ਜਾ ਸਕਦਾ ਹੈ।



## ਆਰੰਭਿਕਾ

ਮੰਚ ਉੱਤੇ ਅਨ੍ਹੇਰਾ ਹੈ। ਪਿਛੋਕੜ ਵਿੱਚੋਂ ਲੋਕ ਗੀਤ ਮਾਹੀਆ ਦੀਆਂ ਸੰਗੀਤਕ ਧੁਨਾਂ ਉੱਭਰ ਰਹੀਆਂ ਹਨ। ਹਲਕਾ ਚਾਨਣ ਹੋਣ ਨਾਲ, ਮੰਚ ਉੱਤੇ ਪਾਤਰ ਪ੍ਰਵੇਸ਼ ਕਰਦੇ ਹਨ। ਹੇਠ ਲਿਖੇ ਟੱਪੇ ਨੂੰ ਉਹ ਐਕਸ਼ਨ ਗੀਤ/ਕੋਰਸ ਵਾਂਗ ਪੇਸ਼ ਕਰਦੇ ਹਨ :

ਪੀਂਘ ਅੰਬਰਾਂ 'ਤੇ ਪਾਂਦੀ ਏ
ਹਨੀਮੂਨ ਬਣੀ ਜ਼ਿੰਦਗੀ
ਹਥੋਂ ਛੁੱਟ ਛੁੱਟ ਜਾਂਦੀ ਏ

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ-*

*ਇਹ ਟੱਪਾ ਕਈ ਵਾਰ ਗਾਇਆ ਜਾਂਦਾ ਹੈ-ਪ੍ਰਤੀਧੁਨੀਆਂ ਵੀ ਉੱਭਰਦੀਆਂ ਰਹਿੰਦੀਆਂ ਹਨ-*

**-ਫੇਡ ਆਊਟ-**

ਸਥਾਨ : ਕੈਲੇਫ਼ੋਰਨੀਆਂ, ਅਮਰੀਕਾ

ਕੈਲੇਫ਼ੋਰਨੀਆਂ ਦੇ 'ਪੰਜ-ਤਾਰਾ' ਹੋਟਲ ਦੇ ਇਕ ਕਮਰੇ ਵਿਚ ਬੈਠਾ 'ਰੁਸ਼ਨਿੰਦਰ ਨੂਰ' 12 ਸਾਲ ਪੁਰਾਣੀ ਸਿੰਗਲ ਅਲਟ ਸਕਾਚ ਵਿਸਕੀ ਦੀਆਂ ਚੁਸਕੀਆਂ ਲੈ ਰਿਹਾ ਹੈ। ਉਸ ਦੀ ਬੋਤਲ ਦੇ ਨਾਲ ਹੀ ਬਰਫ਼ ਦੀ ਬਾਲਟੀ ਵਿਚ 'ਸ਼ੈਂਪੇਨ' ਠੰਡੀ ਹੋ ਰਹੀ ਹੈ। ਬਾਥਰੂਮ ਦਾ ਦਰਵਾਜ਼ਾ ਖੁੱਲ੍ਹਦਿਆਂ ਹੀ ਭਾਫ਼ ਦਾ ਇਕ ਝੌਂਕਾ ਕਮਰੇ ਵਿਚ ਫੈਲਦਾ ਹੈ। ਇਸ ਭਾਫ਼ ਦੇ ਬੱਦਲ ਵਿੱਚੋਂ, ਚਿੱਟੇ ਲੰਮੇਂ ਤੌਲੀਏ ਵਿਚ ਲਿਪਟੀ, 'ਤ੍ਰਿਸ਼ਨਿੰਦਰ' ਪ੍ਰਗਟ ਹੁੰਦੀ ਹੈ। ਉਹ 'ਰੁਸ਼ਨਿੰਦਰ ਨੂਰ' ਕੋਲ ਬੈਠ ਜਾਂਦੀ ਹੈ। ਸ਼ੈਂਪੇਨ ਦੀ ਬੋਤਲ ਦਾ ਕਾਰਕ ਇਕ ਧਮਾਕੇ ਨਾਲ ਖੁੱਲ੍ਹਦਾ ਹੈ ਅਤੇ ਉਸ ਵਿੱਚੋਂ ਝੱਗ ਬਾਹਰ ਨਿਕਲਦੀ ਹੈ। 'ਰੁਸ਼ਨਿੰਦਰ ਨੂਰ' ਇਹ ਝੱਗੋ ਝੱਗ ਸ਼ੈਂਪੇਨ ਪਿਆਲੇ ਵਿਚ ਪਾ ਕੇ 'ਤ੍ਰਿਸ਼ਨਿੰਦਰ' ਦੇ ਹੋਠਾਂ ਨੂੰ ਲਾ ਦਿੰਦਾ ਹੈ। ਉਹ ਚੁਸਕੀਆਂ ਲੈਂਦੀ ਹੋਈ ਮਸਤੀ ਵਿਚ ਛਲਕ ਰਹੀਆਂ ਅੱਖਾਂ ਨਾਲ 'ਰੁਸ਼ਨਿੰਦਰ ਨੂਰ' ਨੂੰ ਵੇਖਦੀ ਹੈ। ਸੁਭਾਵਕ ਹੀ 'ਰੁਸ਼ਨਿੰਦਰ ਨੂਰ' ਦਾ ਇਕ ਹੱਥ 'ਤ੍ਰਿਸ਼ਨਿੰਦਰ' ਦੀ ਅੱਧ-ਨੰਗੀ ਛਾਤੀ ਉੱਤੇ ਅਤੇ ਦੂਜਾ ਨਗਨ ਪੱਟ ਉੱਤੇ ਜਾ ਛੂੰਹਦਾ ਹੈ। ਉਸਨੂੰ ਇਕ ਕੰਬਣੀ ਜਿਹੀ ਛਿੜਦੀ ਹੈ ਤੇ ਉਹ 'ਰੁਸ਼ਨਿੰਦਰ ਨੂਰ' ਨੂੰ ਸੰਬੋਧਨ ਕਰਦੀ ਹੈ:

**ਤ੍ਰਿਸ਼ਨਿੰਦਰ**

[1]ਪਲੀਜ਼,
ਪਲੀਜ਼ ...
ਮੈਨੂੰ ਟੱਚ[2] ਨਾ ਕਰੋ

**ਰੁਸ਼ਨਿੰਦਰ ਨੂਰ**

ਕਿਉਂ ?

1. ਪਲੀਜ਼ : Please
2. ਟੱਚ : Touch

**ਤ੍ਰਿਸ਼ਨਿੰਦਰ**

ਤੇਰੇ ਸਪਰਸ਼ ਨਾਲ,
ਮੇਰੇ 'ਲੂੰ-ਕੰਡੇ' ਖੜ੍ਹੇ ਹੋ ਜਾਂਦੇ ਹਨ !
ਕੰਬਣੀ ਛਿੜਦੀ ਹੈ !!!

**ਰੁਸ਼ਨਿੰਦਰ ਨੂਰ**

ਕੰਪਨ ਆਦਿ ਜੁਗਾਦੀ ?

**ਤ੍ਰਿਸ਼ਨਿੰਦਰ**

ਚਸ਼ਮੇਂ ਵਾਂਗ,
ਮੈਂ ਆਪਣੇ ਅੰਦਰ,
ਵਗ ਤੁਰਦੀ ਹਾਂ ...
...
ਪਿਆਸੀ ਨਦੀ !!!

**ਰੁਸ਼ਨਿੰਦਰ ਨੂਰ**

ਖੂਹ 'ਤੇ ਬੈਠਿਆਂ ਨੂੰ,
ਪਿਆਸ ਕਿਹੀ ?

**ਤ੍ਰਿਸ਼ਨਿੰਦਰ**

ਇਹ ਪਾਣੀ ਵਿਚ ਪਾਣੀ ਦੀ—
ਮੈਨੂੰ, ਤੇਰੀ ਪਿਆਸ ਹੈ !
ਜਨਮ, ਜਨਮ ਦੀ ਪਿਆਸੀ ਸਾਂ,
ਤੂੰ ਪਿਆਸ ਬੁਝਾ ਕੇ,
ਹੋਰ ਤੇਹ ਲਾ ਦਿੱਤੀ ਹੈ !!!
ਕੀ ਕਰਾਂ ?

**ਰੁਸ਼ਨਿੰਦਰ ਨੂਰ**

ਤਾਂ ਫਿਰ,
ਪੀ ਜਾ ਗਟ ਗਟ ...
ਸੰਕੋਚ ਕਿਹਾ ?

*-'ਰੁਸ਼ਨਿੰਦਰ ਨੂਰ' ਉਸਨੂੰ ਗਲਵਕੜੀ ਵਿਚ ਲੈਂਦਾ, ਉਸਨੂੰ ਚੁੰਮਦਾ ਹੈ। ਇਕ ਕੰਬਣੀ ਜਿਹੀ ਲੈ ਕੇ, ਉਹ ਉਸਦੀ ਗਲਵਕੜੀ ਵਿਚ ਸਮਾ ਜਾਂਦੀ ਹੈ।-*



**ਤ੍ਰਿਸ਼ਨਿੰਦਰ**

ਬੇਫ਼ਿਕਰ ਹਾਂ,
ਆਨੰਦ ਹੈ !

**ਰੁਸ਼ਨਿੰਦਰ ਨੂਰ**

ਦੋ ਹਫ਼ਤਿਆਂ ਵਿਚ,
ਤੂੰ ਕੀ ਦੀ ਕੀ ਹੋ ਗਈ ਹੈਂ !
ਆਪਣਾ ਆਪ ਬਣ ਕੇ ਜਿਊਣ ਲਈ,
ਆਪਣੇ ਪੈਰਾਂ 'ਤੇ ਖੜੋ ਗਈ ਹੈਂ !

**ਤ੍ਰਿਸ਼ਨਿੰਦਰ**

ਹਾਂ,
ਤੇਰੇ ਸਪਰਸ਼ 'ਚੋਂ ਹੀ ਮੈਂ,
ਦਸਵੇਂ ਦੁਆਰ ਪਹੁੰਚ ਜਾਂਦੀ ਹਾਂ !
ਸਿਖਰ-ਸੰਤੋਖ ਦਾ,
ਇਕ ਜਿਊਂਦਾ ਜਾਗਦਾ—
ਗੀਤ ਬਣ ਜਾਂਦੀ ਹਾਂ !
ਅਪਣੀ ਆਵਾਜ਼ ਵਿਚ,
ਤੈਨੂੰ ਗੁਣਗਣਾਂਦੀ ਹਾਂ !
ਮਸਤ ਹੋ ਜਾਂਦੀ ਹਾਂ !!!

**ਰੁਸ਼ਨਿੰਦਰ ਨੂਰ**

ਤੇਰੇ ਚਿਹਰੇ ਦੀ ਮਾਸੂਮੀਅਤ ਤੇ ਹਸੀ
ਇਵੇਂ ਹੀ ਬਣੀ ਰਹੇ !
ਹੁਸਨ ਤੇ ਆਨੰਦ ਇਕ ਅਹਿਸਾਸ ਹੈ—
ਤੇਰਾ ਸੌਂਦਰਯ ਹੀ ਆਨੰਦ ਹੈ !!!

*-ਫ਼ੇਡ ਆਊਟ-*

*ਅਗਲੇ ਦਿਨ, ਸ਼ਾਮ ਸਮੇਂ, ਕੈਲੇਫ਼ੋਰਨੀਆਂ ਦੇ ਕਿਸੇ ਹੋਰ ਸ਼ਹਿਰ ਵਿਚ, ਹੋਟਲ ਦਾ ਇਕ ਹੋਰ ਕਮਰਾ। 'ਤ੍ਰਿਸ਼ਨਿੰਦਰ' ਸ਼ੈਂਪੇਨ ਦੀਆਂ ਚੁਸਕੀਆਂ ਲੈਂਦੀ ਹੋਈ ਗੁਣਗੁਣਾ ਰਹੀ ਹੈ। ਆਪਣੇ ਆਪ ਨੂੰ ਸੰਬੋਧਨ ਕਰਦੀ ਹੋਈ ਮਨਬਚਨੀ ਵਿਚ ਪੈ ਜਾਂਦੀ ਹੈ।*

**ਤ੍ਰਿਸ਼ਨਿੰਦਰ**

ਦੋ ਹਫ਼ਤੇ ਪਤਾ ਨਹੀਂ
ਕਿਵੇਂ ਬੀਤ ਗਏ !

*-ਵਕਫ਼ਾ-*

ਫੜੂੰ ਫੜੂੰ ਕਰਦਿਆਂ,
ਪੰਛੀ ਵਾਂਗ,
ਸਮਾਂ ਹੱਥਾਂ 'ਚੋਂ ਨਿਕਲ ਗਿਆ !!!

*-ਵਕਫ਼ਾ-*

ਹਰ ਛਿਣ, ਜਿਵੇਂ
ਹਨੀਮੂਨ ਬਣ ਗਿਆ !!!

**ਰੁਸ਼ਨਿੰਦਰ ਨੂਰ**

ਸਮਾਂ ਸਾਡੇ ਵਿੱਚੋਂ,
ਮਹਿਕ ਵਾਂਗ, ਹਵਾ ਵਾਂਗ,
ਗੁਜ਼ਰ ਗਿਆ ਹੈ !

*-ਵਕਫ਼ਾ-*

ਫਿਰ ਵੀ ਗੁਲਸ਼ਨ,
ਸਾਰੇ ਦਾ ਸਾਰਾ,
ਮੇਰੇ ਸੌਂਹੇਂ ਪਿਆ ਹੈ !!!

**ਤ੍ਰਿਸ਼ਨਿੰਦਰ**

'ਦੀਪਕ' ਕਵਿਤਾ ਕੀ ਸੱਚ ਮੁੱਚ
ਤੂੰ, ਮੈਨੂੰ ਬਿਨਾਂ ਵੇਖੇ, ਬਿਨਾਂ ਮਿਲੇ,
ਵਿਮਾਨ ਵਿਚ ਸਫ਼ਰ ਕਰਦਿਆਂ, ਲਿਖੀ ਸੀ ?

**ਰੁਸ਼ਨਿੰਦਰ ਨੂਰ**

ਹਾਂ,
ਤੈਨੂੰ ਮਿਲੇ ਬਿਨਾ ਹੀ—
ਤੇਰੀ ਕਵਿਤਾ, ਤੇਰੇ ਪੱਤਰਾਂ 'ਚ ਸਮਾਏ,
ਮੈਂ ਸਾਰੇ ਅੰਬਰ ਗਾਹ ਚੁੱਕਾ ਸਾਂ !

*-ਵਕਫ਼ਾ-*



ਤੇਰੇ ਅੰਦਰ ਬਾਹਰ ਘੁੰਮਦਿਆਂ,
ਮੈਂ ਤੈਨੂੰ,
ਪੂਰੀ ਦੀ ਪੂਰੀ ਪਾ ਚੁੱਕਾ ਸਾਂ !

*-ਵਕਫ਼ਾ-*

ਦ੍ਰਿਸ਼ਟੀ, 'ਐਕਸ-ਰੇ' ਵਾਂਗ,
ਤੇਰੇ ਤਨ, ਮਨ 'ਚੋਂ ਗੁਜ਼ਰ ਕੇ,
ਤੇਰੀ ਪਹਿਚਾਣ ਬਣਾ ਚੁੱਕੀ ਸੀ !!!

*-ਇਸ ਸਮੇਂ 'ਤ੍ਰਿਸ਼ਨਿੰਦਰ', 'ਦੀਪਕ' ਕਵਿਤਾ ਨੂੰ ਗੁਣਗੁਣਾਉਂਦੀ ਹੋਈ, 'ਰੁਸ਼ਨਿੰਦਰ ਨੂਰ' ਵਲਾਂ ਵੇਖਦੀ ਹੈ। ਅਜੀਬ ਮਸਤੀ ਜਿਹੀ ਦਾ ਆਲਮ ਹੈ। 'ਰੁਸ਼ਨਿੰਦਰ ਨੂਰ' ਆਪਮੁਹਾਰਾ ਹੀ ਇਸ ਕਵਿਤਾ ਦੇ ਮੁਖੜੇ ਦੇ ਬੋਲ ਤਰੱਨਮ ਵਿਚ ਬੋਲਦਾ ਹੈ !*

**ਰੁਸ਼ਨਿੰਦਰ ਨੂਰ**

ਇਸ ਦੀਪਕ ਦੀ ਬਾਤ
ਮਿੱਟੀ ਤੋਂ ਵੱਡੀ ਹੈ !

*-ਅੱਗੋਂ 'ਤ੍ਰਿਸ਼ਨਿੰਦਰ' ਇਸ ਕਵਿਤਾ ਦੀਆਂ ਅਗਲੀਆਂ ਪੰਗਤੀਆਂ ਬੋਲਦੀ ਹੈ-*

**ਤ੍ਰਿਸ਼ਨਿੰਦਰ**

ਅੱਜ ਫਿਰ ਮੈਨੂੰ
ਸੂਰਜ ਦੀ ਤੇਹ ਲੱਗੀ ਹੈ !

*-ਪਿਛੋਕੜ 'ਚੋਂ ਉਪਰੋਕਤ ਚੌਂਹਾਂ ਪੰਗਤੀਆਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**ਰੁਸ਼ਨਿੰਦਰ ਨੂਰ ਤੇ ਤ੍ਰਿਸ਼ਨਿੰਦਰ (ਇਕੱਠੇ)**

ਇਸ ਦੀਪਕ ਦੀ ਬਾਤ
ਮਿੱਟੀ ਤੋਂ ਵੱਡੀ ਹੈ।
ਅੱਜ ਫਿਰ ਮੈਨੂੰ
ਸੂਰਜ ਦੀ ਤੇਹ ਲੱਗੀ ਹੈ !

*-ਦੋਵੇਂ ਜਣੇ ਇਸ ਕਵਿਤਾ ਨੂੰ ਕਦੇ ਕੱਲੇ ਕੱਲੇ ਅਤੇ ਕਦੇ ਇਕੱਠੇ ਗੁਣਗੁਣਾਉਂਦੇ, ਤਰੱਨਮ ਵਿਚ ਪ੍ਰਸਤੁਤ ਕਰਦੇ ਹਨ। ਨਾਲ, ਨਾਲ ਅਭਿਨਯ ਵੀ ਕਰਦੇ ਹਨ।*

ਮਿੱਟੀ, ਮਿੱਟੀ ਅੰਦਰ
ਸੂਰਜ ਕਿਵੇਂ ਬਲੇ।
ਜਿਸਮਾਂ ਦੀ ਖੋਹ ਪਈ ਹੈ
ਮੈਨੂੰ ਦਿਹੁੰ ਢਲੇ !

ਉਮਰ ਜਿਸਮ ਦੀ ਸੀਮਤ,
ਤੇਹ ਦੀ ਮੁੱਕੇ ਨਾ !
ਅੰਦਰ ਅੱਥਰਾ ਘੋੜਾ
ਕਦੇ ਵੀ ਰੁਕੇ ਨਾ !

ਛਿਣ ਛਿਣ ਮੇਰੀ ਦੇਹੀ
ਫੈਲੇ, ਤਣ ਜਾਵੇ !
ਬੂੰਦਾਂ ਜੁੜ, ਜੁੜ ਤੁਰਨ,
ਤਾਂ ਸਾਗਰ ਬਣ ਜਾਵੇ !

ਰੋਮ, ਰੋਮ ਵਿਚ ਸੂਰਜ
ਕਿਸ ਨੇ ਆ ਧਰਿਆ ?
ਰੋਮ, ਰੋਮ 'ਚੋਂ ਮੇਰਾ
ਆਪਾ ਬਰਸ ਰਿਹਾ !

ਅੰਬਰੋਂ ਸੂਰਜ ਬਰਸੇ,
ਸਾਗਰ ਵੀ ਬਰਸੇ !
ਕੈਸਾ 'ਮਹਾਂ-ਸੰਭੋਗ',
ਧਰਾ[1] ਅੰਬਰ ਪਰਸੇ !

ਜੇ ਆਈ ਏਂ, ਆ,
ਕੋਈ ਗੱਲ ਕਰ ਲਈਏ !
ਦੇਹੀ ਦੇ ਵਿਚ ਸਾਗਰ,
ਸੂਰਜ ਧਰ ਲਈਏ !

ਇਸ ਮਿੱਟੀ ਦਾ ਬਲਣਾ,
ਇਕ ਪ੍ਰਕਾਸ਼ ਵੀ ਹੈ !
ਤੇਰੇ ਮੇਰੇ ਵਿਚ ਹੈ ਭੋਂ,
ਆਕਾਸ਼ ਵੀ ਹੈ !

1. ਧਰਾ - ਧਰਤੀ



ਤੂੰ ਹੈਂ ਮੇਰਾ ਅੱਧ,
ਤੇਰੀ ਹਾਂ ਮੈਂ ਬਾਕੀ !
ਵੇਖ ਕਿਵੇਂ ਇਹ ਤੇਹ,
ਹੈ ਆਯੂ ਤੋਂ ਆਕੀ !
ਇਸ ਦੀਪਕ ਦੀ ਬਾਤ,
ਮਿੱਟੀ ਤੋਂ ਵੱਡੀ ਹੈ !
ਅੱਜ ਫਿਰ ਮੈਨੂੰ,
ਸੂਰਜ ਦੀ ਤੇਹ ਲੱਗੀ ਹੈ !!!

*-ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

*-ਮਸਤੀ ਜਿਹੀ ਵਿਚ 'ਰੁਸ਼ਨਿੰਦਰ ਨੂਰ', 'ਤ੍ਰਿਸ਼ਨਿੰਦਰ' ਦੀਆਂ ਮਖਮੂਰ ਅੱਖਾਂ ਵਿਚ ਵੇਖਦਾ ਹੋਇਆ ਬੋਲਦਾ ਹੈ।-*

**ਰੁਸ਼ਨਿੰਦਰ ਨੂਰ**

ਮੈਂ ਤਾਂ ਇਕ ਅਘਰਵਾਸੀ[1] ਹਾਂ,
ਚੁਕ ਕੇ ਬੁਚਕੀ ਜਦੋਂ ਤੁਰਾਂਗਾ,
ਖੁੱਲ੍ਹਣਗੇ ਸੜਕਾਂ ਦੇ ਦੁਆਰ !!!

**ਤ੍ਰਿਸ਼ਨਿੰਦਰ**

ਤੂੰ ਮੈਨੂੰ ਇਕ ਸੜਕ ਬਣਾ ਦਿੱਤਾ !
ਕੀ ਮੈਂ ਸੜਕ ਹਾਂ ?

**ਰੁਸ਼ਨਿੰਦਰ ਨੂਰ**

ਸੜਕਾਂ ਵਿਚ ਦਿਸ਼ਾ ਹੁੰਦੀ ਹੈ,
ਸੜਕਾਂ ਵਿਚ ਹੁੰਦੇ ਨੇ ਰਾਹ !!!
ਅੰਬਰ 'ਤੇ ਵਿਮਾਨਾਂ ਲਈ,
ਉਡਣ-ਪੱਥ ਤੇ ਹੈ ਸ਼ਾਹਰਾਹ !

*-ਵਕਫ਼ਾ-*

1. ਅਘਰਵਾਸੀ - ਖਾਨਾਬਦੋਸ਼ : Gypsy

ਕਾਗ਼ਜ਼ ਦੀ ਬੇੜੀ ਬਣਾ ਕੇ,
ਉਸਨੂੰ ਬਾਦਬਾਨ ਲਗਾ ਦਿੱਤੇ ਹਨ।
ਜਿੱਥੇ, ਜਿੱਥੇ,
ਜਿਸ, ਜਿਸ ਨੇ ਜਾਣਾ ਸੀ,
ਸਭ ਪੁਚਾ ਦਿੱਤੇ ਹਨ !!!

*–ਵਕ਼ਫ਼ਾ–*

### ਤ੍ਰਿਸ਼ਨਿੰਦਰ

ਤੇਰੇ ਸ਼ਬਦ ਨੇ ਭੰਬਲਭੂਸੇ,
ਅਰਥ, ਭਾਵ ਹਨ ਊਲ ਜਲੂਲ !
ਮੇਰਾ ਰਿਸ਼ਤਾ, ਮੈਂ ਤਕ ਸੀਮਤ,
ਮੈਂ ਨਹੀਂ ਕੋਈ ਕੁੜੀ ਫ਼ਜ਼ੂਲ !

*–ਵਕ਼ਫ਼ਾ–*

ਆਪਣੇ ਵੱਲੋਂ, ਮੈਂ ਵਲ ਆ,
'ਮੈਂ' ਨਾਲ ਹੀ 'ਮੈਂ' ਨੂੰ ਅਪਣਾ !
ਮਨ ਦੇ ਘੁੱਪ ਅਨ੍ਹੇਰਿਆਂ ਦੇ ਵਿਚ,
ਰੌਸ਼ਨ ਹੋ, ਮੈਨੂੰ ਰੁਸ਼ਨਾ !

*–ਵਕ਼ਫ਼ਾ–*

ਸੜਕਾਂ ਤੇ ਭਟਕਣ ਛੱਡ ਮਿੱਤਰਾ,
ਆਪਣੇ ਵਾਂਗ, ਮੈਨੂੰ ਅਪਣਾ !
ਮੈਂ ਹੀ ਤੇਰਾ ਘਰ ਹਾਂ, ਪਿਆਰੇ,
ਘਰ-ਵਾਸੀ ਬਣ ਜਾ !

### ਰੁਸ਼ਨਿੰਦਰ ਨੂਰ

ਪੌਣ ਦਾ ਕੋਈ ਘਰ ਨਹੀਂ ਹੁੰਦਾ,
ਮਹਿਕ ਹਵਾ ਵਿਚ ਵਗਦਾ ਦਰਿਆ !
ਸੂਰਜ ਵੀ ਇਕ ਤਕ ਨਾ ਸੀਮਤ,
ਕੁਲ ਸ੍ਰਿਸ਼ਟੀ ਨਾਲ ਉਸ ਦਾ ਰਿਸ਼ਤਾ !
ਮੌਸਮ ਆਉਂਦੇ ਤੇ ਤੁਰ ਜਾਂਦੇ,
ਸੂਰਜ ਸਦਾ ਹੀ ਥਿਰ ਰਿਹਾ !



ਘਰ ਹੋਕੇ ਵੀ, ਘਰ ਨਹੀਂ ਹੁੰਦਾ—
ਜੀਵਨ ਵੀ ਇੰਜ ਵਿਚਰ ਰਿਹਾ !!!

*–ਵਕ਼ਫ਼ਾ–*

ਤੂੰ ਇਕ ਖੁਸ਼ਗਵਾਰ ਮੌਸਮ ਹੈਂ,
ਖੇੜਾ, ਖੇੜਾ ਹੋ, ਖੁੱਲ੍ਹ ਜਾ !
ਸੂਰਜ ਨੂੰ ਵੀ ਚੰਗਾ ਲੱਗਦਾ,
ਰੁੱਤਾਂ ਦਾ ਬਦਲਾਅ !!!

### ਤ੍ਰਿਸ਼ਨਿੰਦਰ

ਸੋਚ ਦੀ ਸਿਫ਼ਰ-ਅਵਸਥਾ ਵੇਖੀ,
ਤਨ ਦਾ ਤੱਕਿਆ ਜਨੂੰਨ !
ਤੇਰੇ ਨਾਲ ਫਿਰੀ ਮੈਂ ਉੱਡੀ,
ਦੋ ਹਫ਼ਤੇ ਦਾ ਹਨੀਮੂਨ !!!

*–ਵਕ਼ਫ਼ਾ–*

ਤੇਰੇ ਬਿਨ ਮੈਨੂੰ ਹੁਣ ਮਿੱਤਰਾ,
ਹੋਰ ਕੁਝ ਨਾ ਭਾਵੇ !
ਮਨ ਦੀਆਂ ਸਭ ਰੁੱਤਾਂ ਤੇਰੇ ਲਈ,
ਇਕ ਆਵੇ, ਇਕ ਜਾਵੇ !

*–ਵਕ਼ਫ਼ਾ–*

ਤਨ ਵਿਚ ਹੀ ਰਸਤਾ ਤੇ ਰਿਸ਼ਤਾ,
ਤਨ ਵਿਚ ਸਿਖਰ-ਸੰਤੋਖ।
ਮਨ ਵੀ ਤੈਨੂੰ ਅਰਪਨ ਕੀਤਾ,
ਹਰ ਇਕ ਵਰਕਾ ਘੋਖ !
ਸ਼ਬਦ ਤੇਰੇ, ਪਰ ਅਰਥ ਮੇਰੇ ਹਨ—
ਤੇਰਾ ਕਾਵਿ ਹੀ ਮੇਰਾ ਮੋਖ !!!

*–ਵਕ਼ਫ਼ਾ–*

*–ਇਸ ਸਮੇਂ 'ਰੁਸ਼ਨਿੰਦਰ ਨੂਰ' ਦੀ ਹੇਠ ਲਿਖੀ ਕਵਿਤਾ ਪਿਛੋਕੜ 'ਚੋਂ ਸੁਣਾਈ ਦਿੰਦੀ ਹੈ। ਕਵੀ ਦੀ ਆਵਾਜ਼ ਨਾਲ ਸੁਰ ਮੇਲਦੀ ਹੋਈ, ਉਹ ਕਵਿਤਾ ਵਿਚ ਸਮਾ ਜਾਂਦੀ ਹੈ।*

**ਰੁਸ਼ਨਿੰਦਰ ਨੂਰ**

ਸੁਤੰਤਰ ਸੰਬੰਧਾਂ ਦੀ ਰਾਗਣੀ ਸੁਣ,
ਰਿਸ਼ਤੇ ਵਿਚ ਬੱਝੇ ਬਿਨਾ,
ਰਿਸ਼ਤਾ ਬਣ ਜਾ !
ਮੌਸਮ ਵਾਂਗ ਆਇਆ ਕਰ,
ਤੁਰ ਜਾਇਆ ਕਰ—

ਅਸਮਾਨ ਤੇ ਧਰਤੀ ਦਾ,
ਦੁਮੇਲ ਬਣ ਜਾ !
ਇਹ ਮਿਲ ਕੇ ਵੀ ਨਹੀਂ ਮਿਲਦੇ—
ਹਰ ਭਰਮ ਵਿਚ ਹੁੰਦਾ ਹੈ,
ਇਕ ਸੱਚ ਜਿਹਾ !

*-ਵਕਫ਼ਾ-*

ਰਿਸ਼ਤੇ ਸੂਈ ਨਾਲ ਸੀਤੇ ਨਹੀਂ ਜਾਂਦੇ,
ਹਵਾ ਤੇ ਮਹਿਕ ਨਾਲ ਲਿਖੇ ਜਾਂਦੇ ਹਨ !

*-ਵਕਫ਼ਾ-*

ਹਵਾ ਤੇ ਮਹਿਕ ਨੂੰ ਕਿਸ ਫੜਿਆ ?
ਇਹ ਤਾਂ ਹੱਦਾਂ, ਸਰਹੱਦਾਂ ਲੰਘ ਜਾਣ—
ਪਿੰਡ ਵਿਚ ਬ੍ਰਹਮੰਡ ਦੀ ਦਿਸ਼ਾ !

*-ਵਕਫ਼ਾ-*

ਕਦੇ ਕਦੇ ਆ ਜਾਇਆ ਕਰ—
ਮੇਰੇ ਧਰਤੀ, ਆਸਮਾਨ ਮੇਲਣ,
ਮੈਨੂੰ ਪਿੰਜਰੇ ਵਿਚ ਨਾ ਪਾ !!!

*-ਵਕਫ਼ਾ-*

ਮੈਂ ਸੜਕਾਂ ਤੇ ਦਿਸ਼ਾਵਾਂ ਵਿਚ
ਬਿਖਰਿਆ ਹੋਇਆ ਹਾਂ !



ਸਭ ਨੂੰ ਪਾਰ ਪੁਚਾ ਕੇ ਵੀ,
ਆਪ ਕਿਤੇ ਨਹੀਂ ਪਹੁੰਚਦਾ !

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਤ੍ਰਿਸ਼ਨਿੰਦਰ**

ਪਰ ਮੈਂ ਇਕ ਸੁਪਨ-ਸਾਜ਼ ਦਾ,
ਸੁਪਨਾ ਬਣਨਾ ਚਾਹੁੰਦੀ ਹਾਂ !
ਉਸਦੇ ਸ਼ਬਦਾਂ ਵਿਚ,
ਕਵਿਤਾ ਬਣ ਢਲਣਾ ਚਾਹੁੰਦੀ ਹਾਂ !

**ਰੁਸ਼ਨਿੰਦਰ ਨੂਰ**

ਸ਼ਬਦਾਂ ਤੇ ਅਰਥਾਂ ਨੂੰ
ਖੁੱਲ੍ਹਿਆਂ ਛੱਡ ਦੇ।
ਦਿਲ 'ਚੋਂ, ਰਿਸ਼ਤਿਆਂ ਦੇ
ਵਹਿਮ ਕੱਢ ਦੇ।

*-ਵਕਫ਼ਾ-*

ਜਿੰਨਾਂ ਕੁ ਮੈਂ ਤੈਨੂੰ,
ਮਾਣਿਆਂ, ਜਾਣਿਆਂ ਹੈ—
ਓਸ ਦੀ ਆਦਤ ਨਾ ਪਾ !
ਤੇਰਾ ਪਿਆਰ ਸ਼ੌਕ ਵਾਂਗ ਹੈ,
ਖੁੱਲ੍ਹੇ ਦਰਾਂ ਵਿਚ ਵਿਚਰਦਾ !

*-ਵਕਫ਼ਾ-*

ਸੁਣ,
"ਖੰਭਾਂ ਨੂੰ ਰੰਗ ਨਹੀਂ ਲੋੜੀਂਦੇ,
ਲੋੜੀਂਦੇ ਖੁੱਲ੍ਹੇ ਅਸਮਾਨ !
ਖੰਭਾਂ 'ਚੋਂ ਰੰਗ ਕਿਰ, ਕਿਰ ਪੈਣੇ,
ਖੰਭਾਂ ਨੇ ਜਦ ਭਰੀ ਉਡਾਣ !"

*-ਵਕਫ਼ਾ-*

ਮੈਂ ਸਦਾ-ਉਡਾਣ ਦੀ,
ਅਵਸਥਾ ਵਿਚ ਜਿਊਣ ਵਾਲਾ ਪੰਛੀ ਹਾਂ !
ਮੈਨੂੰ ਆਪਣੇ ਆਲ੍ਹਣੇ ਦਾ ਬੰਦੀ ਨਾ ਬਣਾ,
ਪਿੰਜਰੇ ਵਿਚ ਨਾ ਪਾ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਤ੍ਰਿਸ਼ਨਿੰਦਰ**

ਪਰ ਮੈਂ ਕੀ ਕਰਾਂ ?
ਇਕ ਵੀਰ ਬਣਿਆਂ,
ਦੂਜਾ ਤਨ ਦੀ ਤੇਹ !!

*-ਵਕਫ਼ਾ-*

ਤੂੰ ਤਨ ਤੇ ਮਨ ਨੂੰ,
ਦਸਮ ਦੁਆਰ ਪੁਚਾ ਕੇ।
ਇਸ ਜ਼ਿੰਦਗੀ ਨੂੰ—
ਕੇਵਲ ਆਪਣੀ ਹੀ ਤੇਹ ਲਾਕੇ—
ਛੱਡਣਾ ਚਾਹੇਂ ਵਿਚ ਮੰਝਧਾਰ ???

ਮਰ ਜਾਵਾਂਗੀ—
ਸੜ ਜਾਵਾਂਗੀ—
ਤੇਰੇ ਬਿਨ ਕਿੱਧਰ ਜਾਵਾਂਗੀ ???

**ਰੁਸ਼ਨਿੰਦਰ ਨੂਰ**

ਚਿੰਤਨ, ਸੋਚ ਜਗਾ !!!
ਰਸਤਾ ਆਪ ਬਣਾ !!!

*-ਵਕਫ਼ਾ-*

ਭਟਕਣ ਦਾ ਨਾ ਠਉਰ, ਟਿਕਾਣਾ !
ਭਟਕਣ ਨੇ ਭਟਕਣ ਨੂੰ ਪਾਣਾ !
ਭਟਕਣ ਆਣਾ, ਭਟਕਣ ਜਾਣਾ !



ਭਟਕਣ ਕਦੇ ਖੜ੍ਹੇ ਨਾ ਮੇਰੀ,
ਮੈਂ ਭਟਕਣ ਵਿਚ ਤੁਰਦਾ ਜਾਵਾਂ !!!

*-ਵਕਫ਼ਾ-*

ਭਟਕਣ ਰਾਹ, ਦਿਸ਼ਾ ਵੀ ਭਟਕਣ !
ਭਟਕਣ ਖੁੱਲ੍ਹੇ ਦਰਾਂ ਦੀ ਰੁੱਤ ਹੈ !
ਭਟਕਣ ਨੂੰ ਦੀਵਾਰ ਨਾ ਭਾਵੇ,
ਭਟਕਣ ਜੀਵਾਂ, ਭਟਕਣ ਮਾਣਾ !!!

**ਤ੍ਰਿਸ਼ਨਿੰਦਰ**

ਇਹ ਵੀ ਕੀ ਫ਼ਲਸਫ਼ਾ ਹੋਇਆ ?
"ਨਾਂ ਤੇਰਾ, ਨਾ ਹੋਰ ਕਿਸੇ ਦਾ !"

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

ਤਨ ਵਿਚ ਮਨ ਦੀ ਪਾ ਕਹਾਣੀ,
ਤੂੰ ਨਾ ਆਪ ਕਿਸੇ ਦਾ ਬਣਿਆਂ,
ਮੇਰੀ ਨਾ ਅਪਣੱਤ ਪਛਾਣੀ।
ਅਜਨਬੀਆਂ ਵਾਂਗ ਮਿਲੇ ਤੇ ਵਿਛੜੇ,—
ਫਿਰ ਵੀ ਸਮਝੀਏ ਇਕ ਦੂਜੇ ਨੂੰ,
ਮਨ ਦੇ ਹਾਣੀ, ਤਨ ਦੇ ਹਾਣੀ !!!

*-ਵਕਫ਼ਾ-*

ਮੈਂ ਤੇਰੇ ਨਾਲ ਬੱਝਣਾਂ ਚਾਹਾਂ,
ਸਿੱਪੀ ਹਾਂ, ਸ੍ਵਾਂਤ ਲਈ ਤਰਸਾਂ !
ਧੁੱਪ ਬਣ ਤੈਨੂੰ ਜੱਫ਼ੀ ਪਾਵਾਂ,
ਘਟਾ ਬਣਾਂ, ਤੇਰੇ 'ਤੇ ਬਰਸਾਂ !

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ-*

*-'ਰੁਸ਼ਨਿੰਦਰ ਨੂਰ' ਵਿਸਕੀ ਦੀਆਂ ਚੁਸਕੀਆਂ ਲੈਂਦਾ ਹੋਇਆ, ਕਮਰੇ ਵਿਚ ਏਧਰ, ਓਧਰ ਘੁੰਮ ਰਿਹਾ ਹੈ। ਸੋਚ ਵੀ ਰਿਹਾ ਹੈ। ਸੁਣ ਵੀ ਰਿਹਾ ਹੈ-*

*-ਵਕਫ਼ਾ-*

*-'ਤ੍ਰਿਸ਼ਨਿੰਦਰ' ਆਪਣੇ ਰੌਂ ਵਿਚ, ਅੱਗੇ ਬੋਲਦੀ ਹੈ-*

**ਤ੍ਰਿਸ਼ਨਿੰਦਰ**

ਤੂੰ ਹੀ ਜਿੰਦ, ਜਾਨ, ਧੁਰੀ ਹੈਂ !
ਤੇਰੇ ਦੁਆਲੇ ਮੈਂ ਪਈ ਘੁੰਮਾਂ !
ਤੈਨੂੰ ਪੀਵਾਂ, ਤੈਨੂੰ ਖਾਵਾਂ—
ਤੈਨੂੰ ਸੁੰਘਾਂ, ਤੈਨੂੰ ਚੁੰਮਾਂ !!!

*–ਵਕਫ਼ਾ–*

ਤੂੰ ਹੈਂ ਮੇਰਾ ਮੀਤ ਪਿਆਰਾ,
ਮੇਰੀ ਮੰਜ਼ਲ, ਮੇਰਾ ਦੁਆਰਾ !
ਮੇਰਾ ਰੂਪ ਹੈ, ਨਾਲ ਤੇਰੇ ਹੀ,
ਤੇਰੇ ਕੰਢੇ, ਮੈਂ ਜਲ-ਧਾਰਾ !

*–ਵਕਫ਼ਾ–*

ਕੰਢਿਆਂ ਬਿਨਾ ਮੈਂ ਰੁਲ ਜਾਵਾਂਗੀ !
ਦਿਸ਼ਾ ਆਪਣੀ ਭੁੱਲ ਜਾਵਾਂਗੀ !

**ਰੁਸ਼ਨਿੰਦਰ ਲੂਰ**

ਮੌਸਮ ਬਣਕੇ, ਆਇਆ ਕਰ,

*–ਵਕਫ਼ਾ–*

ਕਦੇ ਕਦੇ !
ਮੈਨੂੰ ਇਸ ਜੱਗ ਦੀਆਂ,
ਹੋਰ ਰੁਤਾਂ ਵੀ ਮਾਨਣ ਦੇ।

*–ਵਕਫ਼ਾ–*

ਪਿਆਰ ਨੂੰ,
ਕੈਦੀ ਨਹੀਂ ਬਣਾਈਦਾ !
ਇਸ ਨੂੰ,
ਇਸ ਦੀ ਆਜ਼ਾਦੀ 'ਚੋਂ ਪਾਈਦਾ !

*–ਵਕਫ਼ਾ–*



ਸੁਤੰਤਰ ਸੰਬੰਧਾਂ ਦਾ,
ਇਕ ਸਿਲਸਿਲਾ ਸ਼ੁਰੂ ਕਰ !
ਹਰ ਦਰ ਬਣੇਂਗਾ, ਤੇਰਾ ਘਰ !!!

*–ਵਕਫ਼ਾ–*

ਜਿਸਮਾਂ ਦੇ ਜੰਗਲ 'ਚੋਂ ਲੰਘਦਾ,
ਮੈਂ ਵੀ ਬਹੁਤ ਬੇਚੈਨ ਰਿਹਾ ਹਾਂ !
ਜਾਪੇ ਜੀਕੂੰ ਆਦਿ-ਕਾਲ ਤੋਂ,
ਕਵਿਤਾ ਵਿਚ ਹੀ ਵਿਚਰ ਰਿਹਾ ਹਾਂ !!!

*–ਉਸਨੂੰ ਆਪਣੀ ਪਹਿਲਾਂ ਲਿਖੀ ਇਕ ਕਵਿਤਾ ਦੇ ਕੁਝ ਬੋਲ ਯਾਦ ਆਉਂਦੇ ਹਨ। ਬੋਲਦਾ ਹੈ !–*

"ਬੁਚਕੀ ਚੁੱਕ ਕੇ ਜਿੱਧਰ ਜਾਵਾਂ,
ਤਨ ਨੂੰ ਟੁੱਕਰ ਮਿਲ ਜਾਂਦਾ ਹੈ—
ਮਨ ਦੀ ਬਾਤ ਨਹੀਂ ਬਣਦੀ !
... ...
ਤਨ ਨੇ ਜਿੰਨੇਂ ਜਿਸਮ ਹੰਢਾਏ,
ਮਨ ਨੇ ਉੱਨੇ ਬੋਝ ਉਠਾਏ।
ਹਰ ਨਾਤਾ ਇਕ ਪਰਬਤ, ਮਨ ਨੂੰ,
ਤਨ ਦੇ ਵਸਤਰ ਮੇਚ ਨਾ ਆਏ !
...
ਹਰ ਦੇਹ ਵਿਚ ਇਕ ਚੋਲਾ ਲਾਹਕੇ,
ਹਰ ਦੇਹ 'ਚੋਂ ਹੀ ਤ੍ਰਿਸ਼ਨਾਂ ਪਾ ਕੇ,
ਤਾਣੀ ਉਲਝੀ, ਸੁਲਝੇ ਮਨ ਦੀ !
ਮਨ ਦੀ ਬਾਤ ਨਹੀਂ ਬਣਦੀ !
ਮਨ ਦੀ ਬਾਤ ਨਹੀਂ ਬਣਦੀ !"

*–ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

–ਵਕਫ਼ਾ–

**ਤ੍ਰਿਸ਼ਨਿੰਦਰ**

ਤੇਰੀ ਕਵਿਤਾ ਭੁੱਲ ਭੁਲੱਈਆਂ,
ਆਪਣਾ ਰਸਤਾ ਭੁੱਲ ਜਾਵਾਂਗੀ !

ਹੋਂਦ ਨਿਹੋਂਦ ਦਾ ਗੰਢ-ਵਲੇਵਾਂ—
ਟੇਢੇ ਮੇਢੇ ਰਸਤੇ ਜੱਗ ਦੇ,
ਉਲਝ, ਇਨ੍ਹਾਂ ਵਿਚ ਰੁਲ ਜਾਵਾਂਗੀ !

*-ਵਕਫ਼ਾ-*

ਤੂੰ ਹੀ ਮੇਰਾ ਕਿਨਾਰਾ ਮਿੱਤਰਾ,
ਡੁੱਬਦੇ ਦਾ ਸਹਾਰਾ ਮਿੱਤਰਾ !
ਮੈਨੂੰ ਹੀ ਹੁਣ ਹੋਠ ਲਗਾ,
ਸਾਗਰ ਬਣ ਜਾਸੀ ਦਰਿਆ !
ਖੁਦ ਵੀ 'ਆਨੰਦ, ਆਨੰਦ' ਹੋ ਜਾ,
ਜਨਮ ਜਨਮ ਦੀ ਪਿਆਰ ਮਿਟਾ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**ਰੁਸ਼ਨਿੰਦਰ ਨੂਰ**

ਰੁੱਤ ਬਣ ਆਉਂਦੀ, ਜਾਂਦੀ ਰਹੁ ਤੂੰ,
ਇਕ ਰੁੱਤ ਦੀ ਆਦਤ ਨਾ ਪਾ !

ਅੱਕ ਜਾਵਾਂਗਾ, ਥੱਕ ਜਾਵਾਂਗਾ,
ਰੁਕ ਜਾਵਾਂਗਾ, ਸੁੱਕ ਜਾਵਾਂਗਾ—

ਕੁਦਰਤ ਦੇ ਹਰ ਰੰਗ ਵਿਚ ਵਗਦਾ,
ਕੁਦਰਤ ਵਰਗਾ, ਮੈਂ ਦਰਿਆ।

ਪਕੜ ਸਕੇ ਨਾ ਮਹਿਕ ਨੂੰ ਕੋਈ,
ਚਾਨਣ ਵੀ ਕੋਈ ਫੜ ਨਾ ਸਕਿਆ !

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**-ਫੇਡ ਆਊਟ-**



# ਨਾਟ-ਦ੍ਰਿਸ਼-5 : ਤ੍ਰਿਸ਼ਨਿੰਦਰ, ਸ੍ਵੈ-ਸ਼ਰਨ ਕੁੰਦਨ

## ਵਿਸ਼ੇਸ਼ ਨੋਟ

1. ਹੇਠਾਂ ਦਿੱਤੀ 'ਆਰੰਭਿਕਾ' ਦਾ ਮੰਤਵ, ਦਰਸ਼ਕਾਂ/ਪਾਠਕਾਂ ਦਾ, ਇਸ ਦ੍ਰਿਸ਼ ਦੇ ਕੇਂਦਰੀ ਖਿਆਲ, ਸਮੁੱਚੇ ਪ੍ਰਭਾਵ ਤੇ/ਜਾਂ ਮੂਡ ਨਾਲ ਪਰਿਚਯ ਕਰਵਾਉਣਾ ਹੈ। ਲੋਕਗੀਤ 'ਮਾਹੀਆ' ਦੀ ਧੁਨ 'ਤੇ ਲਿਖੀ ਇਹ 'ਆਰੰਭਿਕਾ' ਇਸ ਦ੍ਰਿਸ਼ ਵਿਚ ਪ੍ਰਗੀਤਕ ਸੁਹਜ ਦਾ ਵਾਧਾ ਵੀ ਕਰੇਗੀ ਤੇ ਦਰਸ਼ਕਾਂ/ਪਾਠਕਾਂ ਦਾ ਮਨੋਰੰਜਨ ਵੀ।
2. ਇਸ ਦ੍ਰਿਸ਼ ਦੀ ਪੇਸ਼ਕਾਰੀ ਲਈ ਇਕ ਜਾਂ ਵਧੀਕ ਪਾਤਰ ਵਰਤੇ ਜਾ ਸਕਦੇ ਹਨ। ਕੋਰਸ/ਸਮੂਹ ਐਕਸ਼ਨ ਗੀਤ ਵਾਂਗ ਵੀ ਇਸ ਨੂੰ ਸਿਰਜਿਆ ਜਾ ਸਕਦਾ ਹੈ। ਸਿਨਮੈਟਿਕ/ਵੀਡੀਓ-ਟੀ.ਵੀ. ਤਕਨੀਕ ਦੇ ਨਾਲ ਕੰਪਿਊਟਰੀ ਜੁਗਤਾਂ ਵੀ ਵਰਤੀਆਂ ਜਾ ਸਕਦੀਆਂ ਹਨ। ਮਾਹੀਆ ਗੀਤ ਪਹਿਲਾਂ ਵੀ ਰੀਕਾਰਡ ਕੀਤਾ ਜਾ ਸਕਦਾ ਹੈ।



## ਆਰੰਭਿਕਾ

ਮੰਚ ਉੱਤੇ ਅਨ੍ਹੇਰਾ ਹੈ। ਪਿਛੋਕੜ ਵਿੱਚੋਂ ਲੋਕ ਗੀਤ ਮਾਹੀਆ ਦੀਆਂ ਸੰਗੀਤਕ ਧੁਨਾਂ ਉੱਭਰ ਰਹੀਆਂ ਹਨ। ਹਲਕਾ ਚਾਨਣ ਹੋਣ ਨਾਲ, ਮੰਚ ਉੱਤੇ ਪਾਤਰ ਪ੍ਰਵੇਸ਼ ਕਰਦੇ ਹਨ। ਹੇਠ ਲਿਖੇ ਟੱਪੇ ਨੂੰ ਉਹ ਐਕਸ਼ਨ ਗੀਤ/ਕੋਰਸ ਵਾਂਗ ਪੇਸ਼ ਕਰਦੇ ਹਨ :

ਬਣੇ ਆਪਣੇ ਬੇਗਾਨੇ ਨੇ
ਪਤੀ ਵੀ ਬਲਾਤਕਾਰੀ
ਸਭ ਰਿਸ਼ਤੇ ਬਹਾਨੇ ਨੇ

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ-*

*ਇਹ ਟੱਪਾ ਕਈ ਵਾਰ ਗਾਇਆ ਜਾਂਦਾ ਹੈ-ਪ੍ਰਤੀਧੁਨੀਆਂ ਵੀ ਉੱਭਰਦੀਆਂ ਰਹਿੰਦੀਆਂ ਹਨ-*

**-ਫੇਡ ਆਊਟ-**

ਸਥਾਨ : ਸਾਊਥਾਲ, ਇੰਗਲੈਂਡ

ਘਰ ਵਿਚ ਤਣਾ ਦਾ ਮਾਹੌਲ ਹੈ। 'ਸ੍ਵੈ-ਸ਼ਰਨ ਕੁੰਦਨ' ਇੰਗਲੈਂਡ ਵਿਚ, ਆਪਣੇ ਘਰ ਦੇ ਡਰਾਇੰਗ ਰੂਮ ਵਿਚ ਬੈਠਾ ਸ਼ਰਾਬ ਪੀ ਰਿਹਾ ਹੈ। ਸਿਗਰਟਾਂ ਫੂਕ ਰਿਹਾ ਹੈ। ਰਾਖਦਾਨੀ ਸਿਗਰਟਾਂ ਦੇ ਟੋਟਿਆਂ ਅਤੇ ਸਵਾਹ ਨਾਲ ਭਰੀ ਹੋਈ ਹੈ। 'ਤ੍ਰਿਸ਼ਨਿੰਦਰ' ਮੂੰਹ ਵਿਚ ਕੁਝ ਬੁੜ ਬੁੜ ਕਰਦੀ ਹੋਈ, ਉਸ ਅੱਗੇ ਕਬਾਬ ਤੇ ਸੈਲਡ ਦੀਆਂ ਪਲੇਟਾਂ ਰੱਖਦੀ ਹੈ !

**ਤ੍ਰਿਸ਼ਨਿੰਦਰ**

ਸਿਗਰਟਾਂ ਤੂੰ ਫੂਕਦਾ ਹੈਂ,
ਤੇ ਰਾਖ ਮੇਰੀ ਉੱਡਦੀ ਹੈ !

*-ਵਕਫ਼ਾ-*

ਹਵਾ ਦੇ ਰੁਖ ਤੁਰਦੇ, ਤੁਰਦੇ, ਅਸੀਂ
ਤੂਫਾਨਾਂ ਵਿਚ ਘਿਰ ਗਏ !

**ਸ੍ਵੈ-ਸ਼ਰਨ ਕੁੰਦਨ**

ਤੇਰੀ ਮੇਰੀ ਸ਼ਾਦੀ
ਇਕ ਸਮਝੌਤਾ ਸੀ !
ਤੇਰਾ ਆਪਣਾ ਏਜੰਡਾ ਸੀ,
ਮੇਰਾ ਆਪਣਾ ਏਜੰਡਾ ਸੀ !

**ਤ੍ਰਿਸ਼ਨਿੰਦਰ**

ਤੈਨੂੰ ਵੇਸ਼ੀਆ ਤੋਂ ਵੀ ਸਸਤਾ,
ਇਕ ਜਿਸਮ ਚਾਹੀਦਾ ਸੀ—

ਜੋ ਬੇਗ਼ਰਜ਼, ਬੇਸ਼ਰਤ,
ਤੇਰੇ 'ਸਿਮ, ਸਿਮ' ਆਖਣ 'ਤੇ
ਖੁੱਲ੍ਹ ਪਵੇ।

**ਸ੍ਵੈ-ਸ਼ਰਨ ਕੁੰਦਨ**

ਤੇ ਤੈਨੂੰ ਇਕ ਪਰਵਾਸੀ ਲੇਖਕ ਪਤੀ
ਅਤੇ ਇੰਗਲੈਂਡ ਦੀ ਇਮੀਗਰੇਸ਼ਨ—
ਤਾਕਿ ਤੂੰ ਭਾਰਤ ਵਿਚ ਆਪਣੇ ਆਸ਼ਿਕਾਂ ਨੂੰ
ਸਦਾ, ਸਦਾ ਲਈ ਵਿਦਾ ਕਹਿ ਸਕੇਂ।
ਨਵੇਂ ਮਾਹੌਲ ਵਿਚ,
ਸਾਫ਼ ਸੁਥਰੀ ਬਣਕੇ ਰਹਿ ਸਕੇਂ !

*-ਵਕਫ਼ਾ-*

ਮੈਂ ਤਾਂ ਏਨੇ ਵਰ੍ਹੇ, ਤੇਰੇ ਅੰਦਰ ਲੁਕੇ ਬੈਠੇ,
ਤੇਰੇ ਭੂਤ ਦੇ ਆਸ਼ਿਕਾਂ ਨਾਲ ਹੀ ਲੜਦਾ ਰਿਹਾ—
ਸ਼ਰਮਿੰਦਗੀ ਵਿਚ ਘੁੱਟ ਘੁੱਟ ਮਰਦਾ ਰਿਹਾ !

**ਤ੍ਰਿਸ਼ਨਿੰਦਰ**

ਤੂੰ ਰੰਡਵਾ ਸੈਂ,
ਇਕ ਔਰਤ ਭੋਗ ਚੁੱਕਾ,
ਬੱਚੇ ਪੈਦਾ ਕਰ ਚੁੱਕਾ ਸੈਂ !

**ਸ੍ਵੈ-ਸ਼ਰਨ ਕੁੰਦਨ**

ਕੰਵਾਰੀ ਤੂੰ ਵੀ ਨਹੀਂ ਸੈਂ—
ਘਾਟ, ਘਾਟ ਦਾ ਪਾਣੀ ਪੀ ਚੁੱਕੀ ਸੈਂ !

**ਤ੍ਰਿਸ਼ਨਿੰਦਰ**

ਫਿਰ ਵੀ ਅਣਵਿਆਹੀ ਤੇ 'ਸਿੰਗਲ' ਸਾਂ !
ਤੇਰੇ ਸ਼ਬਦਾਂ ਵਿਚ :
"ਸੁਹਣੀ ਤੇ ਜਵਾਨ ਸਾਂ,
ਤੇਰਾ ਜਹਾਨ ਸਾਂ।"



**ਸ੍ਵੈ-ਸ਼ਰਨ ਕੁੰਦਨ**

ਔਰਤ ਨੂੰ ਭਰਮਾਉਣ ਤੇ ਫਸਾਉਣ ਲਈ—
ਅਨੇਕ ਝੂਠ ਬੋਲਣੇ ਪੈਂਦੇ ਹਨ !

*-ਵਕਫ਼ਾ-*

ਤੂੰ ਵੀ ਇਕ ਝੂਠ ਸੈਂ,
ਮੈਂ ਵੀ ਇਕ ਝੂਠ ਸਾਂ !
ਜੂਠੇ ਸਾਂ ਅਸੀਂ ਦੋਵੇਂ—
ਜੂਠ ਸਾਂ !

**ਤ੍ਰਿਸ਼ਨਿੰਦਰ**

ਪਹਿਲਾਂ ਤੂੰ ਮੈਨੂੰ,
ਇਮੀਗਰੇਸ਼ਨ ਦੁਆਉਣ ਲਈ,
ਬਲੈਕਮੇਲ ਕੀਤਾ—
ਮੇਰੇ ਕੋਲੋਂ ਆਪਣੇ ਔਸਤ
ਜਾਂ ਘਟੀਆ ਪਰਚਾਰਵਾਦੀ
ਸਾਹਿਤ ਉੱਤੇ ਲੇਖ ਲਿਖਵਾਏ—
ਪਰਚੇ ਪੜ੍ਹਵਾਏ !

ਭਾਰਤ ਤੇ ਇੰਗਲੈਂਡ ਦੇ
ਸਾਹਿਤਿਕ ਹਲਕਿਆਂ ਵਿਚ,
ਮੈਨੂੰ ਆਪਣੇ ਨਾਲ, ਤੂੰ
ਇਕ ਸ਼ੋ-ਪੀਸ, ਇਕ ਸਰਟੀਫਿਕੇਟ ਵਾਂਗ,
ਘੁਮਾਉਂਦਾ ਰਿਹਾ, ਵਿਖਾਉਂਦਾ ਰਿਹਾ !
ਸਬਜ਼ ਬਾਗ ਦਿਖਾਉਂਦਾ ਰਿਹਾ !

*-ਵਕਫ਼ਾ-*

ਤੇ ਫੇਰ ਤੂੰ ਮੈਨੂੰ ਆਪਣੇ ਮਨੋਰੰਜਨ ਲਈ,
ਘਰ ਦੀ ਚਾਰਦੀਵਾਰੀ ਵਿਚ,
ਵੇਸ਼ੀਆ ਬਣਾ ਦਿੱਤਾ !

### ਸ੍ਵੈ-ਸ਼ਰਨ ਕੁੰਦਨ

ਮਰਦ ਲਈ ਔਰਤ,
ਰਸੋਈ ਤੇ ਮੰਜੇ ਦੀ ਦਾਸੀ ਹੈ !

### ਤ੍ਰਿਸ਼ਨਿੰਦਰ

ਤੇਰੀ ਜ਼ਿੰਦਗੀ ਵਿਚ,
ਤੇਰੇ ਤੋਂ ਬਿਨਾ,
ਹੋਰ ਕਿਸੇ ਲਈ ਥਾਂ ਨਹੀਂ ਸੀ !
ਤੇਰੇ ਰੁੱਖ ਕੋਲ, ਮੇਰੇ ਲਈ ਛਾਂ ਨਹੀਂ ਸੀ !

### ਸ੍ਵੈ-ਸ਼ਰਨ ਕੁੰਦਨ

ਫੇਰੇ ਲੈ ਕੇ ਲਿਆਂਦਾ ਹੈ ਤੈਨੂੰ !
ਮਾਣ ਬਖ਼ਸ਼ਿਆ ਹੈ !

### ਤ੍ਰਿਸ਼ਨਿੰਦਰ

ਤੂੰ ਮੈਨੂੰ ਹੁਣ ਤਕ
ਭਾੜੇ ਦੀ ਵੇਸ਼ੀਆ ਵਾਂਗ,
ਬੇਦਰਦੀ ਨਾਲ ਭੋਗਦਾ ਰਿਹਾ ਹੈਂ !

*-ਵਕਫ਼ਾ-*

ਨਾ ਤੂੰ ਮੇਰਾ ਦਰਦ ਜਾਣਿਆਂ,
ਨਾ ਮੇਰੀ ਹੋਂਦ ਪਹਿਚਾਣੀ !
ਲੁੱਟ ਦੇ ਮਾਲ ਵਾਂਗ,
ਇਹ ਤਨ ਦੀ ਸਲਤਨਤ,
ਤੂੰ ਬਾਰ ਬਾਰ ਲੁੱਟੀ,
ਬਾਰ ਬਾਰ ਮਾਣੀ !

### ਸ੍ਵੈ-ਸ਼ਰਨ ਕੁੰਦਨ

ਤੂੰ ਇਕ ਉੱਜੜੀ ਹੋਈ ਰਿਆਸਤ ਸੈਂ,
ਮੇਰੇ ਤੋਂ ਪਹਿਲਾਂ ਕਈ ਮਰਦਾਂ ਵਿਚ,
ਵੰਡੀ ਹੋਈ ਸਿਆਸਤ ਸੈਂ !

*-ਵਕਫ਼ਾ-*



ਕੰਵਾਰੀ ਨਹੀਂ ਸੈਂ ਤੂੰ—
ਤੂੰ ਤਾਂ ਕਾਲਜ ਦੇ ਦਿਨਾਂ ਵਿਚ ਹੀ,
ਖਿਚੜੀ ਦਾਹੜੀ ਵਾਲੇ ਅਧਿਆਪਕ ਦੀ,
ਸੇਜ ਬਣ ਗਈ !

*-ਵਕਫ਼ਾ-*

ਉਸ ਹੇਠਾਂ, ਸਾਰੀ ਦੀ ਸਾਰੀ,
ਖੁੱਲ੍ਹੀ, ਤਣ ਗਈ !!!

### ਤ੍ਰਿਸ਼ਨਿੰਦਰ

ਸ਼ੋਸ਼ਨ ਸੀ ਉਹ ਮੇਰੇ ਤਨ, ਮੇਰੇ ਮਨ ਦਾ !
ਇਕ ਬੇਬਸ ਵਿੱਦਿਆਰਥਣ,
ਅਧਿਆਪਕ ਦੀ ਹਵਸ ਦਾ,
ਨਿਵਾਲਾ ਬਣ ਗਈ !

*-ਵਕਫ਼ਾ-*

ਨਾ ਮੇਰੀ ਧਰਤੀ ਤੇ ਨਾ ਮੇਰਾ ਆਸਮਾਨ ਸੀ !
ਖੰਭ, ਉੱਡਣ ਤੋਂ ਪਹਿਲਾਂ ਹੀ ਕੱਟੇ ਗਏ !
ਫੁਲ ਖਿੜਨ ਤੋਂ ਪਹਿਲਾਂ ਹੀ ਝੜ ਗਏ !
ਸੁਫ਼ਨੇ ਖਲਾਅ ਵਿਚ ਖੜ੍ਹ ਗਏ !

ਮੇਰਾ ਦੋਸ਼ ਕੀ ਸੀ ?
ਕੀ ਹੈ ?

ਮੈਨੂੰ ਤਾਂ ਤੇਰੇ ਵਿਚ ਤੇ ਉਸ ਵਿਚ
ਕੋਈ ਫ਼ਰਕ ਨਜ਼ਰ ਨਹੀਂ ਆਉਂਦਾ !
ਤੂੰ ਵੀ ਤਾਂ ਹਰ ਰੋਜ਼,
ਮੇਰੀ ਮਰਜ਼ੀ,
ਮੇਰੇ ਆਵੇਸ਼ ਬਿਨਾ,
ਮੇਰਾ ਬਲਾਤਕਾਰ ਹੀ ਕੀਤਾ ਹੈ !
ਬਲਾਤਕਾਰੀ ਹੈਂ ਤੂੰ !!!

**ਸ੍ਵੈ-ਸ਼ਰਨ ਕੁੰਦਨ**

ਅਧਿਆਪਕ ਬੁੱਲੇ ਵੱਢ ਗਿਆ,
ਤੇ ਰਹਿੰਦੀ ਖੂੰਹਦ ਮੇਰੇ ਲਈ ਛੱਡ ਗਿਆ !

*'ਸ੍ਵੈ-ਸ਼ਰਨ ਕੁੰਦਨ' ਆਪਣੇ ਨਸ਼ੇ ਦੇ ਸੰਸਾਰ ਵਿਚ ਗੁੰਮ ਗੁਆਚ ਜਾਂਦਾ ਹੈ ਅਤੇ 'ਤ੍ਰਿਸ਼ਨਿੰਦਰ' ਗਹਿਰੀਆਂ ਸੋਚਾਂ ਵਿਚ ਡੁੱਬੀ, ਮਨਬਚਨੀ ਵਿਚ ਪੈ ਜਾਂਦੀ ਹੈ।*

**ਤ੍ਰਿਸ਼ਨਿੰਦਰ**

ਇਹ ਕੈਸਾ ਪਤੀ ਹੈ !
ਇਹ ਕੈਸਾ ਮਰਦ ਹੈ !
ਦਾਰੂ ਪੀਤੀ, ਸਿਗਰਟਾਂ ਫੂਕੀਆਂ,
ਤੇ ਤਲਬ ਵਾਂਗ ਹੀ ਮੇਰਾ ਜਿਸਮ,
ਪਕੜਿਆ, ਖੋਲ੍ਹਿਆ, ਭੋਗਿਆ—
ਤੇ ਆਪਣਾ ਗੀਤ ਗਾ ਕੇ,
ਸੌਂ ਗਿਆ !

*-ਵਕਫ਼ਾ-*

ਇਸ ਨੇ,
ਨਾ ਮੇਰੀ ਤੇਹ ਨੂੰ ਪਹਿਚਾਣਿਆਂ,
ਨਾ ਮੇਰੀ ਲੋੜ ਨੂੰ ਜਾਣਿਆਂ !

*-ਵਕਫ਼ਾ-*

ਮੇਰੇ ਮਨ, ਮੇਰੇ ਤਨ ਦੀ,
ਕਿਸੇ ਵੀ ਵੇਵਲੈਂਗਥ ਦੇ
ਇਹ ਮੇਚ ਨਾ ਆਇਆ !

*-ਵਕਫ਼ਾ-*

ਸੰਭੋਗ ਦੀ ਵੀ ਇਕ ਸ਼ੈਲੀ ਹੁੰਦੀ ਹੈ,
ਆਪਣੇ ਨਾਲ ਦੂਜੇ ਨੂੰ ਸੰਤੁਸ਼ਟ ਕਰਨ ਦੀ !
ਇਹ ਭੂਪਵਾਦੀ ਮਰਦ,
ਹੈਵਾਨੀਅਤ ਦਾ ਜਾਗਦਾ ਰੂਪ—



ਤੀਵੀਂ ਨੂੰ ਭੋਜਣ ਵਾਂਗ ਵਰਤਦਾ ਹੈ
ਤੇ ਬਚੀ ਖੁਚੀ—
ਕੂੜੇ ਵਿਚ ਵਗਾਹ ਮਾਰਦਾ ਹੈ !

*-ਇਸ ਦੌਰਾਨ 'ਸ੍ਵੈ-ਸ਼ਰਨ ਕੁੰਦਨ' ਨਸ਼ੇ ਦੀ ਨੀਂਦ ਵਿੱਚੋਂ ਜਾਗ ਪੈਂਦਾ ਹੈ। ਸ਼ਰਾਬ ਦਾ ਇਕ ਹੋਰ ਪਿਆਲਾ ਤਿਆਰ ਕਰਦਾ ਹੋਇਆ 'ਤ੍ਰਿਸ਼ਨਿੰਦਰ' ਨੂੰ ਸੰਬੋਧਨ ਕਰਦਾ ਹੈ-*

**ਸ੍ਵੈ-ਸ਼ਰਨ ਕੁੰਦਨ**

ਕੀ ਬੁੜ ਬੁੜ ਲਾਈ ਹੋਈ ਆ ?
ਨਾ ਖੁਦ ਸੌਂਦੀ,
ਨਾ ਸੌਣ ਦਿੰਦੀ ਆਂ ।

*-ਵਕਫ਼ਾ-*

ਹਰ ਔਰਤ ਵੇਸ਼ੀਆ ਹੁੰਦੀ ਹੈ !!!
ਮੇਰੇ ਨਾਲ ਸੁੱਤੀ ਹੋਈ ਵੀ,
ਤੂੰ ਆਪਣੇ ਯਾਰ ਨੂੰ
ਭੋਗ ਰਹੀ ਹੁੰਦੀ ਹੈਂ !

*-ਵਕਫ਼ਾ-*

ਤੇਰੇ ਖਿਆਲਾਂ ਵਿਚ ਅਜੇ ਵੀ,
ਉਹ 'ਅਘਰਵਾਸੀ ਬੁੱਧੀਜੀਵੀ' ਵੱਸਦਾ ਹੈ !
ਮੈਂ ਤੇਰੀ ਪਹਿਲੀ ਨਹੀਂ, ਦੂਜੀ ਨਹੀਂ,
ਤੀਜੀ ਜਾਂ ਚੌਥੀ ਪਸੰਦ ਹਾਂ।

**ਤ੍ਰਿਸ਼ਨਿੰਦਰ**

ਘਰ ਦਾ ਝਾਂਸਾ ਦੇ ਕੇ,
ਤੂੰ ਮੈਨੂੰ ਬੇਘਰ ਕੀਤਾ !
ਵਿਆਹ ਤੋਂ ਪਹਿਲਾਂ,
ਰੂਹ-ਰਿਸ਼ਤੇ ਦਾ ਲਾਰਾ ਲਾਇਆ !
ਵਿਆਹ ਤੋਂ ਪਿੱਛੋਂ,
ਕੰਜਰੀ ਵਾਂਗੂੰ ਖੂਬ ਨਚਾਇਆ !
ਕੰਜਰ ਹੈਂ ਤੂੰ ...

**ਸ੍ਵੈ-ਸ਼ਰਨ ਕੁੰਦਨ**

ਕਮਜ਼ਾਤੇ, ਦਰ, ਦਰ ਦੀਏ ਕੁੱਤੀਏ,
ਬੰਦ ਕਰ ਇਹ ਬਕਵਾਸ !
ਹੋਟਲ ਕੇਵਲ ਰੈਣ-ਬਸੇਰਾ—
ਬਨਣ ਨਾ ਪੱਕਾ ਵਾਸ !
ਤੂੰ ਹੋਟਲ,
ਤੂੰ ਕੰਜਰਖਾਨਾ ...

*'ਸ੍ਵੈ-ਸ਼ਰਨ ਕੁੰਦਨ', 'ਤ੍ਰਿਸ਼ਨਿੰਦਰ' ਨੂੰ ਕੁੱਟਦਾ, ਮਾਰਦਾ ਹੈ ! ਠੁੱਡੇ ਮਾਰਕੇ ਘਰੋਂ ਬਾਹਰ ਕੱਢ ਦਿੰਦਾ ਹੈ।*

*-ਫ਼ੇਡ ਆਊਟ-*

*-ਕੁਝ ਸਾਲ ਬਾਅਦ 'ਤ੍ਰਿਸ਼ਨਿੰਦਰ' ਆਪਣੇ ਕਿਰਾਏ ਦੇ ਫਲੈਟ ਦੇ ਲਿਵਿੰਗ ਰੂਮ ਵਿਚ ਇਕੱਲੀ ਬੈਠੀ ਹੈ। ਫ਼ੋਨ ਦੀ ਘੰਟੀ ਵੱਜਦੀ ਹੈ। ਉਸਦੀ ਮਿੱਤਰ ਕਮਲੇਸ਼, ਉਸਨੂੰ 'ਸ੍ਵੈ-ਸ਼ਰਨ ਕੁੰਦਨ' ਦੀ ਮੌਤ ਦੀ ਖ਼ਬਰ ਦਿੰਦੀ ਹੈ। 'ਤ੍ਰਿਸ਼ਨਿੰਦਰ' ਡੂੰਘੀ ਸੋਚ ਵਿਚ ਡੁੱਬੀ ਮਨਬਚਨੀ ਵਿਚ ਪੈ ਜਾਂਦੀ ਹੈ। ਨੋਟ-ਉਸਦੀ ਸਹੇਲੀ ਕਮਲੇਸ਼ ਦੀ ਆਵਾਜ਼ ਸਪੀਕਰ ਫ਼ੋਨ ਉੱਤੇ ਸੁਣਾਈ ਜਾ ਸਕਦੀ ਹੈ !-*

**ਸਹੇਲੀ (ਫ਼ੋਨ ਉੱਤੇ)**

ਉਸਦੀ ਮੌਤ ਹੋ ਗਈ ਹੈ !

**ਤ੍ਰਿਸ਼ਨਿੰਦਰ**

ਉਸਦਾ ਮਰ ਜਾਣਾ ਹੀ ਚੰਗਾ ਸੀ !!!

*-ਵਕਫ਼ਾ-*

*-ਸੁਫ਼ਨਈ ਅਵਸਥਾ ਵਿਚ, ਮਰ ਚੁੱਕੇ 'ਸ੍ਵੈ-ਸ਼ਰਨ ਕੁੰਦਨ' ਨੂੰ ਸੰਬੋਧਨ ਕਰਦੀ ਹੋਈ ਬੋਲਦੀ ਹੈ-*

ਤੈਥੋਂ ਕਿਧਰੇ ਚੰਗਾ ਜਾਪੇ,
ਭਾੜੇ ਲਿਆ ਇਹ ਫਲੈਟ !



ਕੱਲੀ ਹਾਂ, ਪਰ ਸ਼ਾਂਤ ਬੜੀ ਹਾਂ !
ਆਪਣੇ ਪੈਰੀਂ ਆਪ ਖੜ੍ਹੀ ਹਾਂ !

ਜੂਠੀ ਹੋਂਦ ਤੋਂ,
ਮਾਂਜ ਮਾਂਜ ਕੇ,
ਤੇਰੇ ਸਭ ਨਿਸ਼ਾਨ ਮਿਟਾਏ।

*-ਵਕਫ਼ਾ-*

ਮੈਂ ਦਾ ਸੁਰ ਹੈ ਹਰ ਪਾਸੇ ਹੀ,
ਮੈਂ ਨੂੰ ਮੈਂ ਦਾ ਸਾਥ ਹੀ ਭਾਏ।

*-ਵਕਫ਼ਾ-*

ਇਕੱਲ ਮੇਰੀ ਹੈ !
ਉਦਾਸੀ ਮੇਰੀ ਹੈ !
ਅੱਥਰੂ ਮੇਰੇ ਹਨ,
ਹਾਸੀ ਮੇਰੀ ਹੈ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ-*

**-ਫੇਡ ਆਊਟ-**

# ਨਾਟ-ਦ੍ਰਿਸ਼-6 : ਤ੍ਰਿਸ਼ਨਿੰਦਰ

## ਵਿਸ਼ੇਸ਼ ਨੋਟ

1. ਹੇਠਾਂ ਦਿੱਤੀ 'ਆਰੰਭਿਕਾ' ਦਾ ਮੰਤਵ, ਦਰਸ਼ਕਾਂ/ਪਾਠਕਾਂ ਦਾ, ਇਸ ਦ੍ਰਿਸ਼ ਦੇ ਕੇਂਦਰੀ ਖਿਆਲ, ਸਮੁੱਚੇ ਪ੍ਰਭਾਵ ਤੇ/ਜਾਂ ਮੂਡ ਨਾਲ ਪਰਿਚਯ ਕਰਵਾਉਣਾ ਹੈ। ਲੋਕਗੀਤ 'ਮਾਹੀਆ' ਦੀ ਧੁਨ 'ਤੇ ਲਿਖੀ ਇਹ 'ਆਰੰਭਿਕਾ' ਇਸ ਦ੍ਰਿਸ਼ ਵਿਚ ਪ੍ਰਗੀਤਕ ਸੁਹਜ ਦਾ ਵਾਧਾ ਵੀ ਕਰੇਗੀ ਤੇ ਦਰਸ਼ਕਾਂ/ਪਾਠਕਾਂ ਦਾ ਮਨੋਰੰਜਨ ਵੀ।
2. ਇਸ ਦ੍ਰਿਸ਼ ਦੀ ਪੇਸ਼ਕਾਰੀ ਲਈ ਇਕ ਜਾਂ ਵਧੀਕ ਪਾਤਰ ਵਰਤੇ ਜਾ ਸਕਦੇ ਹਨ। ਕੋਰਸ/ਸਮੂਹ ਐਕਸ਼ਨ ਗੀਤ ਵਾਂਗ ਵੀ ਇਸ ਨੂੰ ਸਿਰਜਿਆ ਜਾ ਸਕਦਾ ਹੈ। ਸਿਨਮੈਟਿਕ/ਵੀਡੀਓ-ਟੀ.ਵੀ. ਤਕਨੀਕ ਦੇ ਨਾਲ ਕੰਪਿਊਟਰੀ ਜੁਗਤਾਂ ਵੀ ਵਰਤੀਆਂ ਜਾ ਸਕਦੀਆਂ ਹਨ। ਮਾਹੀਆ ਗੀਤ ਪਹਿਲਾਂ ਵੀ ਰੀਕਾਰਡ ਕੀਤਾ ਜਾ ਸਕਦਾ ਹੈ।



**ਆਰੰਭਿਕਾ**

ਮੰਚ ਉੱਤੇ ਅਨ੍ਹੇਰਾ ਹੈ। ਪਿਛੋਕੜ ਵਿੱਚੋਂ ਲੋਕ ਗੀਤ ਮਾਹੀਆ ਦੀਆਂ ਸੰਗੀਤਕ ਧੁਨਾਂ ਉੱਭਰ ਰਹੀਆਂ ਹਨ। ਹਲਕਾ ਚਾਨਣ ਹੋਣ ਨਾਲ, ਮੰਚ ਉੱਤੇ ਪਾਤਰ ਪ੍ਰਵੇਸ਼ ਕਰਦੇ ਹਨ। ਹੇਠ ਲਿਖੇ ਟੱਪੇ ਨੂੰ ਉਹ ਐਕਸ਼ਨ ਗੀਤ/ਕੋਰਸ ਵਾਂਗ ਪੇਸ਼ ਕਰਦੇ ਹਨ :

ਰੰਗ ਫਿੱਟ ਗਏ ਬਹਾਰਾਂ ਦੇ
ਖੰਭ ਤੋਂ ਹੀ ਡਾਰ ਬਣ ਗਈ
ਕੋਰੇ ਵਰਕੇ ਯਾਰਾਂ ਦੇ

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ-*

*ਇਹ ਟੱਪਾ ਕਈ ਵਾਰ ਗਾਇਆ ਜਾਂਦਾ ਹੈ-ਪ੍ਰਤੀਧੁਨੀਆਂ ਵੀ ਉੱਭਰਦੀਆਂ ਰਹਿੰਦੀਆਂ ਹਨ-*

**-ਫੇਡ ਆਊਟ-**

ਸਥਾਨ : ਐਡਨਬਰਾ, ਸਕਾਟਲੈਂਡ

ਸਕਾਟਲੈਂਡ ਦੇ ਐਡਨਬਰਾ ਸ਼ਹਿਰ ਦੀ ਇਕ ਉੱਚੀ ਇਮਾਰਤ ਦੇ ਫਲੈਟ ਦੇ ਲਿਵਿੰਗ ਰੂਮ ਵਿਚ 'ਤ੍ਰਿਸ਼ਨਿੰਦਰ' ਬੈਠੀ ਹੈ ! ਮੇਜ਼ ਉੱਤੇ ਕਿਤਾਬਾਂ ਰਸਾਲੇ ਬਿਖਰੇ ਪਏ ਹਨ। ਮੇਜ਼ ਉੱਤੇ ਲੈਪਟਾਪ ਕੰਪਿਊਟਰ ਦੇ ਨਾਲ ਇਕ ਪਿਆਲਾ ਪਿਆ ਹੈ ਤੇ ਇਕ ਬੋਤਲ ਵੀ ! ਆਪਣੇ ਚਿੱਟੇ ਕਾਲੇ ਖਿਚੜੀ ਵਾਲਾਂ ਨੂੰ ਦਸਤੀ ਸ਼ੀਸ਼ੇ ਵਿਚ ਨਿਹਾਰਦੀ ਹੋਈ 'ਤ੍ਰਿਸ਼ਨਿੰਦਰ' ਆਪਣੀ ਖੂੰਡੀ ਪਕੜਕੇ ਕਮਰੇ ਵਿਚ ਏਧਰ ਓਧਰ ਘੁੰਮਦੀ ਹੈ। ਖਿੜਕੀ 'ਚੋਂ ਬਾਹਰ ਵਲਾਂ ਵੇਖਦੀ ਹੈ। ਹਲਕੀ ਬਰਫ਼ਬਾਰੀ ਹੋ ਰਹੀ ਹੈ !

ਮੇਜ਼ ਉੱਤੇ ਪਏ ਪਿਆਲੇ ਵਿੱਚੋਂ ਕੁਝ ਪੀਣ ਦਾ ਯਤਨ ਕਰਦੀ ਹੈ। ਪਿਆਲਾ ਖਾਲੀ ਹੈ। ਮੂਧਾ ਕਰਕੇ ਮੇਜ਼ ਉੱਤੇ ਰੱਖ ਦਿੰਦੀ ਹੈ। ਪਿਛੋਕੜ 'ਚੋਂ ਉਸਦੇ ਅਘਰਵਾਸੀ ਮਿੱਤਰ ਦੇ ਹੇਠ ਲਿਖੇ ਬੋਲ ਅਤੇ ਉਨ੍ਹਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ–

ਜ਼ਿੰਦਗੀ ਕੰਜਰੀ,
ਮੂਧੀ ਪਿਆਲੀ—
ਕੀ ਭਰਨਾਂ ?
ਕੀ ਡੁੱਲ੍ਹਣਾ ?

ਹੱਸਦੀ ਹੈ। ਲੈਪਟਾਪ ਵਲਾਂ ਵੇਖਦੀ ਹੈ। ਲੈਪਟਾਪ ਨੂੰ ਕੇਬਲ ਦੁਆਰਾ, ਇਕ ਦੀਵਾਰ-ਸਾਈਜ਼ ਦੀ ਟੀ.ਵੀ. ਸਕਰੀਨ ਨਾਲ ਜੋੜਿਆ ਹੋਇਆ ਹੈ। ਉਹ ਕੰਪਿਊਟਰ ਨੂੰ 'ਆਨ' ਕਰਦੀ ਹੈ। ਕੰਪਿਊਟਰ ਵਿਚ ਉਸ ਨੇ ਆਪਣੀ ਜ਼ਿੰਦਗੀ ਵਿਚ ਆਏ ਮਰਦਾਂ ਨਾਲ ਜੁੜੀਆਂ ਯਾਦਾਂ ਦੀਆਂ ਤਸਵੀਰਾਂ ਨੂੰ ਸਲਾਈਡ-ਸ਼ੋ ਦੇ ਰੂਪ ਵਿਚ ਲੋਡ ਕੀਤਾ ਹੋਇਆ ਹੈ। ਸਕਰੀਨ ਉੱਤੇ ਸਲਾਈਡ ਸ਼ੋ ਚੱਲ ਪੈਂਦਾ ਹੈ। ਧਿਆਨ ਨਾਲ ਵੇਖਦੀ ਤੇ ਹੱਸ ਪੈਂਦੀ ਹੈ। ਖੂੰਡੀ ਚੁੱਕਕੇ ਤੁਰਦੀ ਹੋਈ ਖਿੜਕੀ

ਕੋਲ ਆ ਖੜ੍ਹਦੀ ਹੈ। ਬਾਹਰ ਹਲਕੀ ਬਰਫ਼ਬਾਰੀ ਹੋ ਰਹੀ ਹੈ। ਇਸ ਦੌਰਾਨ ਸਲਾਈਡ ਸ਼ੋ ਚੱਲਦਾ ਰਹਿੰਦਾ ਹੈ। ਹਲਕੇ ਸੰਗੀਤ ਦੀਆਂ ਧੁਨਾਂ ਉੱਭਰਦੀਆਂ ਹਨ। ਉਸ ਅੰਦਰੋਂ ਆਪਮੁਹਾਰਾ ਹੀ ਇਕ ਕਵਿਤਾ ਜਾਗਦੀ ਅਤੇ ਉਸਦੇ ਬੋਲਾਂ ਵਿਚ ਵਹਿ ਤੁਰਦੀ ਹੈ। ਹੇਠ ਲਿਖੀ ਕਵਿਤਾ ਦੇ ਬੋਲਾਂ ਨਾਲ ਉਹ ਅਭਿਨਯ ਵੀ ਕਰਦੀ ਹੈ–

ਅੰਬਰ ਨੂੰ ਅੱਗ ਲਾ ਕੇ ਤੁਰੀਆਂ
ਡੁੱਬਦੀਆਂ [1] ਭਾਨ–ਸ਼ੁਆਵਾਂ।
ਜਿੱਧਰ ਵੇਖੋ ਬਰਫ਼ ਦਾ ਪਹਿਰਾ
ਵਗਦੀਆਂ ਸੀਤ ਹਵਾਵਾਂ।

ਠਾਰ ਅੰਦਰ ਦੀ ? ਬਾਹਰ ਦਾ ਮੌਸਮ ?
ਭੇਦ ਸਮਝ ਨਾ ਆਏ।
ਆਪੇ ਨੂੰ ਭਰਮਾਵਣ ਲਈ, ਮਨ
ਬਰਫ਼ ਨੂੰ ਤੀਲੀ ਲਾਏ।

ਚਿੱਟੀ ਬਰਫ਼ ਤੇ ਕੋਰੇ ਮਨ ’ਤੇ,
ਹਰ ਰੰਗ ਪੈੜ ਬਣੇ।
ਬਰਫ਼ ਦੀ ਰੁੱਤੇ, ਜੁ ਰੁੱਤ ਆਵੇ,
ਸੱਜਰੀ ਪੀੜ ਜਣੇ।

ਅਬਰਕ ਵਾਂਗੂੰ ਝੜਦੀ ਅੰਬਰੋਂ,
ਪੈੜਾਂ ਉੱਤੇ ਪੈਂਦੀ।
ਬਰਫ਼ ਦੀਆਂ ਤਹਿਆਂ ਵਿਚ ਸਾਂਭੀ,
ਪੈੜ ਨਾ ਅੱਜ ਕੱਲ੍ਹ ਢਹਿੰਦੀ।

ਆਵਣ ਵਾਲੇ ਆ ਕੇ ਟੁਰ ਗਏ,
ਪੈੜ ਨਾ ਛੱਡਣ ’ਵਾਵਾਂ।
ਯਾਦਾਂ ਵਾਂਗ ਅਨ੍ਹੇਰੀ, ਪਿੱਛੋਂ,
ਚੁੱਪ ਦਾ ਸ਼ੋਰ ਦੁਖਾਵਾਂ।

1. ਭਾਨ – ਸ਼ੁਆਵਾਂ — ਸੂਰਜ ਦੀਆਂ ਕਿਰਨਾਂ



ਕਿਹੜੀਆਂ ਸੋਚਾਂ ਵਿਚ ਜਿੰਦ ਉਲਝੀ ?
ਕਿਸੇ ’ਤੇ ਦੋਸ਼ ਧਰੇ ?
ਇਕਲਾਪੇ ਦੀ ਕੈਦ ਹੋਂਦ ਨੂੰ,
ਕਿੱਧਰ ਕੂਚ ਕਰੇ ???

*–ਪਿਛੋਕੜ ’ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।*

*–ਪ੍ਰਤੀਧੁਨੀਆਂ ਵਿਚ ਖੋਈ, ਤੁਰਨ ਦਾ ਯਤਨ ਕਰਦੀ ਹੈ। ਉਸਦੇ ਹੱਥੋਂ ਖੂੰਡੀ ਡਿਗ ਪੈਂਦੀ ਹੈ। ਡਿਗਦੀ, ਡਿਗਦੀ, ਮੇਜ਼ ਨੂੰ ਪਕੜਦੀ ਹੈ। ਪਿਆਲਾ ਸਿੱਧਾ ਕਰਦੀ ਹੈ। ਬੋਤਲ ਵਿੱਚੋਂ ਸ਼ਰਾਬ ਪਿਆਲੇ ਵਿਚ ਪਾਉਣ ਦਾ ਯਤਨ ਕਰਦੀ ਹੈ। ਬੋਤਲ ਖਾਲੀ ਹੈ। ਉਸਨੂੰ ਗਲਵੇਂ ਤੋਂ ਪਕੜਕੇ ਨਚੋੜਦੀ ਹੈ। ਕੋਲ ਪਏ ਕੂੜੇਦਾਨ ਵਿਚ ਸੁੱਟ ਦਿੰਦੀ ਹੈ। ਆਪਮੁਹਾਰਾ ਹੀ ਬੋਲਦੀ ਹੈ–*

**ਤ੍ਰਿਸ਼ਨਿੰਦਰ**

ਬੋਤਲ ਸੱਖਣੀ ਹੈ,
ਪਿਆਲਾ ਖਾਲੀ ਹੈ !!

*–ਵਕਫ਼ਾ–*

ਮੈਂ ਵੀ ਸੱਖਣੀ ਹਾਂ,
ਮੈਂ ਵੀ ਖਾਲੀ ਹਾਂ !

*–ਪਿਛੋਕੜ ’ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ !*

*–ਮੇਜ਼ ਉੱਤੇ ਪਿਆ ਦਸਤੀ ਸ਼ੀਸ਼ਾ ਚੁੱਕਦੀ, ਆਪਣੇ ਆਪ ਨੂੰ ਉਸ ਵਿਚ ਵੇਖਣ ਦਾ ਯਤਨ ਕਰਦੀ ਹੈ। ਬੋਲਦੀ ਹੈ।–*

**ਤ੍ਰਿਸ਼ਨਿੰਦਰ**

ਚਿਹਰੇ—
ਜ਼ਿੰਦਗੀ—
ਸੁਫ਼ਨੇ—
ਸਭ ਪਿੱਛੇ ਰਹਿ ਗਏ ਹਨ—
ਬੱਸ, ਮੈਂ ਬਚੀ ਹਾਂ !

ਸ਼ੂਨਯ ਤੋਂ ਪਹਿਲਾਂ,
ਸ਼ੂਨਯ ਜੀ ਰਹੀ ਹਾਂ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਪ੍ਰਤੀਧੁਨੀਆਂ ਵਿਚ ਖੋਈ ਇਕ ਹੱਥ ਵਿਚ ਖੂੰਡੀ ਤੇ ਦੂਜੇ ਵਿਚ ਦਸਤੀ ਸ਼ੀਸ਼ੇ ਨੂੰ ਫੜੀ ਏਧਰ ਓਧਰ ਘੁੰਮਦੀ ਹੈ। ਸੋਫ਼ੇ ਉੱਤੇ ਬੈਠ ਜਾਂਦੀ ਹੈ। ਮੇਜ਼ ਉੱਤੇ ਪਏ ਟੇਬਲ ਲੈਂਪ ਨੂੰ ਜਗਾ ਦਿੰਦੀ ਹੈ। ਖੁਸ਼ਕ ਵਾਲਾਂ ਵਿਚ ਹੱਥ ਫੇਰਦੀ ਹੋਈ ਸ਼ੀਸ਼ੇ ਵਿਚ ਵੇਖਦੀ ਹੈ। ਡੂੰਘੀ ਨੀਝ ਨਾਲ ਸ਼ੀਸ਼ੇ ਵਿੱਚੋਂ ਕੁਝ ਲੱਭਣ, ਕੁਝ ਪਛਾਨਣ ਦਾ ਯਤਨ ਕਰਦੀ ਹੈ। ਬੋਲਦੀ ਹੈ-*

**ਤ੍ਰਿਸ਼ਨਿੰਦਰ**

ਭਰਮ-ਜਲਾਂ ਦੇ ਪਿੱਛੇ ਭਟਕੀ,
ਥਲ ਮੈਂ ਨਿੱਤ ਹੰਢਾਇਆ !
ਚੌਂਹ ਮਰਦਾਂ ਨਾਲ ਜੋੜੇ ਰਿਸ਼ਤੇ,
ਤਨ ਮਨ ਅਜੇ ਤਿਹਾਇਆ !

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ-*

*-ਵਕਫ਼ਾ-*

ਚਿੜੀ ਵਾਂਗਰਾ ਸ਼ੀਸ਼ੇ ਉੱਤੇ,
ਹੁਣ ਮੈਂ ਠੂੰਗੇ ਮਾਰਾਂ।
ਅਕਸ ਕਦੇ ਮਹਿਬੂਬ ਨਾ ਬਣਦੇ—
ਸ਼ੀਸ਼ੇ ਵੀ ਦੀਵਾਰਾਂ।

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ। ਉੱਚੀਆਂ ਹੋਰ ਉੱਚੀਆਂ ਹੋਈ ਜਾਂਦੀਆਂ ਹਨ।-*

**-ਫੇਡ ਆਊਟ-**

*-ਫੇਡ ਆਊਟ ਤੋਂ ਬਾਅਦ ਹੇਠ ਲਿਖੇ ਟੱਪੇ ਦੇ ਬੋਲ ਦੇਰ ਤਕ ਫ਼ਿਜ਼ਾ ਵਿਚ ਗੂੰਜਦੇ ਰਹਿੰਦੇ ਹਨ :*

ਰੰਗ ਫਿੱਟ ਗਏ ਬਹਾਰਾਂ ਦੇ
ਖੰਭ ਤੋਂ ਹੀ ਡਾਰ ਬਣ ਗਈ
ਕੋਰੇ ਵਰਕੇ ਯਾਰਾਂ ਦੇ

**-ਸਮਾਪਤ-**



# "ਸਿਆਸੀ ਦੰਦ-ਕਥਾ" : ਮੂਲ ਪਾਠ



# "ਸਿਆਸੀ ਦੰਦ-ਕਥਾ" ਦੇ ਪਾਤਰ

ਕਵੀਸ਼ਰ-1
ਕਵੀਸ਼ਰ-2
ਚੁਗ਼ਲਖੋਰ-1
ਚੁਗ਼ਲਖੋਰ-2
ਇੰਦਰਾ ਗਾਂਧੀ
ਸੰਜੇ ਗਾਂਧੀ
ਟਿਪਣੀਕਾਰ-1
ਟਿਪਣੀਕਾਰ-2
ਟਿਪਣੀਕਾਰ-3
ਜੱਗਿਆਸੂ
ਇਤਿਹਾਸ
ਇਨਕਲਾਬੀ-1
ਇਨਕਲਾਬੀ-2
ਫ਼ਲਸਫ਼ੀ
ਇੰਦਰਾ ਗਾਂਧੀ, ਗਿਆਨੀ ਜ਼ੈਲ ਸਿੰਘ, ਮੇਜਰ ਜਨਰਲ ਕੇ.ਐਸ. ਬਰਾੜ, ਸੰਤ ਜਰਨੈਲ ਸਿੰਘ ਭਿੰਡਰਾਂਵਾਲਾ, ਭਾਈ ਅਮਰੀਕ ਸਿੰਘ, ਜਨਰਲ ਸ਼ਾਹਬੇਗ ਸਿੰਘ, ਪੰਡਤ ਜਵਾਹਰ ਲਾਲ ਨਹਿਰੂ, ਲੇਡੀ ਐਡਵੀਨਾ ਮਾਊਂਟ ਬੈਟਨ ਅਤੇ ਧੀਰੇਂਦਰ ਬ੍ਰਹਮਚਾਰੀ ਦੇ ਮਖੌਟਿਆਂ ਵਿਚ ਅਦਾਕਾਰ।
ਕੋਰਸ ਦੇ ਅਦਾਕਾਰ
ਨਿੰਦ-ਸਭਾ ਦੇ ਅਦਾਕਾਰ
ਝਾਕੀ-1, ਝਾਕੀ-2, ਝਾਕੀ-3, ਅਤੇ ਝਾਕੀ-4 ਦੇ ਅਦਾਕਾਰ।
ਸੱਥ ਵਿਚ ਬੈਠੇ ਲੋਕ
ਝਾਕੀ-1, ਝਾਕੀ-2 ਅਤੇ ਝਾਕੀ-3 ਦੇ ਅਦਾਕਾਰ
ਇਨਕਲਾਬੀਆਂ ਦੇ ਦਰਬਾਰ ਦੇ ਪਾਤਰ

# ਸਿਆਸੀ ਦੰਦ-ਕਥਾ

## ਨਾਟ-ਦ੍ਰਿਸ਼-ਕ੍ਰਮ ਤੇ ਪਾਤਰ

ਨਾਟ-ਦ੍ਰਿਸ਼-1 : ਕਵੀਸ਼ਰ-1, ਕਵੀਸ਼ਰ-2, ਕੋਰਸ ਦੇ ਪਾਤਰ, ਇੰਦਰਾ ਗਾਂਧੀ, ਗਿਆਨੀ ਜ਼ੈਲ ਸਿੰਘ, ਮੇਜਰ ਜਨਰਲ ਕੇ.ਐਸ. ਬਰਾੜ, ਸੰਤ ਜਰਨੈਲ ਸਿੰਘ ਭਿੰਡਰਾਂਵਾਲਾ, ਭਾਈ ਅਮਰੀਕ ਸਿੰਘ ਅਤੇ ਜਨਰਲ ਸ਼ਾਹਬੇਗ ਸਿੰਘ ਦੇ ਮਖੌਟਿਆਂ ਵਿਚ ਪਾਤਰ

ਨਾਟ-ਦ੍ਰਿਸ਼-2 : ਚੁਗਲਖੋਰ-1, ਚੁਗਲਖੋਰ-2, ਨਿੰਦ-ਸਭਾ ਦੇ ਪਾਤਰ, ਪੰਡਤ ਜਵਾਹਰ ਲਾਲ ਨਹਿਰੂ, ਲੇਡੀ ਐਡਵੀਨਾ ਮਾਊਂਟ ਬੈਟਨ, ਇੰਦਰਾ ਗਾਂਧੀ ਅਤੇ ਧੀਰੇਂਦਰ ਬ੍ਰਹਮਚਾਰੀ ਦੇ ਮਖੌਟਿਆਂ ਵਿਚ ਪਾਤਰ

ਨਾਟ-ਦ੍ਰਿਸ਼-3 : ਸੂਤਰਧਾਰ, ਚੁਗ਼ਲਖੋਰ-1, ਚੁਗ਼ਲਖੋਰ-2, ਨਿੰਦ-ਸਭਾ ਦੇ ਪਾਤਰ

ਨਾਟ-ਦ੍ਰਿਸ਼-4 : ਇੰਦਰਾ ਗਾਂਧੀ, ਸੰਜੇ ਗਾਂਧੀ

ਨਾਟ-ਦ੍ਰਿਸ਼-5 : ਝਾਕੀ-1, ਝਾਕੀ-2, ਝਾਕੀ-3 ਅਤੇ ਝਾਕੀ-4 ਵਿਚ ਸ਼ਾਮਿਲ ਪਾਤਰ

ਨਾਟ-ਦ੍ਰਿਸ਼-6 : ਟਿਪਣੀਕਾਰ-1, ਟਿਪਣੀਕਾਰ-2, ਟਿਪਣੀਕਾਰ-3, ਸੱਥ ਵਿਚ ਬੈਠੇ ਲੋਕ

ਨਾਟ-ਦ੍ਰਿਸ਼-7 : ਜੱਗਿਆਸੂ, ਇਤਿਹਾਸ
ਝਾਕੀ-1, ਝਾਕੀ-2 ਅਤੇ ਝਾਕੀ-3 ਦੇ ਪਾਤਰ

ਨਾਟ-ਦ੍ਰਿਸ਼-8 : ਇਨਕਲਾਬੀ-1, ਇਨਕਲਾਬੀ-2, ਫ਼ਲਸਫ਼ੀ, ਇਨਕਲਾਬੀਆਂ ਦੇ ਦਰਬਾਰ ਦੇ ਪਾਤਰ



Final dummy

## ਨਾਟ-ਦ੍ਰਿਸ਼-1

ਕਵੀਸ਼ਰ-1
ਕਵੀਸ਼ਰ-2
ਕੋਰਸ ਦੇ ਪਾਤਰ
ਇੰਦਰਾ ਗਾਂਧੀ, ਗਿਆਨੀ ਜ਼ੈਲ ਸਿੰਘ, ਮੇਜਰ ਜਨਰਲ ਕੇ.ਐਸ. ਬਰਾੜ, ਸੰਤ ਜਰਨੈਲ ਸਿੰਘ ਭਿੰਡਰਾਂਵਾਲਾ, ਭਾਈ ਅਮਰੀਕ ਸਿੰਘ ਅਤੇ ਜਨਰਲ ਸ਼ਾਹਬੇਗ ਸਿੰਘ ਦੇ ਮਖੌਟਿਆਂ ਵਿਚ ਅਦਾਕਾਰ





Final dummy

ਮੰਚ ਉੱਤੇ ਅਨ੍ਹੇਰਾ ਹੈ। ਨੀਮ-ਚਾਨਣ ਹੁੰਦਾ ਹੈ, ਤਾਂ ਪਿੱਠਭੂਮੀ ਦੇ ਪਰਦੇ ਉੱਤੇ ਸਿਨਮੈਟਿਕ ਤਕਨੀਕ ਦੁਆਰਾ 'ਹਰਿਮੰਦਰ ਸਾਹਿਬ ਕੰਪਲੈਕਸ' ਦਾ ਬਿੰਬ ਉੱਭਰਦਾ ਹੈ। ਵਧਦੇ ਚਾਨਣ ਨਾਲ ਆਪੋ ਆਪਣੇ ਮਖੌਟੇ ਪਾਈ ਇੰਦਰਾ ਗਾਂਧੀ, ਗਿਆਨੀ ਜ਼ੈਲ ਸਿੰਘ ਅਤੇ ਮੇਜਰ ਜਨਰਲ ਕੇ.ਐਸ. ਬਰਾੜ ਦੇ ਨਾਲ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ, ਭਾਈ ਅਮਰੀਕ ਸਿੰਘ ਅਤੇ ਜਨਰਲ ਸ਼ਾਹਬੇਗ ਸਿੰਘ, ਮੰਚ ਦੇ ਪਿਛਲੇ ਹਿੱਸੇ ਵਿਚ, ਅੱਧੇ ਦਾਇਰੇ ਦੀ ਸ਼ਕਲ ਵਿਚ, ਫ਼ਰੀਜ਼ ਹੋਏ ਵਿਖਾਈ ਦਿੰਦੇ ਹਨ।

ਪਿਛੋਕੜ 'ਚੋਂ ਇਸ ਸਮੇਂ ਇਕ ਧੁਨੀ ਉੱਭਰਦੀ ਹੈ ਅਤੇ ਫਿਰ ਉਸਦੀ ਵਿਰੋਧੀ ਸੰਗੀਤਕ ਧੁਨੀ। ਧੁਨੀਆਂ ਦਾ ਤਕਰਾਰ ਕੁਝ ਸਮਾਂ ਜਾਰੀ ਰਹਿੰਦਾ ਹੈ। ਮੰਚ ਉੱਤੇ ਪੂਰਾ ਚਾਨਣ ਹੋ ਜਾਂਦਾ ਹੈ, ਤਾਂ ਇਹ ਪਾਤਰ, ਇਤਿਹਾਸ ਵਿਚ ਆਪਣੇ ਰੋਲ ਅਨੁਸਾਰ, ਆਪੋ ਆਪਣੀ ਅਭਿਨਯ-ਮੁਦ੍ਰਾ ਵਿਚ, ਮੰਚ ਉੱਤੇ ਦਾਇਰੇ ਦੀ ਸ਼ਕਲ ਵਿਚ ਘੁੰਮਦੇ ਹਨ। ਮੰਚ ਦੇ ਮੁਹਰਲੇ ਹਿੱਸੇ ਵਿਚ, ਇਹ ਪਾਤਰ ਦੋ ਟੋਲੀਆਂ ਵਿਚ, ਵਿਰੋਧੀ ਦਿਸ਼ਾਵਾਂ ਵਲੋਂ ਆ ਕੇ, ਟਕਰਾਉਂਦੇ ਹਨ। ਇਹ ਟੱਕਰ ਸ਼ੈਲੀ-ਬੱਧ ਰੂਪ ਵਿਚ ਅਭਿਨਯ-ਕਲਾ ਦੁਆਰਾ ਪ੍ਰਸਤੁਤ ਕੀਤੀ ਜਾ ਸਕਦੀ ਹੈ। ਇਸ ਟੱਕਰਾਓ ਤੋਂ ਬਾਅਦ ਇਹ ਪਾਤਰ ਦਾਇਰੇ ਵਿਚ ਘੁੰਮਦੇ ਹੋਏ, ਮੰਚ ਦੇ ਪਿਛਲੇ ਹਿੱਸੇ ਵਿਚ, ਅੱਧੇ ਦਾਇਰੇ ਦੀ ਸ਼ਕਲ ਵਿਚ ਫ਼ਰੀਜ਼ ਹੋ ਜਾਂਦੇ ਹਨ।

**-ਫੇਡ ਆਊਟ-**

'ਕਵੀਸ਼ਰੀ' ਦੇ ਇਸ ਦ੍ਰਿਸ਼ ਨੂੰ ਕੋਰਸ ਦਾ ਰੂਪ ਵੀ ਦਿੱਤਾ ਜਾ ਸਕਦਾ ਹੈ। ਕੋਰਸ ਦੇ ਪਾਤਰ, ਕੁੰਜੀਵਤ ਪੰਕਤੀਆਂ ਨੂੰ ਦੁਹਰਾ ਵੀ ਸਕਦੇ ਹਨ ਅਤੇ 'ਕਵੀਸ਼ਰ-1' ਤੇ 'ਕਵੀਸ਼ਰ-2' ਦੇ ਨਾਲ ਰਲਕੇ ਵੀ ਬੋਲ ਸਕਦੇ ਹਨ। ਨਿਰਦੇਸ਼ਕ ਜੇ ਚਾਹੇ, ਤਾਂ ਇਸ ਦ੍ਰਿਸ਼ ਨੂੰ ਐਕਸ਼ਨ ਕੋਰਸ ਦਾ ਰੂਪ ਵੀ ਦੇ ਸਕਦਾ ਹੈ। ਦਰਸ਼ਨੀ ਪ੍ਰਭਾਵ, ਮਾਡਲ, ਚੱਲ-ਚਿੱਤਰ ਆਦਿ ਵੀ ਵਰਤੇ ਜਾ ਸਕਦੇ ਹਨ।

**ਕਵੀਸ਼ਰ-1 ਤੇ ਕਵੀਸ਼ਰ-2 (ਇਕੱਠੇ)**

ਵਿਥਿਆ, ਮਿਥਿਆ, 'ਕੱਠੀ ਕਰ, ਇਹ
ਦੰਦ-ਕਥਾ ਸੁਣਾਵਾਂ।
ਅੰਨ੍ਹੀਂ ਸੱਤਾ ਕੀ ਕਰ ਸਕਦੀ,
ਉਸਦਾ ਹਾਲ ਵਿਖਾਵਾਂ !

**ਕਵੀਸ਼ਰ-1**

ਰੱਬ ਦੇ ਘਰ 'ਹਰਿਮੰਦਰ' ਉੱਤੇ,
ਫ਼ੌਜਾਂ ਕਿਵੇਂ ਚੜ੍ਹਾਈਆਂ !
ਦਿੱਲੀ ਦੇ ਦਰਬਾਰ ਦੀ ਸਾਜ਼ਸ਼,
ਉਸਦੀਆਂ ਸਭ ਚਤੁਰਾਈਆਂ !
ਚਾਰ ਚੁਫੇਰੇ 'ਨ੍ਹੇਰ ਫੈਲਿਆ,
ਡੁੱਬ ਗਈਆਂ ਰੁਸ਼ਨਾਈਆਂ !
[1] 'ਰਾਜ-ਸੱਤਾ ਦੀ ਦਹਿਸ਼ਤਗਰਦੀ',
ਹੱਦਾਂ ਸਭ ਮਿਟਾਈਆਂ !

**ਕਵੀਸ਼ਰ-2**

"ਰਾਜੇ ਸ਼ੀਂਹ ਮੁਕੱਦਮ ਕੁੱਤੇ"
ਦਾ ਇਹ ਸੱਚ ਸੁਣਾਵਾਂ !
ਤਨ ਦੀ ਸੂਲੀ ਲਟਕੇ ਮਨ ਦਾ,
ਮਨਜ਼ਰ ਅੱਜ ਵਿਖਾਵਾਂ !

**ਕਵੀਸ਼ਰ-1 ਤੇ ਕਵੀਸ਼ਰ-2 (ਇਕੱਠੇ)**

ਵਿਥਿਆ, ਮਿਥਿਆ 'ਕੱਠੀ ਕਰ, ਇਹ
ਦੰਦ-ਕਥਾ ਸੁਣਾਵਾਂ !
ਅੰਨ੍ਹੀਂ ਸੱਤਾ ਕੀ ਕਰ ਸਕਦੀ,
ਉਸਦਾ ਹਾਲ ਵਿਖਾਵਾਂ !

1. ਰਾਜ-ਸੱਤਾ ਦੀ ਦਹਿਸ਼ਤਗਰਦੀ : State Terrorism



**ਕਵੀਸ਼ਰ-2**

ਬੁੱਧ, ਵਿਵੇਕ ਨੂੰ ਛਿੱਕੇ ਟੰਗਕੇ,
ਅੱਗਾਂ ਕਿਸ ਭੜਕਾਈਆਂ ?
ਅੰਮ੍ਰਿਤ ਬਾਣੀ ਜ਼ਖਮੀਂ, ਕਿਸ ਨੇ
ਡਾਢੀਆਂ ਚੋਟਾਂ ਲਾਈਆਂ ?
ਟੁਕੜਾ, ਟੁਕੜਾ ਹੋ ਗਏ ਭਾਈ,
ਕੈਸੀਆਂ ਵੰਡੀਆਂ ਪਾਈਆਂ ?
ਕੈਸਾ ਹੱਲ ਕਰਨ ਲਈ ਫ਼ੌਜਾਂ,
ਕਵਣ ਦੇਸ਼ ਤੋਂ ਆਈਆਂ ???

**ਕਵੀਸ਼ਰ-1**

ਆਪਣੀਆਂ ਫ਼ੌਜਾਂ, ਆਪਣੇ ਲੋਕੀਂ,
ਆਪਣਾ ਹੀ ਸਿਰਨਾਵਾਂ !
ਨਫ਼ਰਤ, ਕ੍ਰੋਧ, ਜ਼ਹਿਰ ਦੀ ਨੀਤੀ
ਦੇ ਕਰਤੱਬ ਦਿਖਲਾਵਾਂ !!!

**ਕਵੀਸ਼ਰ-1 ਤੇ ਕਵੀਸ਼ਰ-2 (ਇਕੱਠੇ)**

ਵਿਥਿਆ, ਮਿਥਿਆ 'ਕੱਠੀ ਕਰ, ਇਹ
ਦੰਦ-ਕਥਾ ਸੁਣਾਵਾਂ !
ਅੰਨ੍ਹੀਂ ਸੱਤਾ ਕੀ ਕਰ ਸਕਦੀ,
ਉਸਦਾ ਹਾਲ ਵਿਖਾਵਾਂ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ।-*

**-ਫੇਡ ਆਊਟ-**

# ਨਾਟ-ਦ੍ਰਿਸ਼-2

ਚੁਗ਼ਲਖੋਰ-1
ਚੁਗ਼ਲਖੋਰ-2
ਨਿੰਦ-ਸਭਾ ਦੇ ਪਾਤਰ
ਪੰਡਤ ਜਵਾਹਰ ਲਾਲ ਨਹਿਰੂ, ਲੇਡੀ ਐਡਵੀਨਾ ਮਾਊਂਟਬੈਟਨ, ਇੰਦਰਾ ਗਾਂਧੀ ਅਤੇ ਧੀਰੇਂਦਰ ਬ੍ਰਹਮਚਾਰੀ ਦੇ ਮਖੌਟਿਆਂ ਵਿਚ ਪਾਤਰ



ਸਪਾਟ ਲਾਟੀਟ ਪਿੱਠ-ਭੂਮੀ ਦੇ ਪਰਦੇ ਉੱਤੇ ਪੰਡਤ ਜਵਾਹਰ ਲਾਲ ਨਹਿਰੂ, ਲੇਡੀ ਐਡਵੀਨਾ ਮਾਊਂਟਬੈਟਨ, ਇੰਦਰਾ ਗਾਂਧੀ ਅਤੇ ਧੀਰੇਂਦਰ ਬ੍ਰਹਮਚਾਰੀ ਦੇ ਚਿਤਰਾਂ ਨੂੰ ਉਜਾਗਰ ਕਰਦੀ ਹੈ। ਪਹਿਲੇ ਦ੍ਰਿਸ਼ ਵਾਂਗ ਹੀ, ਇਨ੍ਹਾਂ ਕਿਰਦਾਰਾਂ ਨੂੰ ਮਖੌਟੇ ਪੁਆ ਕੇ, ਇਹ ਦ੍ਰਿਸ਼ ਮੰਚ ਉੱਤੇ ਸੁਜੀਵ ਰੂਪ ਵਿਚ ਵੀ ਪੇਸ਼ ਕੀਤਾ ਜਾ ਸਕਦਾ ਹੈ। ਇਹ ਮਖੌਟੇ ਦੋ ਜੋੜਿਆਂ ਵਿਚ ਮੰਚ ਉੱਤੇ ਵਿਖਾਏ ਜਾ ਸਕਦੇ ਹਨ। ਇਕ ਜੋੜਾ ਨਹਿਰੂ ਅਤੇ ਐਡੀਵੀਨਾ ਮਾਊਂਟਬੈਟਨ ਦਾ ਅਤੇ ਦੂਜਾ ਇੰਦਰਾ ਗਾਂਧੀ ਅਤੇ ਧੀਰੇਂਦਰ ਬ੍ਰਹਮਚਾਰੀ ਦਾ। ਇਨ੍ਹਾਂ ਪਾਤਰਾਂ ਦੇ ਇਕ ਦੂਜੇ ਪ੍ਰਤੀ ਪਿਆਰ ਅਤੇ ਕਾਮ-ਵਿਹਾਰ ਨੂੰ ਅੰਤਰਕਿਰਿਆਵੀ ਰੂਪ ਵਿਚ ਪ੍ਰਸਤੁਤ ਕੀਤਾ ਜਾ ਸਕਦਾ ਹੈ। ਨਿਰਦੇਸ਼ਕ ਦੀ ਕਲਪਨਾ ਅਤੇ ਸਮਰੱਥਾ ਇਸ ਛੋਟੇ ਜਿਹੇ ਦ੍ਰਿਸ਼ ਨੂੰ ਪ੍ਰਭਾਵਸ਼ਾਲੀ ਬਣਾ ਸਕਦੀ ਹੈ।

**-ਫੇਡ ਆਊਟ-**

ਸ਼ਹਿਰ ਦੇ ਇਕ ਪਾਰਕ ਦੇ ਇਕ ਖੂੰਜੇ ਵਿਚ ਨਿੰਦ-ਸਭਾ ਦਾ ਨਿੰਦਿਆ-ਦਰਬਾਰ ਲੱਗਾ ਹੋਇਆ ਹੈ। ਕੁਝ ਪਾਤਰ ਚਟਖਾਰੇ ਲੈ ਲੈ ਗੱਲਾਂ ਕਰ ਰਹੇ ਹਨ ਅਤੇ ਕੁਝ ਸੁਣ ਰਹੇ ਹਨ। ਆਜ਼ਾਦ ਭਾਰਤ ਦੇ, 'ਕਾਂਗਰਸੀ ਰਾਜ ਘਰਾਣੇ' ਦੇ ਕੁਝ ਕਿਰਦਾਰਾਂ ਉੱਤੇ ਚਰਚਾ ਹੋ ਰਹੀ ਹੈ।

**ਚੁਗ਼ਲਖੋਰ-1**

ਗੋਰੀ[1] 'ਤੇ ਚੜ੍ਹ ਨਹਿਰੂ[2] ਵੇਖੇ :
ਹੇਠਾਂ ਇੰਗਲਿਸਤਾਨ !!!

---

1. ਗੋਰੀ : ਲੇਡੀ ਐਡਵੀਨਾ ਮਾਊਂਟਬੈਟਨ। ਭਾਰਤ ਦੇ ਆਖਿਰੀ ਵਾਏਸਰਾਏ ਲਾਰਡ ਮਾਊਂਟਬੈਟਨ ਦੀ ਪਤਨੀ। ਨਹਿਰੂ ਨਾਲ ਐਡਵੀਨਾ ਦੇ ਪਿਆਰ ਦੇ ਉਨ੍ਹਾਂ ਦਿਨਾਂ ਵਿਚ ਚਰਚੇ ਸਨ।
2. ਨਹਿਰੂ : ਪੰਡਤ ਜਵਾਹਰ ਲਾਲ ਨਹਿਰੂ। ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ।

ਵੇਖੋ ਕਿੰਵ ਆਜ਼ਾਦ ਹੋਇਆ ਸੀ,
ਸਾਡਾ ਹਿੰਦੋਸਤਾਨ !!!

*-ਸਭ ਹੱਸਦੇ ਹਨ-*

**ਚੁਗ਼ਲਖੋਰ-2**

ਪਿਓ ਦੀ ਨਜ਼ਰ 'ਤੇ ਚੜ੍ਹੀ ਹੋਈ ਸੀ,
ਇਕ ਰੋਮਾਂਟਕ ਝਿੱਲੀ।
ਇੰਦਰ ਦਾ ਦਰਬਾਰ ਬਣ ਗਈ,
ਦਿਲ ਵਾਲੀ ਇਹ ਦਿੱਲੀ।

**ਚੁਗ਼ਲਖੋਰ-1**

ਪਿਤਾ ਵਾਂਗ ਹੀ ਸਭ ਬੰਧਨਾਂ ਤੋਂ
ਮੁਕਤ ਹੋਈ ਸ਼ਹਿਜ਼ਾਦੀ[1]
ਦੇਸ਼ ਤੋਂ ਵੀ ਵੱਧ ਓਸ ਲਈ ਸੀ,
ਹੁਣ ਸ਼ਖਸੀ ਆਜ਼ਾਦੀ !

**ਚੁਗ਼ਲਖੋਰ-2**

ਪੁੱਤਰ ਜੰਮ ਦੋ, ਵਿਦਾ ਓਸ ਨੇ
ਕਰ ਦਿੱਤਾ ਫਿਰ ਗਾਂਧੀ[2]
ਜਿਸਮਾਂ ਦੇ ਸ਼ਹੁ-ਸਾਗਰ ਵਿਚ ਸੀ,
ਉਹ ਇਕ, ਕਾਮ ਦੀ ਆਂਧੀ।

*-ਵਕਫ਼ਾ-*

1. ਸ਼ਹਿਜ਼ਾਦੀ - ਇੰਦਰਾ ਗਾਂਧੀ
2. ਗਾਂਧੀ - ਇੰਦਰਾ ਗਾਂਧੀ ਦਾ ਪਤੀ ਫ਼ੀਰੋਜ਼ ਗਾਂਧੀ



**ਚੁਗ਼ਲਖੋਰ-1**

ਪਿਤਾ ਜਵਾਹਰ ਨੇ ਇੰਦਰਾ ਨੂੰ,
ਧੀਰੇਂਦਰ[1] ਵੱਸ ਪਾਇਆ।
ਬ੍ਰਹਮਚਾਰੀ[2] ਨੇ ਇੰਦਰਾ ਤਾਂਈਂ
ਯੋਗ ਸਿਖਾਇਆ, ਭੋਗ ਕਮਾਇਆ।

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ-*

*-ਵਕਫ਼ਾ-*

**ਚੁਗ਼ਲਖੋਰ-2**

'ਕਾਮ-ਸੂਤਰ'[3] ਤੇ 'ਕੋਕ-ਸ਼ਾਸਤਰ'[4]—
ਹਰ ਆਸਣ ਦਾ ਬੋਧ ਕਰਾਇਆ !

**ਚੁਗ਼ਲਖੋਰ-1**

ਬੰਦੂਕਾਂ ਦੇ ਅਸਲ੍ਹੇ ਦੀ ਉਸ ਕਰੀ ਤਸਕਰੀ—
ਸ਼ਕਤੀ ਮਾਣੀਂ, ਧਨ ਕਮਾਇਆ !
ਇੰਦਰਾ ਨੂੰ ਕਰ ਖੁਦ ਤਕ ਸੀਮਤ,
ਸ੍ਵੈ-ਕੇਂਦ੍ਰਿਤ ਸੱਤਾ ਦੀ ਇਕ ਧੁਰੀ ਬਣਾਇਆ !

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**-ਫੇਡ ਆਊਟ-**

1./2. ਧੀਰੇਂਦਰ ਬ੍ਰਹਮਚਾਰੀ - ਇੰਦਰਾ ਗਾਂਧੀ ਦਾ ਯੋਗ ਗੁਰੂ ਅਤੇ ਹਥਿਆਰਾਂ ਦਾ ਤਸਕਰ, ਜਿਸ ਨਾਲ ਉਸਦੇ ਸੰਬੰਧਾਂ ਦੀ ਬੜੀ ਚਰਚਾ ਸੀ।
3./4. ਕਾਮਸੂਤਰ ਤੇ ਕੋਕ-ਸ਼ਾਸਤਰ - ਇਸਤਰੀ ਪੁਰਖ ਲਿੰਗ-ਸੰਭੋਗ ਜਾਂ ਸੰਬੰਧਾਂ ਸਬੰਧੀ ਗ੍ਰੰਥ।

# ਨਾਟ-ਦ੍ਰਿਸ਼-3

ਸੂਤਰਧਾਰ
ਚੁਗ਼ਲਖੋਰ-1
ਚੁਗ਼ਲਖੋਰ-2
ਨਿੰਦ-ਸਭਾ ਦੇ ਪਾਤਰ



ਕਿਸੇ ਕਸਬੇ ਦੇ ਪਾਰਕ ਦੇ ਇਕ ਖੂੰਜੇ ਵਿਚ ਨਿੰਦ-ਸਭਾ ਦਾ ਦਰਬਾਰ ਲੱਗਾ ਹੋਇਆ ਹੈ। ਇਕ ਪਾਤਰ 'ਸੂਤਰਧਾਰ' ਬਣ ਕੇ ਅੱਜ ਦਾ ਵਿਸ਼ਾ ਉਭਾਰਦਾ ਹੈ।

**ਸੂਤਰਧਾਰ**

ਸੰਜੇ ਗਾਂਧੀ ਉੱਭਰਕੇ ਫਿਰ
ਮੀਡੀਏ ਵਿਚ ਥਾਂ ਮੱਲੀ।
'ਯੁਵਕ ਸਿਆਸੀ ਦੱਲ'[1] ਨੇ ਪਾਈ
ਦੇਸ਼ ਵਿਚ ਤਰਥੱਲੀ।
ਰਾਣੀ[2] ਮਾਂ ਦੇ ਬੇਟੇ ਦੀ ਹੁਣ
ਤਾਬ ਨਾ ਜਾਏ ਝੱਲੀ !

*-ਵਕਫ਼ਾ-*

ਜਿੱਧਰ ਜਾਵੇ, ਉੱਧਰ ਲੋਕੀਂ,
ਤੁਰਦੇ ਘੱਤ ਵਹੀਰਾਂ।
ਉਸਦੇ ਗਲ ਦਾ ਹਾਰ ਬਣ ਗਈਆਂ,
ਮੇਨਕਾ[3] ਵਰਗੀਆਂ ਹੀਰਾਂ।

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

---

1. ਯੁਵਕ ਸਿਆਸੀ ਦਲ - ਸੰਜੇ ਗਾਂਧੀ ਵਲੋਂ ਸ਼ੁਰੂ ਕੀਤਾ ਯੁਵਕ ਕਾਂਗਰਸੀਆਂ ਦਾ ਸੰਗਠਨ
2. ਰਾਣੀ ਮਾਂ - ਪ੍ਰਧਾਨ ਮੰਤਰੀ ਇੰਦਰਾ ਗਾਂਧੀ
3. ਮੇਨਕਾ - ਮੇਨਕਾ ਗਾਂਧੀ

**ਚੁਗ਼ਲਖੋਰ–1**

ਇਕ ਸੂਬੇ ਦਾ ਮੁੱਖ-ਮੰਤਰੀ,
ਗੋਲਾ[1] ਬਣ ਮੁਸਕਾਵੇ।
ਖਲਕਤ ਦੇ ਵਿਚ ਜੁੱਤੀ[2] ਉਸ ਦੀ,
ਸ਼ੀਸ਼ੇ ਵੱਤ ਚਮਕਾਵੇ।

**ਚੁਗ਼ਲਖੋਰ–2**

ਸਿਰ ਤੋਂ ਪੈਰਾਂ ਤਕ ਇਹ ਮੁਖੀਆ[3]
ਕਾਲਾ ਰੰਗ ਲਗਾਵੇ।
ਚਿੱਟਾ ਚੋਲਾ ਪਹਿਨ ਨਵਾਬਣ[4]
ਦੇ ਨਾਲ ਅੱਖ ਲੜਾਵੇ।

*–ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕ਼ਫ਼ਾ–*

**ਚੁਗ਼ਲਖੋਰ–1**

ਸ਼ਕਤੀ ਰਾਣੀ[5] ਨੇ ਇਹ ਮੁਖੀਆ,
ਦਿੱਲੀ ਵਿਚ ਬੁਲਾਇਆ !
ਇਕ, ਇਕ ਕਰਕੇ ਸਭ ਤੋਂ ਉੱਚੀ,
ਪਦਵੀ 'ਤੇ ਬਿਠਲਾਇਆ !

*–ਪ੍ਰਤੀਧੁਨੀਆਂ–*

---

1. ਗੋਲਾ – ਦਾਸ, ਗੁਲਾਮ – ਗਿਆਨੀ ਜ਼ੈਲ ਸਿੰਘ ਵਲ ਇਸ਼ਾਰਾ।
2. ਜੁੱਤੀ – ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਨੇ ਇਕ ਜਨਤਕ ਇਕੱਠ ਵਿਚ ਆਪਣੇ ਰੁਮਾਲ ਨਾਲ, ਸੰਜੇ ਗਾਂਧੀ ਦੀ ਜੁੱਤੀ ਸਾਫ਼ ਕੀਤੀ ਸੀ। ਉਸੇ ਘਟਨਾ ਵਲ ਇਸ਼ਾਰਾ।
3. ਮੁਖੀਆ – ਪੰਜਾਬ ਦਾ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ।
4. ਨਵਾਬਣ – ਮਾਲੇਰਕੋਟਲੇ ਦੇ ਨਵਾਬ ਦੀ ਪਤਨੀ ਸਾਜਦਾ ਬੇਗਮ, ਜੁ ਗਿਆਨੀ ਜ਼ੈਲ ਸਿੰਘ ਦੇ ਮੁੱਖ ਮੰਤਰੀ ਕਾਲ ਵਿਚ, ਕਾਂਗਰਸ ਦੀ ਐਮ.ਐਲ.ਏ. ਸੀ, ਨਾਲ ਗਿਆਨੀ ਜ਼ੈਲ ਸਿੰਘ ਦੇ ਇਸ਼ਕ ਦੇ, ਉਨ੍ਹਾਂ ਦਿਨਾਂ ਵਿਚ ਬੜੇ ਚਰਚੇ ਸਨ।
5. ਸ਼ਕਤੀ ਰਾਣੀ – ਪ੍ਰਧਾਨ ਮੰਤਰੀ ਇੰਦਰਾ ਗਾਂਧੀ।



**ਚੁਗ਼ਲਖੋਰ–2**

ਇਕ, ਇਕ ਕਰਕੇ, ਖੁੱਲ੍ਹਿਆ ਉਸ ਲਈ,
ਦਿੱਲੀ ਦਾ ਹਰ ਬੂਹਾ।
ਆਸ਼ਿਕ ਪਿੰਜਰੇ ਕੈਦ ਹੋ ਗਿਆ,
ਸ਼ੇਰ ਤੋਂ ਬਣਿਆਂ ਚੂਹਾ।

*–ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕ਼ਫ਼ਾ–*

**ਚੁਗ਼ਲਖੋਰ–1**

ਸ਼ੇਰਾਂ ਦੀ ਔਲਾਦ ਸੀ ਜਿਹੜਾ,
ਨੱਕ ਮੋਮ ਦਾ ਬਣਿਆਂ !
ਇਤਿਹਾਸ ਦਿਆਂ ਛੇਕਾਂ ਦੇ ਵਿੱਚੋਂ,
ਰੇਤ ਵਾਂਗਰਾਂ ਛਣਿਆਂ !

*–ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕ਼ਫ਼ਾ–*

**ਚੁਗ਼ਲਖੋਰ–2**

ਮੁਹਰ ਰਬੜ ਦੀ ਬਣਿਆਂ ਏਥੇ,
ਨੀਤੀ ਉਸ ਨੂੰ ਵਰਤੇ।
ਆਪਣੇ ਬੋਲ ਗਵਾ ਲਏ ਉਸਨੇ,
ਸੱਖਣੇ ਉਸ ਦੇ ਵਰਕੇ।

*–ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕ਼ਫ਼ਾ–*

**ਚੁਗ਼ਲਖੋਰ–1**

ਯੁੱਵਰਾਜ[1] ਦੀ ਵਧਦੀ ਸ਼ਕਤੀ,
ਮਾਂ ਦੀ ਅੱਖ ਵਿਚ ਰੜਕੇ।

---

1. ਯੁੱਵਰਾਜ – ਸੰਜੇ ਗਾਂਧੀ

ਉੱਬੜਵਾਹੇ ਉੱਠੇ ਜਦ ਵੀ,
ਤਾਕੀ ਬੂਹਾ ਖੜਕੇ।

*-ਵਕਫ਼ਾ-*

**ਚੁਗ਼ਲਖੋਰ-2**

ਸ਼ਕਤੀ ਹੀ ਸ਼ਕਤੀ ਦਾ ਦਾਰੂ,
ਸ਼ਕਤੀ ਹੀ ਸ਼ਕਤੀ ਨੂੰ ਖਾਵੇ।

*-ਵਕਫ਼ਾ-*

**ਚੁਗ਼ਲਖੋਰ-1**

ਸ਼ਕਤੀ ਦੀ ਖਾਤਰ, ਸਦ ਸ਼ਕਤੀ,
ਲੀਕ ਲਹੂ ਵਿਚ ਪਾਵੇ !

*-ਵਕਫ਼ਾ-*

**ਚੁਗ਼ਲਖੋਰ-2**

ਸ਼ਕਤੀ ਦਾ ਕੋਈ ਮਿੱਤ ਨਾ ਰਿਸ਼ਤਾ,
ਸ਼ਕਤੀ ਪੁੱਤ, ਪਿਓ, ਮਾਂ ਆਪਣੀ—
ਸ਼ਕਤੀ ਹੀ ਸ਼ਕਤੀ ਦਾ ਸੂਰਜ,
ਸ਼ਕਤੀ ਹੀ ਸ਼ਕਦੀ ਦੀ ਛਾਂ।

*-ਵਕਫ਼ਾ-*

**ਚੁਗ਼ਲਖੋਰ-1 ਤੇ ਚੁਗ਼ਲਖੋਰ-2 (ਇਕੱਠੇ)**

ਸ਼ਕਤੀ ਦਾ ਕੋਈ ਮਿੱਤ ਨਾ ਰਿਸ਼ਤਾ,
ਸ਼ਕਤੀ ਪੁੱਤ, ਪਿਓ, ਮਾਂ ਆਪਣੀ,
ਸ਼ਕਤੀ ਹੀ ਸ਼ਕਤੀ ਦਾ ਸੂਰਜ,
ਸ਼ਕਤੀ ਹੀ ਸ਼ਕਤੀ ਦੀ ਛਾਂ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**-ਫੇਡ ਆਉਟ-**



## ਨਾਟ-ਦ੍ਰਿਸ਼-4

ਇੰਦਰਾ ਗਾਂਧੀ
ਸੰਜੇ ਗਾਂਧੀ



ਪਿੱਠਭੂਮੀ ਦੇ ਪਰਦੇ ਉੱਤੇ ਇੰਦਰਾ ਗਾਂਧੀ ਅਤੇ ਸੰਜੇ ਗਾਂਧੀ ਦੇ ਦ੍ਰਿਸ਼, ਚੱਲ-ਚਿਤਰ ਜਾਂ ਸਲਾਈਡ-ਸ਼ੋ ਵਾਂਗ ਘੁੰਮਦੇ ਰਹਿੰਦੇ ਹਨ। ਰਾਜਸੱਤਾ ਦੀ ਸ਼ਤਰੰਜ ਦੀ ਬਾਜ਼ੀ ਦੇ ਦਰਸ਼ਨੀ ਪ੍ਰਭਾਵ ਉੱਭਰਦੇ ਹਨ। ਤਣਾ ਦਾ ਵਾਤਾਵਰਨ ਹੈ।

*-ਇੰਦਰਾ ਗਾਂਧੀ, ਸੰਜੇ ਗਾਂਧੀ ਨੂੰ ਸੰਬੋਧਨ ਕਰਦੀ ਹੈ-*

**ਇੰਦਰਾ ਗਾਂਧੀ**

ਇਕ ਮਿਆਨ 'ਚ ਦੋ ਤਲਵਾਰਾਂ,
ਕੀਕੂੰ ਸਕਣ ਸਮਾ !
ਇਕ ਦੂਜੇ ਨਾਲ ਭਿੜ ਇਕ ਹੋਵਣ,
ਦੋ ਵਗਦੇ ਦਰਿਆ !

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕ਼ਫ਼ਾ-*

ਵਾਵਰੋਲੇ ਵਿਚ ਦਿਸ਼ਾਵਾਂ,
ਬਣਦੀਆਂ ਘੁੰਮਣਘੇਰੀ !
ਇਸਦਾ ਰਸਤਾ ਜੋ ਵੀ ਰੋਕੇ,
ਹੋ ਜਾਵੇ ਢਹਿ ਢੇਰੀ !

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕ਼ਫ਼ਾ-*

ਇਹ ਸ਼ਤਰੰਜ ਦੀ ਖੇਡ ਹੈ ਪੁੱਤਰਾ,
ਤੂੰ ਹੈਂ ਇਕ ਪਿਆਦਾ।

ਰਾਜਾ, ਰਾਣੀ, ਘੋੜੇ, ਫੀਲੇ,
ਕਠਪੁਤਲੀਆਂ ਹਾਥੀ—
ਸ਼ਕਤੀ ਦੇ ਇਸ ਕਿਲ੍ਹੇ ਦਾ ਤੈਂ ਲਈ,
ਬੰਦ ਹੈ ਹਰ ਦਰਵਾਜ਼ਾ।

*–ਪਿਛੋਕੜ ’ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕਫ਼ਾ–*

*–ਇੰਦਰਾ ਗਾਂਧੀ ਨੂੰ ਮੁਖ਼ਾਤਬ ਹੋ ਕੇ, ਸੰਜੇ ਗਾਂਧੀ ਬੋਲਦਾ ਹੈ–*

**ਸੰਜੇ ਗਾਂਧੀ**

ਤੈਂ ਵਿਚ ਤੇਰਾ ਬਾਪ ਵਿਗਸਿਆ,
ਸ਼ਕਤੀ ਦਾ ਦਰਿਆ।
ਮੈਂ ਵਿਚ ਮੇਰਾ ਬਾਪ ਵਿਚਰਿਆ,
ਵੀਰਜ ਦਾ ਕਤਰਾ !

*–ਵਕਫ਼ਾ–*

ਤੇਰੀ ਕੁੱਖ ’ਚੋਂ ਜੰਮਿਆਂ ਸੂਰਜ,
ਮੈਂ ਹਾਂ ਤੇਰੀ ਸ਼ਾਨ।
ਅੱਜ ਮੈਂ ਲੋੜਾਂ ਧਰਤੀ ਆਪਣੀ,
ਤੇ ਆਪਣਾ ਅਸਮਾਨ।

–ਪਿਛੋਕੜ ’ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–

–ਵਕਫ਼ਾ–

**ਇੰਦਰਾ ਗਾਂਧੀ**

ਮੇਰੇ ਹੇਠਾਂ ਵਧਣ ਨਾਂ ਬੂਟੇ,
ਮੈਂ ਹਾਂ ਸੰਘਣੀ ਛਾਂ।
ਸੂਰਜ ਵਾਂਗੂੰ ਏਸ ਦੇਸ਼ ’ਤੇ,
ਚਮਕੇ ਮੇਰਾ ਨਾਂ।

–ਵਕਫ਼ਾ–



ਪੁੱਤਰ ਨਾਲੋਂ ਪਹਿਲਾਂ ਆਈ,
ਮੈਂ ਹਾਂ ਤੇਰੀ ਮਾਂ।
ਸ਼ਕਤੀ ਮੈਂ ਵਿਚ, ਮੈਂ ਸ਼ਕਤੀ ਵਿਚ,
ਸ਼ਕਤੀ ਮੇਰਾ ਨਾਂ।

*–ਪਿਛੋਕੜ ’ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਸੰਜੇ ਗਾਂਧੀ, ਨਿਰਾਸ਼ਾ ਵਿਚ, ਇੰਦਰਾ ਗਾਂਧੀ ਵਲ ਬਿਟਰ ਬਿਟਰ ਤੱਕਦਾ ਰਹਿ ਜਾਂਦਾ ਹੈ।–*

**–ਫੇਡ ਆਊਟ–**

'ਹਰਿਮੰਦਰ ਸਾਹਿਬ ਕੰਪਲੈਕਸ' ਉੱਤੇ ਹੋਏ 'ਓਪਰੇਸ਼ਨ ਨੀਲਾ ਤਾਰਾ' ਸੰਬੰਧੀ ਝਾਕੀਆਂ ਵਿਖਾ ਕੇ, ਉਸ ਸਮੇਂ ਦੇ ਇਤਿਹਾਸ ਨੂੰ ਸਾਕਾਰ ਕਰਨਾ ਹੀ, ਇਸ ਦ੍ਰਿਸ਼ ਦਾ ਮੰਤਵ ਹੈ। ਇਹ ਝਾਕੀਆਂ ਵੀਡੀਓ/ਟੀ.ਵੀ. ਤਕਨੀਕ ਜਾਂ ਕੰਪਿਊਟਰੀ ਜੁਗਤਾਂ ਦੁਆਰਾ ਵੀ ਵਿਖਾਈਆਂ ਜਾ ਸਕਦੀਆਂ ਹਨ ਅਤੇ 'ਫ਼ਿਲਮ ਫੁਟੇਜ' ਦੁਆਰਾ ਵੀ।

ਇਨ੍ਹਾਂ ਨੂੰ ਸੁਜੀਵ ਰੂਪ ਵਿਚ ਵੀ ਸਾਕਾਰ ਕੀਤਾ ਜਾ ਸਕਦਾ ਹੈ। ਦਰਸ਼ਨੀ ਪ੍ਰਭਾਵਾਂ ਦੀ ਵਰਤੋਂ ਕੀਤੀ ਜਾ ਸਕਦੀ ਹੈ।

**ਝਾਕੀ-1**

ਇਸ ਝਾਕੀ ਦਾ ਮੰਤਵ, ਜਨਰਲ ਸ਼ਾਹਬੇਗ ਸਿੰਘ ਦੀ ਕਮਾਂਡ ਹੇਠ, ਹਰਿਮੰਦਰ ਸਾਹਿਬ ਕੰਪਲੈਕਸ ਵਿਚ ਕੀਤੀ ਮੋਰਚਾਬੰਦੀ ਨੂੰ ਸਾਕਾਰ ਕਰਨਾ ਹੈ। ਸੰਤ ਜਰਨੈਲ ਸਿੰਘ ਭਿੰਡਰਾਵਾਲਾ ਦੇ ਸਾਥੀ ਇਸ ਕਾਰਜ ਵਿਚ, ਸ਼ਸਤਰ-ਬੱਧ ਰੂਪ ਵਿਚ ਜੁਟੇ ਹੋਏ ਵਿਖਾਏ ਜਾ ਸਕਦੇ ਹਨ। ਏ.ਕੇ. 47 ਤੇ ਹੋਰ ਹਥਿਆਰਾਂ ਨਾਲ ਲੈਸ, ਇਨ੍ਹਾਂ ਨੂੰ ਜਨਰਲ ਸ਼ਾਹਬੇਗ ਸਿੰਘ ਦੁਆਰਾ ਦਿੱਤੀ ਗਈ ਫੌਜੀ ਟਰੇਨਿੰਗ ਦੇ ਦ੍ਰਿਸ਼ ਵੀ ਸਿਰਜੇ ਜਾ ਸਕਦੇ ਹਨ।

*-ਵਕਫ਼ਾ-*

**ਝਾਕੀ-2**

ਮੇਜਰ ਜਨਰਲ ਕੇ.ਐਸ. ਬਰਾੜ ਦੀ ਕਮਾਂਡ ਹੇਠ, ਭਾਰਤੀ ਫ਼ੌਜਾਂ ਵਲੋਂ, 'ਹਰਿਮੰਦਰ ਸਾਹਿਬ ਕੰਪਲੈਕਸ' ਦੀ ਘੇਰਾਬੰਦੀ, ਟਰੈਫਿਕ ਬੰਦ, ਲਾਊਡ ਸਪੀਕਰ ਉੱਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਆਤਮ-ਸਮਰਪਨ ਕਰਨ ਦੀਆਂ ਅਪੀਲਾਂ।

*-ਵਕਫ਼ਾ-*

## ਝਾਕੀ-3

'ਹਰਿਮੰਦਰ ਸਾਹਿਬ ਕੰਪਲੈਕਸ' ਉੱਤੇ ਭਾਰਤੀ ਫ਼ੌਜ ਦਾ ਹਮਲਾ। ਜਨਰਲ ਸ਼ਾਹਬੇਗ ਸਿੰਘ, ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਅਤੇ ਉਸਦੇ ਸਾਥੀਆਂ ਵਲੋਂ ਭਾਰਤੀ ਫ਼ੌਜ ਦਾ ਮੁਕਾਬਲਾ ! ਇਸ ਦ੍ਰਿਸ਼ ਨੂੰ ਸੁਜੀਵ ਰੂਪ ਵਿਚ ਸਿਰਜਣ ਲਈ ਰੌਸ਼ਨੀ ਅਤੇ ਧੁਨੀ ਪ੍ਰਭਾਵਾਂ ਦੀ ਵਰਤੋਂ ਜ਼ਰੂਰੀ ਹੈ। ਇਸਦੀ 'ਫਿਲਮ ਫੁਟੇਜ' ਵੀ ਮਿਲ ਸਕਦੀ ਹੈ।

*-ਵਕਫ਼ਾ-*

## ਝਾਕੀ-4

ਯੁੱਧ ਤੋਂ ਬਾਅਦ ਹਰਿਮੰਦਰ ਸਾਹਿਬ ਕੰਪਲੈਕਸ ਦੀਆਂ ਛਲਣੀ, ਛਲਣੀ ਕੰਧਾਂ ਅਤੇ ਸਿੱਖ ਵਿਰਸੇ ਦੀ ਤਬਾਹੀ ਦੇ ਦ੍ਰਿਸ਼, ਏਥੇ ਵਿਖਾਏ ਜਾ ਸਕਦੇ ਹਨ। ਲਾਸ਼ਾਂ ਅਤੇ ਜ਼ਖਮੀਆਂ ਦੇ ਦ੍ਰਿਸ਼ ਵੀ ਵਿਖਾਏ ਜਾ ਸਕਦੇ ਹਨ। ਦਰਸ਼ਨੀ ਪ੍ਰਭਾਵਾਂ ਅਤੇ ਫਿਲਮ ਫੁਟੇਜ ਦਾ ਪ੍ਰਯੋਗ ਵੀ ਕੀਤਾ ਜਾ ਸਕਦਾ ਹੈ।

**-ਫੇਡ ਆਊਟ-**



# ਨਾਟ-ਦ੍ਰਿਸ਼-6

ਟਿਪਣੀਕਾਰ-1
ਟਿਪਣੀਕਾਰ-2
ਟਿਪਣੀਕਾਰ-3
ਸੱਥ ਵਿਚ ਬੈਠੇ ਲੋਕ



ਪਿੰਡ ਦੀ ਸੱਥ ਵਿਚ ਬੈਠੇ ਕੁਝ ਲੋਕਾਂ ਦਾ ਦ੍ਰਿਸ਼ ਹੈ। 'ਹਰਿਮੰਦਰ ਸਾਹਿਬ ਕੰਪਲੈਕਸ' ਉੱਤੇ ਹੋਏ ਹਮਲੇ ਬਾਰੇ ਕੁਝ ਲੋਕ ਟਿਪਣੀ ਕਰ ਰਹੇ, ਕੁਝ ਸੁਣ ਰਹੇ ਹਨ !

**ਟਿਪਣੀਕਾਰ-1**

ਰੱਬ ਦੇ ਘਰ ਹਰਿਮੰਦਰ ਉੱਤੇ,
ਇੰਦਰਾ ਦਾ ਲਸ਼ਕਰ ਚੜ੍ਹ ਆਇਆ।
ਗੁਰੂ-ਗ੍ਰੰਥ ਨੂੰ ਜ਼ਖ਼ਮੀ ਕੀਤਾ,
ਸੋਚ, ਭਾਵਨਾ ਨੂੰ ਅਜ਼ਮਾਇਆ।

*-ਵਕ਼ਫ਼ਾ-*

ਖੇਰੂੰ ਖੇਰੂੰ ਕੀਤਾ, ਲੁੱਟਿਆ,
ਸਿੱਖ ਵਿਰਾਸਤ ਦਾ ਸਰਮਾਇਆ !
ਗ਼ਜ਼ਨੀ ਅਤੇ ਸੋਮਨਾਥ ਦੇ,
ਮੰਦਰ ਦਾ ਇਤਿਹਾਸ ਦੁਹਰਾਇਆ !!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕ਼ਫ਼ਾ-*

**ਟਿਪਣੀਕਾਰ-2**

ਸਿੱਖ-ਇਤਿਹਾਸ 'ਚ ਕਿਸ ਸੂਰੇ ਨੇ,
ਗੁਰੂ-ਘਰ ਨੂੰ ਕਦੇ ਢਾਲ ਬਣਾਇਆ ?

ਸ਼ਾਹਬੇਗ ਨੇ ਨੇਂਦਾ ਦੇ ਕੇ,
ਇਸ ਹਮਲੇ ਨੂੰ ਆਪ ਬੁਲਾਇਆ।

*–ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕ਼ਫ਼ਾ–*

ਪ੍ਰਕਰਮਾਂ ਵਿਚ ਮੋਰਚੇ ਪੁੱਟੇ,
'ਹਰਿਮੰਦਰ' ਨੂੰ ਕਿਲ੍ਹਾ ਬਣਾਇਆ !
ਹਥਿਆਰ ਅਤੇ ਬਾਰੂਦ ਜਮ੍ਹਾਂ ਕਰ,
'ਹਰਿਮੰਦਰ' ਦਾ ਹਰ ਬਿੰਬ ਢਾਇਆ !

*–ਵਕ਼ਫ਼ਾ–*

'ਗੁਰੂ–ਗ੍ਰੰਥ' ਦਾ ਅਮਨ–ਸੁਨੇਹਾ,
ਪੁਰਜ਼ਾ, ਪੁਰਜ਼ਾ ਕਰ ਬਿਖਰਾਇਆ !
ਸ਼ਬਦਾਂ ਦੀ ਰੂਹ ਜ਼ਖ਼ਮੀਂ ਕਰਕੇ,
ਹਿੰਸਾ ਦਾ ਹੀ ਪਾਠ ਪੜ੍ਹਾਇਆ !

*–ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕ਼ਫ਼ਾ–*

ਤਸਕਰ, ਮੁਜਰਮ ਭੀੜ 'ਚ ਰਲ ਗਏ,
ਭੇਖ ਧਾਰ, ਉਨ੍ਹਾਂ ਜ਼ੁਲਮ ਹੀ ਢਾਇਆ।
ਇੱਛਿਆਧਾਰੀ ਸੱਪ ਸਨ ਉਹ, ਪਰ
ਉਹਨਾਂ ਨੂੰ ਕੋਈ ਸਮਝ ਨਾ ਪਾਇਆ।

*–ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕ਼ਫ਼ਾ–*

**ਟਿਪਣੀਕਾਰ–3**

ਘੇਰਾਬੰਦੀ ਕਰਕੇ ਕਿਉਂ ਨਾ,
ਬੰਦ ਕੀਤੇ ਬਿਜਲੀ ਤੇ ਪਾਣੀ ?
ਭੁੱਖ ਤੇ ਤੇਹ ਤੋਂ ਤੰਗ ਆ ਕਰਦੇ,
ਆਪੇ 'ਆਪ–ਸਮਰਪਨ' ਪ੍ਰਾਣੀ।

*–ਵਕ਼ਫ਼ਾ–*



ਜੰਗ ਵਿਚ ਸੂਝ ਨਾ ਨੀਤੀ ਵਰਤੀ,
ਜ਼ੁਲਮ ਜਬਰ ਦੀ ਲਿਖੀ ਕਹਾਣੀ।
ਮੁਨਸਫ ਤੇ ਇਨਸਾਫ਼ ਸੀ ਅੰਨ੍ਹਾਂ,
ਸੱਤਾ ਦੀ ਵੀ ਅੱਖ ਸੀ ਕਾਣੀ।

*–ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕ਼ਫ਼ਾ–*

ਸਾਗਰ–ਮੰਥਨ 'ਚੋਂ ਵਿਸ਼ ਨਿਕਲੀ,
ਪੱਖ–ਪਾਤ ਦੀ ਫਿਰੀ ਮਧਾਣੀ।

*–ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕ਼ਫ਼ਾ–*

**ਟਿਪਣੀਕਾਰ–1**

ਛਲਣੀ, ਛਲਣੀ ਕੰਧਾਂ ਹੋਈਆਂ,
ਤੋਪਾਂ, ਟੈਂਕਾਂ ਦੇ ਨਾਲ ਢਾਇਆ।
ਪੁਰਜ਼ਾ, ਪੁਰਜ਼ਾ ਕਰ ਵਿਸ਼ਵਾਸ ਨੂੰ,
ਮਾਨਸਿਕਤਾ ਨੂੰ ਕਸ਼ਟ ਪੁਚਾਇਆ।
ਆਪੇ ਲਾਈ ਚੁਆਤੀ ਤੇ ਫਿਰ,
ਵਣ ਨੂੰ ਦਾਵਾਨਲ ਬਣਾਇਆ।

*–ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ–*

*–ਵਕ਼ਫ਼ਾ–*

**ਟਿਪਣੀਕਾਰ–2**

ਰੱਬ ਦੇ ਘਰ ਅੰਦਰ,
ਗ਼ਲਤ ਹੈ ਪਨਾਹ ਲੈਣਾ।
ਅੰਮ੍ਰਿਤ ਬਾਣੀ ਛੱਡਕੇ,
ਉੱਥੇ ਕਿਲ੍ਹਾ ਬਣਾ ਲੈਣਾ।

*–ਵਕ਼ਫ਼ਾ–*

ਧਰਮ ਦੇ ਨਾਮ ਉੱਤੇ,
ਇਹ ਗੰਧਲੀ ਸਿਆਸਤ ਸੀ।
ਖਾਲਿਸਤਾਨੀਆਂ ਨੇ ਵੀ,
ਖੇਹ ਉਡਾਈ ਵਿਰਾਸਤ ਦੀ।

### ਟਿਪਣੀਕਾਰ-1

ਜੁੱਤੀ ਥੱਲੇ ਰੱਖ ਜ਼ੈਲਾ[1],
[2]ਉਹਨੇ [3]ਘੁੱਗੀ ਪੁਆ ਦਿੱਤੀ।
ਇੰਦਰਾ ਨੇ ਹਰਿਮੰਦਰ,
ਉੱਤੇ ਫ਼ੌਜ ਚੜ੍ਹਾ ਦਿੱਤੀ।

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

### ਟਿਪਣੀਕਾਰ-3

ਹਿੰਸਾ 'ਚੋਂ ਮਿਲੇ ਹਿੰਸਾ,
ਸਿੰਘਾਂ ਇੰਦਰਾ ਹੀ ਚੁੰਡ ਦਿੱਤੀ।
ਗੰਧਲੀ ਸਿਆਸਤ ਦੀ,
ਉਹਨਾਂ ਬੋਦੀ ਹੀ ਮੁੰਡ ਦਿੱਤੀ।

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

-ਫ਼ੇਡ ਆਊਟ-

---

1. ਜ਼ੈਲਾ - ਉਸ ਸਮੇਂ ਭਾਰਤ ਦਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ
2. ਉਹਨੇ - ਇੰਦਰਾ ਗਾਂਧੀ ਨੇ
3. ਘੁੱਗੀ ਪੁਆ ਦਿੱਤੀ - ਗਿਆਨੀ ਜ਼ੈਲ ਸਿੰਘ ਦੇ ਦਸਤਖ਼ਤਾਂ ਹੇਠ ਹੋਏ ਹਮਲੇ ਵਲ ਇਸ਼ਾਰਾ ਹੈ। 'ਘੁੱਗੀ' ਸ਼ਬਦ ਦਸਤਖ਼ਤ ਜਾਂ ਹਸਤਾਖ਼ਰ ਲਈ ਵੀ ਵਰਤਿਆ ਜਾਂਦਾ ਹੈ।



## ਨਾਟ-ਦ੍ਰਿਸ਼-7

ਜੱਗਿਆਸੂ
ਇਤਿਹਾਸ
ਝਾਕੀ-1, ਝਾਕੀ-2 ਅਤੇ ਝਾਕੀ-3 ਦੇ ਪਾਤਰ



ਇਨ੍ਹਾਂ ਝਾਕੀਆਂ ਵਿਚ ਇੰਦਰਾ ਗਾਂਧੀ ਦੇ ਕਤਲ ਤੋਂ ਲੈ ਕੇ '1984 ਦੇ ਸਿੱਖ-ਵਿਰੋਧੀ ਦੰਗਿਆਂ' ਦੇ ਇਤਿਹਾਸ ਨੂੰ ਸਾਕਾਰ ਕਰਨਾ ਹੈ। ਸਿਨਮੈਟਿਕ ਤੇ ਜਾਂ ਵੀਡੀਓ/ਟੀ.ਵੀ. ਤਕਨੀਕ ਦੀ ਵਰਤੋਂ ਕੀਤੀ ਜਾ ਸਕਦੀ ਹੈ। ਕੰਪਿਊਟਰੀ ਜੁਗਤਾਂ ਵੀ ਵਰਤੀਆਂ ਜਾ ਸਕਦੀਆਂ ਹਨ। 'ਆਰਕਾਈਵਜ਼'[1] 'ਚੋਂ ਫਿਲਮੀਂ ਫੁਟੇਜ ਵੀ ਮਿਲ ਸਕਦੀ ਹੈ। ਇਨ੍ਹਾਂ ਨੂੰ ਸੁਜੀਵ ਰੂਪ ਵਿਚ ਵੀ ਪੇਸ਼ ਕੀਤਾ ਜਾ ਸਕਦਾ ਹੈ। ਦਰਸ਼ਨੀ ਪ੍ਰਭਾਵਾਂ ਦੀ ਵਰਤੋਂ ਕੀਤੀ ਜਾ ਸਕਦੀ ਹੈ।

### ਝਾਕੀ-1

*ਭਾਈ ਬੇਅੰਤ ਸਿੰਘ ਅਤੇ ਭਾਈ ਸਤਵੰਤ ਸਿੰਘ ਵਲੋਂ ਗੋਲੀਆਂ ਨਾਲ, ਇੰਦਰਾ ਗਾਂਧੀ ਦੀ ਹੱਤਿਆ। ਇਹ ਦੋਵੇਂ ਇੰਦਰਾ ਗਾਂਧੀ ਦੇ ਗਾਰਡ ਸਨ। ਮੰਨਿਆ ਜਾਂਦਾ ਹੈ ਕਿ 'ਹਰਿਮੰਦਰ ਸਾਹਿਬ' ਉੱਤੇ ਹੋਏ ਹਮਲੇ ਦੇ ਪ੍ਰਤੀਕਰਮ ਵਜੋਂ, ਇਹ ਇਕ ਬਦਲਾ-ਲਊ ਕਾਰਵਾਈ ਸੀ।*

### ਝਾਕੀ-2

*ਇਹ ਦੰਗੇ, ਇੰਦਰਾ ਗਾਂਧੀ ਦੇ ਕਤਲ ਦਾ ਬਦਲਾ ਲੈਣ ਲਈ, ਲਾਮਬੰਦ/ਜੱਥੇਬੰਦ ਢੰਗ ਨਾਲ, ਕੱਟੜ ਕਾਂਗਰਸੀਆਂ ਵਲੋਂ ਕਰਵਾਏ ਗਏ ਸਨ। ਹਥਿਆਰ, ਪਟਰੋਲ, ਮਿੱਟੀ ਦਾ ਤੇਲ ਅਤੇ ਦੰਗਿਆਂ ਲਈ ਲੋੜੀਂਦੀ ਸਾਮਗਰੀ ਸਪਲਾਈ ਕਰਨ ਅਤੇ ਲੋਕਾਂ ਨੂੰ ਭੜਕਾਉਣ ਦੇ ਦ੍ਰਿਸ਼, ਏਥੇ ਵਿਖਾਏ ਜਾ ਸਕਦੇ ਹਨ। ਵਾਹਣਾਂ ਉੱਤੇ ਦੰਗਾਕਾਰੀ ਢੋਏ ਜਾ ਰਹੇ ਹਨ।*

---

1. ਆਰਕਾਈਵਜ਼ : Archives

## ਝਾਕੀ-3

*ਦੰਗਾਕਾਰੀਆਂ ਵਲੋਂ, ਸਿੱਖਾਂ ਉੱਤੇ ਹਮਲੇ ਤੇ ਅੱਤਿਆਚਾਰ ਦੇ ਦ੍ਰਿਸ਼।*
*ਘਰਾਂ ਨੂੰ ਅੱਗ ਲਾਉਣ ਦੇ ਦ੍ਰਿਸ਼। ਸਿੱਖਾਂ ਦੇ ਗਲਾਂ ਵਿਚ*
*ਬਲਦੇ ਟਾਇਰ ਪਾਉਣ ਦੇ ਦ੍ਰਿਸ਼।*

*ਹਾਹਾਕਾਰ, ਚੀਕ-ਚਿਹਾੜਾ, ਹਫੜਾ ਦਫੜੀ, ਲਾਸ਼ਾਂ, ਜ਼ਖਮੀਂ ਆਦਿ*
*ਏਥੇ ਵਿਖਾਏ ਜਾ ਸਕਦੇ ਹਨ।*

**-ਫੇਡ ਆਊਟ-**

*ਮੰਚ ਉੱਤੇ ਇਸ ਸਮੇਂ 'ਜੱਗਿਆਸੂ' ਅਤੇ 'ਇਤਿਹਾਸ' ਨਾਮ ਦੇ*
*ਪਾਤਰ ਪਰਵੇਸ਼ ਕਰਦੇ ਹਨ।*

### ਜੱਗਿਆਸੂ

ਇਹ ਕਤਲੋ-ਗ਼ਾਰਤ ਕਿਉਂ ?

### ਇਤਿਹਾਸ

ਇਹ ਭੜਕੇ ਹੋਏ, ਬਦਲਾ-ਲਊ,
ਸ਼ੁਦਾਈ ਇਨਸਾਨ ਦਾ
ਹਿੰਸਕ ਪ੍ਰਤੀਕਰਮ ਹੈ।

*-ਵਕਫ਼ਾ-*

ਕੱਟੜਪੰਥੀ, ਸੰਪਰਦਾਇਕ—
ਬੇਤਰਕੀ, ਕਾਲੀ ਬੋਲੀ,
ਨਫ਼ਰਤ ਦੀ 'ਨ੍ਹੇਰੀ ਦਾ ਅਨ੍ਹਾਂ ਜਨੂੰਨ ਹੈ !

### ਜੱਗਿਆਸੂ

ਮਾਨਵ ਦੀ,
ਮਾਨਵਹੀਣਤਾ ਦਾ ਇਹ ਕਾਂਡ—
ਨਿਰਦੋਸ਼ਾਂ ਦੇ ਲਹੂ ਨਾਲ ਕਿਉਂ ਲਿਖਿਆ ਗਿਆ ?



### ਇਤਿਹਾਸ

ਜਾਣ ਬੁੱਝ ਕੇ, ਬੱਤੀ ਬੁਝਾ ਕੇ,
'ਨ੍ਹੇਰੇ ਦਾ ਬਹਾਨਾ ਕਰਨ ਵਾਲੀ ਗੱਲ ਹੈ।
ਤਰਕਸ਼ਾਸਤਰ ਅਨੁਸਾਰ,
ਇਸਦਾ ਨਿਆਇਕਰਨ ਨਹੀਂ ਹੋ ਸਕਦਾ।

### ਜੱਗਿਆਸੂ

ਹੱਤਿਆ ਕਰਨ ਲੱਗਿਆਂ ਵੀ,
ਇਨ੍ਹਾਂ ਲੋਕਾਂ ਦੇ ਮਨਾਂ ਵਿਚ,
ਸੋਚ ਤੇ ਸਿਮਰਨ ਦਾ ਦੀਪਕ,
ਕਿਉਂ ਨਹੀਂ ਬਲਿਆ ?

### ਇਤਿਹਾਸ

ਇਹ ਸਭ ਕੁਝ ਹੋਕੇ ਵੀ,
ਕੁਝ ਵੀ ਨਾ ਹੋਣ ਦੀ ਸਥਿਤੀ ਹੈ !!!

*-ਵਕਫ਼ਾ-*

ਇਹ ਇਨਸਾਨ ਦੀ,
ਆਪਣੇ ਆਪ ਤੇ ਇਨਸਾਨੀਅਤ ਤੋਂ,
ਬੇਮੁੱਖ ਹੋਣ ਦੀ ਅਸਵਥਾ ਹੈ।

### ਜੱਗਿਆਸੂ

ਖ਼ੂਨ ਨਾਲ ਲੱਥ ਪੱਥ
ਹੈਵਾਨੀਅਤ ਨੂੰ ਵੀ,
ਤੁਸੀਂ ਆਪਣੇ ਪੰਨਿਆਂ ਉੱਤੇ,
ਸੰਭਾਲੀ ਜਾ ਰਹੇ ਹੋ !!!
ਕਿਉਂ ???

### ਇਤਿਹਾਸ

ਅੱਜ ਦੀ ਗ਼ਲਤੀ,
ਕੱਲ੍ਹ ਲਈ ਰਸਤੇ ਖੋਲ੍ਹੇ—
ਇਸ ਲਈ !!!

*-ਵਕਫ਼ਾ-*

ਮੇਰੇ ਪੰਨਿਆਂ 'ਚੋਂ,
ਫ਼ਲਸਫ਼ੀ ਤੇ ਵਿਗਿਆਨੀ
ਵੀ ਬੋਲਦੇ ਹਨ—
ਗੁਰੂ ਨਾਨਕ ਤੇ ਬੁੱਲ੍ਹੇ ਸ਼ਾਹ ਵੀ।

*-ਪਿਛੋਕੜ 'ਚੋਂ ਸੰਗੀਤਕ ਧੁਨਾਂ ਉੱਭਰਦੀਆਂ ਹਨ ਅਤੇ ਹੇਠ ਲਿਖੇ ਬੋਲ !-*

"ਇਕ ਨੂਰ ਤੋਂ ਸਭ ਜੱਗ ਉਪਜਿਆ,
ਕੌਣ ਭਲੇ, ਕੋ ਮੰਦੇ"
... ...
... ...
"ਮਾਣਸ ਕੀ ਜਾਤ ਸੱਭੈ
ਏਕੋ ਪਹਿਚਾਣਬੋ—"

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

**-ਫੇਡ ਆਊਟ-**



# ਨਾਟ-ਦ੍ਰਿਸ਼-8

ਇਨਕਲਾਬੀ-1
ਇਨਕਲਾਬੀ-2
ਫ਼ਲਸਫ਼ੀ
ਇਨਕਲਾਬੀਆਂ ਦੇ ਦਰਬਾਰ ਦੇ ਪਾਤਰ



ਸ਼ਹਿਰ ਦੇ ਕਿਸੇ ਹਾਲ ਵਿਚ ਇਨਕਲਾਬੀਆਂ ਦਾ ਦਰਬਾਰ ਲੱਗਾ ਹੋਇਆ ਹੈ। ਇਨ੍ਹਾਂ ਵਿੱਚੋਂ ਕੁਝ ਬੁਲਾਰੇ ਅਤੇ ਕੁਝ ਸਰੋਤੇ ਹਨ।

**ਇਨਕਲਾਬੀ-1**

ਦੰਗੇ ਕਰਨ, ਕਰਾਵਣ ਵਾਲੇ,
ਸਾਰੇ ਬਚ ਗਏ !

*-ਵਕਫ਼ਾ-*

ਸਿਆਸਤ ਅਤੇ ਅਦਾਲਤ ਅੰਨ੍ਹੀਂ,
ਸੰਗਲ ਪਾ ਕੇ ਪਕੜ ਬਿਠਾਈਏ !
ਭਰਸ਼ਟਾਚਾਰ 'ਚ ਰਲ ਗਏ ਸਾਰੇ,
ਦਸ਼ਾ 'ਚੋਂ ਹੀ ਕੋਈ ਦਿਸ਼ਾ ਵਿਖਾਈਏ !

**ਇਨਕਲਾਬੀ-2**

"ਜ਼ਰੂਰਤ ਹੀ ਈਜਾਦ ਦੀ ਮਾਂ ਹੈ",
ਖੋਜੀ ਮਨਾਂ ਨੂੰ ਜਾਗ ਲਗਾਈਏ।
ਕਦ ਤਕ ਵੰਗਾਂ ਪਾ ਬੈਠਾਂਗੇ ?
ਦਾਸਪੁਣੇ ਦੇ ਸੰਗਲ ਲਾਹੀਏ।

**ਇਨਕਲਾਬੀ-1**

ਲੋਹੇ ਦੇ ਨਾਲ ਲੋਹਾ ਕੱਟੀਏ,
ਨੀਤੀ ਦੇ ਸਭ ਕੁਟਲ ਪਾਸਾਰੇ।
ਹਿੰਸਾ ਦੇ ਨਾਲ ਮਾਰੀਏ ਹਿੰਸਾ,
ਲਾਮਬੰਦ ਹੋ ਸਾਰੇ !

**ਇਨਕਲਾਬੀ-2**

ਸੱਤਾ ਦੇ ਇਸ ਟੱਬਰੀਕਰਨ ਦਾ,
ਕਿੱਸਾ ਹੁਣ ਮੁਕਾਈਏ !
ਸੁੱਤੇ ਮਨਾਂ 'ਚ ਇਨਕਲਾਬ ਦਾ,
ਸੂਰਜ ਕੋਈ ਚੜ੍ਹਾਈਏ !

**ਇਨਕਲਾਬੀ-1**

ਬੰਦੇ ਹੀ ਹਥਿਆਰ ਬਨਣ ਤੇ,
ਬੰਦੇ ਬਣ ਜਾਣ ਢਾਲਾਂ।
'ਨ੍ਹੇਰੇ ਦਾ ਯੁੱਗ ਖ਼ਤਮ ਕਰਨ ਲਈ,
ਘਰ, ਘਰ ਬਲਣ ਮਸ਼ਾਲਾਂ।

**ਇਨਕਲਾਬੀ-2**

ਨਵੀਂ ਸੋਚ ਦੇ ਨਵੇਂ ਹੀ ਸੁਫਨੇ,
ਨਵੀਂ ਕੋਈ ਲਹਿਰ ਚਲਾਈਏ !
ਨਵੇਂ ਯੁੱਗ ਦੀ ਨਵੀਂ ਉਸਾਰੀ,
ਪਛੜੇ ਮੰਦਰ ਢਾਈਏ !

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

*-ਇਸ ਸਮੇਂ ਮੰਚ ਉੱਤੇ 'ਫ਼ਲਸਫ਼ੀ' ਪਰਵੇਸ਼ ਕਰਦਾ ਹੈ। ਉਹ ਇਕੋ ਸਮੇਂ 'ਇਨਕਲਾਬੀਆਂ' ਅਤੇ 'ਦਰਸ਼ਕਾਂ' ਨੂੰ ਸੰਬੋਧਨ ਕਰਦਾ ਹੋਇਆ ਬੋਲਦਾ ਹੈ :*

**ਫ਼ਲਸਫ਼ੀ**

ਸਭ ਲਹਿਰਾਂ ਪਰਦਰਸ਼ਨ ਹੁੰਦੇ,
ਗੁੱਸੇ, ਬੇਬਸੀਆਂ ਦੇ ਕਿੱਸੇ !

*-ਵਕਫ਼ਾ-*

ਬੂੰਦ, ਬੂੰਦ ਕਰ ਜੁੜੇ ਜੇ ਪਾਣੀ,
ਸਾਗਰ ਬਹੁਤ ਹੀ ਨੇੜੇ ਦਿੱਸੇ।



ਦੀਪ ਤੋਂ ਦੀਪ ਜਗੇ ਤਾਂ, ਤਾਂ ਹੀ,
ਚਾਨਣ ਆਉਂਦਾ ਸਭ ਦੇ ਹਿੱਸੇ।

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

'ਨਕਸਲਬਾੜੀ', 'ਖਾਲਿਸਤਾਨੀ',
ਹਿੰਸਕ ਲਹਿਰਾਂ, ਨਿਸਫਲ ਕਿੱਸੇ।
ਲੋਕਾਂ ਨੂੰ ਜਗਾ ਨਾ ਸਕੇ,
ਨਿਰੀ ਨਮੋਸ਼ੀ ਆਈ ਹਿੱਸੇ।

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

ਸਿੱਖੋ ਕੁਝ ਇਤਿਹਾਸ ਦੇ ਕੋਲੋਂ,
ਲਵੋ ਨਾ ਝੂਠੇ, ਫੋਕੇ ਖ਼੍ਵਾਬ।
ਜਨਤਾ ਨਾਲ ਜੁੜੇ ਤਾਂ, ਤਾਂ ਹੀ,
ਆ ਸਕਦਾ ਕੋਈ ਇਨਕਲਾਬ !!!

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

*'ਫ਼ਲਸਫ਼ੀ', 'ਇਨਕਲਾਬੀ-1' ਅਤੇ 'ਇਨਕਲਾਬੀ-2', ਇਕੱਠੇ, ਦਰਸ਼ਕਾਂ ਨੂੰ ਸੰਬੋਧਨ ਕਰਦੇ ਹੋਏ ਬੋਲਦੇ ਹਨ :*

ਸਿੱਖੋ ਕੁਝ ਇਤਿਹਾਸ ਦੇ ਕੋਲੋਂ,
ਲਵੋ ਨਾ ਝੂਠੇ, ਫੋਕੇ ਖ਼੍ਵਾਬ।
ਜਨਤਾ ਨਾਲ ਜੁੜੇ ਤਾਂ, ਤਾਂ ਹੀ,
ਆ ਸਕਦਾ ਕੋਈ ਇਨਕਲਾਬ।

**ਇਨਕਲਾਬੀ-1**

ਇਨਕਲਾਬ

**ਇਨਕਲਾਬੀ-2**

ਜ਼ਿੰਦਾਬਾਦ

**ਸਾਰੇ ਰਲ ਕੇ**

ਇਨਕਲਾਬ, ਜ਼ਿੰਦਾਬਾਦ !

*-ਪਿਛੋਕੜ 'ਚੋਂ ਉਪਰੋਕਤ ਬੋਲਾਂ ਦੀਆਂ ਪ੍ਰਤੀਧੁਨੀਆਂ ਉੱਭਰਦੀਆਂ ਹਨ-*

*-ਵਕਫ਼ਾ-*

**-ਫੇਡ ਆਊਟ-**



# "ਮੇਰੇ ਕਾਵਿਨਾਟਕ-5" ਵਿਚ ਸ਼ਾਮਿਲ ਕਾਵਿਨਾਟਕ, ਆਲੋਚਕਾਂ ਦੀ ਨਜ਼ਰ ਵਿਚ



# ਅਜੋਕੇ ਜ਼ਿੰਦਗੀ ਵਿਚ ਖਲਲ ਪਾ ਰਹੇ ਵਰਤਾਰਿਆਂ ਦੀ ਪੇਸ਼ਕਾਰੀ : "ਆਪੋ ਆਪਣੇ ਦਰਿਆ"

ਰਵਿੰਦਰ ਰਵੀ ਪਰਵਾਸੀ ਪੰਜਾਬੀ ਸਾਹਿਤ ਹੀ ਨਹੀਂ, ਸਗੋਂ ਸਮੁੱਚੇ ਪੰਜਾਬੀ ਸਾਹਿਤ ਵਿਚ ਇਕ ਵਿਲੱਖਣ ਸਥਾਨ ਰੱਖਣ ਵਾਲਾ ਸਾਹਿਤਕਾਰ ਹੈ, ਜੋ ਨਿਰੰਤਰਤਾ ਨਾਲ ਸਾਹਿਤ ਰਚਨਾ ਕਰ ਰਿਹਾ ਹੈ। ਜਿੱਥੇ ਰਵਿੰਦਰ ਰਵੀ ਨੇ ਪੰਜਾਬੀ ਕਵਿਤਾ, ਵਾਰਤਕ, ਸਫ਼ਰਨਾਮਾ, ਨਾਟਕ, ਕਹਾਣੀ, ਸਮੀਖਿਆ ਅਤੇ ਸੰਪਾਦਨਾ ਦੇ ਖੇਤਰ ਵਿਚ ਵਿਸ਼ੇਸ਼ ਸਥਾਨ ਬਣਾਇਆ ਹੈ, ਉੱਥੇ ਪੰਜਾਬੀ ਕਾਵਿ-ਨਾਟਕ ਵਿਚ ਵੀ ਰਵੀ ਦਾ ਯੋਗਦਾਨ ਜ਼ਿਕਰਯੋਗ ਹੈ।

"ਆਪੋ ਆਪਣੇ ਦਰਿਆ" ਰਵਿੰਦਰ ਰਵੀ ਦਾ ਤੇਰ੍ਹਵਾਂ ਕਾਵਿ-ਨਾਟਕ ਹੈ, ਜਿਸ ਵਿਚ ਉਸ ਨੇ ਅਜੋਕੀ ਜ਼ਿੰਦਗੀ ਵਿਚ ਖਲਲ ਪਾ ਰਹੇ ਵਰਤਾਰਿਆਂ ਅਤੇ ਵਿਸੰਗਤੀਆਂ ਨੂੰ ਪੇਸ਼ ਕੀਤਾ ਹੈ। ਇਹ ਵਰਤਾਰੇ ਮਨੁੱਖੀ ਮਾਨਸਿਕਤਾ ਵਿਚ ਇਕ ਅਜੀਬ ਕਿਸਮ ਦੀ ਖਿੱਚੋਤਾਣ ਅਤੇ ਟੁੱਟ ਭੱਜ ਨੂੰ ਜਨਮ ਦੇ ਰਹੇ ਹਨ।

ਇਸ ਕਾਵਿ-ਨਾਟਕ ਦੇ ਨਾਟਕਕਾਰ ਨੇ 10 ਨਾਟ-ਦ੍ਰਿਸ਼ ਨਿਸ਼ਚਿਤ ਕੀਤੇ ਹਨ, ਜਿਨ੍ਹਾਂ ਵਿਚ ਫਲਸਫੀ ਤੇ ਜੱਗਿਆਸੂ, ਪੁੱਤਰ ਤੇ ਕਵੀ, ਪਿਤਾ, ਮਾਂ, ਨੇਤਾ, ਦੱਲਾ, ਗਸ਼ਤੀ, ਬਾਬਾ, ਕੁੜੀ-1, ਕੁੜੀ-2 ਆਦਿ ਪਾਤਰ ਵੱਖ-ਵੱਖ ਨਾਟ-ਦ੍ਰਿਸ਼ਾਂ ਤਹਿਤ ਆਪਸੀ ਸੰਵਾਦ ਰਚਾਉਂਦੇ ਹਨ। ਪਰ ਪਹਿਲੇ ਨਾਟ-ਦ੍ਰਿਸ਼ ਵਿਚ ਸਾਰੇ ਪਾਤਰ 'ਕੋਰਸ' ਦੇ ਰੂਪ ਵਿਚ ਕਾਵਿ-ਸਤਰਾਂ ਉਚਾਰਦੇ ਹੋਏ, ਨਾਟਕ ਵਿੱਚੋਂ ਉਭਰਨ ਵਾਲੇ ਮੂਲ ਸੁਰ ਨੂੰ 'ਖੁੱਲ੍ਹੇ ਦਰਾਂ ਵਿਚ ਅਟਕੀਆਂ ਦੀਵਾਰਾਂ', 'ਅੰਗਿਆਰਾਂ', 'ਮਹਿਕਾਂ ਦੀ ਵਿਥਿਆ' ਦੇ ਚਿਹਨਾਂ ਦੇ ਰੂਪ ਵਿਚ ਅੰਕਿਤ ਕਰਦੇ ਹਨ।

ਇਸ ਕਾਵਿ-ਨਾਟਕ ਵਿਚਲਾ ਹਰੇਕ ਪਾਤਰ ਜਦੋਂ ਆਪਣੀ ਸੰਵਾਦੀ ਸੁਰ ਦੂਜੇ ਪਾਤਰਾਂ ਨਾਲ ਸਾਂਝੀ ਕਰਦਾ ਹੈ, ਤਾਂ ਉਸ ਵਿੱਚੋਂ ਉਸ ਦਾ ਆਪਣਾ ਸੱਚ ਨਜ਼ਰੀਂ ਪੈਂਦਾ ਹੈ, ਭਾਵੇਂ ਕਿ ਦੂਜੇ ਦੀ ਸੰਵਾਦੀ ਸੁਰ ਉਸ ਦੇ ਵਿਰੋਧ ਵਿਚ ਹੀ

ਕਿਉਂ ਨਾ ਵਿਚਰਦੀ ਹੋਵੇ। ਇਸ ਕਾਵਿ-ਨਾਟਕ ਵਿਚ ਪਰੰਪਰਾ-ਆਧੁਨਿਕਤਾ ਦਾ ਸੰਵਾਦ ਵੀ ਹੈ, ਰਿਸ਼ਤਿਆਂ ਦੀ ਉਲਝੀ ਤਾਣੀ ਵੀ ਹੈ, ਭ੍ਰਿਸ਼ਟਾਚਾਰੀ ਵਰਤਾਰਾ ਵਰਤਾ ਰਹੀਆਂ ਤਾਕਤਾਂ ਵੀ ਹਨ, ਮੰਡੀ ਸੱਭਿਆਚਾਰ ਅਤੇ ਦੇਹੀਵਾਦ ਵੀ ਹੈ ਪਰ ਹਰ ਪਾਤਰ ਦਾ ਆਪਣਾ ਤਰਕ ਹੈ। ਇਨ੍ਹਾਂ ਦੇ ਆਪਸੀ ਸੰਵਾਦ ਵਿਚੋਂ ਪਾਠਕ ਜੀਵਨ-ਯਥਾਰਥ ਦਾ ਇਕ ਬਹੁ-ਪੱਖੀ ਸੁਨੇਹਾ ਗ੍ਰਹਿਣ ਕਰਦਾ ਹੈ। ਪੁਸਤਕ ਦੇ ਅਗਲੇ ਹਿੱਸਿਆਂ ਵਿਚ ਰਵਿੰਦਰ ਰਵੀ ਦੇ ਖੇਡੇ ਨਾਟਕਾਂ ਦਾ ਵੇਰਵਾ, ਮਿਲੇ ਮਾਨ ਸਨਮਾਨ ਅਤੇ ਉਸਦੀਆਂ ਰਚਨਾਵਾਂ ’ਤੇ ਹੋਏ ਖੋਜ-ਕਾਰਜਾਂ ਦਾ ਵੇਰਵਾ ਵੀ ਹੈ।

ਪੁਸਤਕ : ਆਪੋ ਆਪਣੇ ਦਰਿਆ ਨਾਟਕਕਾਰ : ਰਵਿੰਦਰ ਰਵੀ
ਮੁੱਲ : 325 ਰੁਪਏ, ਪੰਨੇ : 190, ਪ੍ਰਕਾਸ਼ਕ : ਨੈਸ਼ਨਲ ਬੁਕ ਸ਼ਾਪ, ਦਿੱਲੀ

**-ਡਾ. ਸਰਦੂਲ ਸਿੰਘ ਔਜਲਾ**

‘ਪੰਜਾਬੀ ਜਾਗਰਣ’, ਜਲੰਧਰ, ਭਾਰਤ, 28 ਫਰਵਰੀ, 2016



## ਆਪੋ ਆਪਣੇ ਦਰਿਆ

ਹਥਲੀ ਪੁਸਤਕ ਰਵਿੰਦਰ ਰਵੀ ਦੁਆਰਾ ਰਚਿਤ 13ਵਾਂ ਕਾਵਿ-ਨਾਟਕ ਹੈ। ਰਵਿੰਦਰ ਰਵੀ ਮੂਲੋਂ ਹੀ ਨਵੀਂ ਕਾਵਿ-ਨਾਟ ਪਰਿਪਾਟੀ ਦਾ ਸਿਰਜਕ ਰਿਹਾ ਹੈ। ਉਸ ਦੇ ਕਾਵਿ-ਨਾਟਕ ਉੱਚ ਦਰਜੇ ਦੇ ਭਾਰਤੀ ਰੰਗਕਰਮੀਆਂ ਦੀ ਪੇਸ਼ਕਾਰੀ ਜ਼ਰੀਏ ਦਰਸ਼ਕਾਂ ਦੇ ਸਨਮੁਖ ਹੁੰਦੇ ਰਹੇ ਹਨ। ਇਹ ਨਾਟਕਕਾਰ ਆਧੁਨਿਕ ਅਤੇ ਅਤਿ-ਆਧੁਨਿਕਤਾ ਦੇ ਸੰਦਰਭਾਂ ਨੂੰ ਪਛਾਣਦਾ ਹੋਇਆ ਅਜੋਕੇ ਯੁੱਗ ਬੋਧ ਦੇ ਅੰਤਰਗਤ ਸਮਝੀਆਂ ਜਾ ਰਹੀਆਂ ਸਮਾਜਿਕ, ਧਾਰਮਿਕ, ਰਾਜਸੀ, ਦਾਰਸ਼ਨਿਕ ਸਮੱਸਿਆਵਾਂ ਸੰਬੰਧੀ ਵੀ ਗੂੜ੍ਹ-ਗਿਆਨ ਰੱਖਦਾ ਹੈ ਅਤੇ ਇਸੇ ਪ੍ਰਸੰਗਿਕਤਾ ’ਚ ਹੱਥਲਾ ਕਾਵਿ-ਨਾਟਕ ਅਜਿਹੇ ਦਸ ਦ੍ਰਿਸ਼ ਪੇਸ਼ ਕਰਦਾ ਹੈ, ਜਿਨ੍ਹਾਂ ’ਚ ਅਜੋਕੇ ਛਿਣ-ਭੰਗਰ ਹੋ ਚੁੱਕੇ ਵਿਸ਼ਵ-ਪੱਧਰ ਦੇ ਮਾਨਵ ਦੀ ਹਸਤੀ ਗ੍ਰਸੀ ਗਈ ਹੈ, ਜਿਸ ਦੇ ਸਿੱਟੇ ਵਜੋਂ ਸਿਆਸਤ ’ਚ ਘੋਰ-ਅਪਰਾਧ ਹੋ ਰਹੇ ਹਨ। ਪਰਿਵਾਰਵਾਦ ਦਾ ਬੋਲ-ਬਾਲਾ ਹੈ, ਪਤੀ ਪਤਨੀ ਅਤੇ ਘਰ-ਪਰਿਵਾਰ ਦੇ ਆਪਸੀ ਸੰਬੰਧ ਤਿੜਕ ਰਹੇ ਹਨ, ਪੁਰਾਣੇ ਨੈਤਿਕ ਮੁੱਲ ਨਵੇਂ ਮਾਪਦੰਡਾਂ ਨਾਲ ਟੱਕਰਾਓ ’ਚ ਆ ਚੁੱਕੇ ਹਨ, ਪੀੜ੍ਹੀ-ਪਾੜਾ ਵਧ ਗਿਆ ਹੈ, ਘਰ ਘਰ ਨਹੀਂ ਰਹੇ, ਜੀਵਨ ਸ਼ੈਲੀ, ਧਰਮ, ਕਰਮ, ਨੀਤੀ ਦਰਸ਼ਨ, ਗੱਲ ਕੀ ਹਰੇਕ ਤਰ੍ਹਾਂ ਦੀ ਇਨਸਾਨੀਅਤ ਨੂੰ ਖੋਰਾ ਲੱਗ ਚੁੱਕਾ ਹੈ। ਬਿਰਖ ਤਾਂ ਕਿਤੇ ਰਿਹਾ, ਹਰ ਟਾਹਣੀ ਵੀ ਕਿਤੇ ਰਹੀ, ਪੱਤਾ ਪੱਤਾ ਆਪਣਾ ਦਰਿਆ ਵਹਾਅ ਰਿਹਾ (ਉੱਖੜ ਰਿਹਾ) ਹੈ। ਸਿੱਟੇ ਵਜੋਂ ਸਮੁੱਚੀ ਮਾਨਵਤਾ ਬਾਜ਼ਾਰ ਦੀ ਵਸਤੂ ਹੋ ਚੁੱਕੀ ਹੈ ਅਤੇ ਨਿੱਜੀ ਗਰਜ਼ਾਂ ’ਚ ਸਿਮਟ ਚੁੱਕੀ ਹੈ। ਅਜਿਹੇ ਅਨੇਕਾਂ ਸੰਦਰਭਾਂ ਨੂੰ ਇਹ ਕਾਵਿ-ਨਾਟਕ, ‘ਫਲਸਫੀ’, ‘ਜਗਿਆਸੂ’, ‘ਪੁੱਤਰ’, ‘ਕਵੀ’ ‘ਨੇਤਾ’, ‘ਮਾਂ’, ‘ਪਿਤਾ’, ‘ਕੁੜੀ’, ‘ਬਾਬਾ’ ਤੇ ‘ਗਸ਼ਤੀ’ ਆਦਿ ਪਾਤਰਾਂ ਦੇ ਤਿੱਖੇ ਪਰ ਸਾਰਥਕ ਵਾਰਤਾਲਾਪਾਂ ਜ਼ਰੀਏ ਸਫ਼ਲਤਾਪੂਰਵਕ ਪੇਸ਼ ਕਰਦਾ ਹੈ। ਨਾਟਕਕਾਰ ਨੇ ਵਿਭਿੰਨ ਨਾਟਕਾਂ ਨੂੰ ਪੇਸ਼ ਕਰਨ

ਦੀ ਜੁਗਤ ਵੀ ਦਰਸਾਈ ਹੈ।

ਮੁੱਲ : 325 ਰੁਪਏ, ਸਫੇ : 190
ਪ੍ਰਕਾਸ਼ਕ : ਨੈਸ਼ਨਲ ਬੁਕ ਸ਼ਾਪ, ਦਿੱਲੀ ਫ਼ੋਨ : 011-23264342

**-ਡਾ. ਜਗੀਰ ਸਿੰਘ ਨੂਰ**
'ਅਜੀਤ', ਜਲੰਧਰ ਭਾਰਤ 3 ਜਨਵਰੀ, 2016



# ਅਸਤਿਤਵ ਦੀ ਲੜਾਈ ਲੜ ਰਹੇ ਮਨੁੱਖ ਦੀ ਗਾਥਾ : "ਹੋਂਦ ਨਿਹੋਂਦ"

"ਹੋਂਦ ਨਿਹੋਂਦ" ਰਵਿੰਦਰ ਰਵੀ ਦਾ ਚੌਦ੍ਹਵਾਂ ਕਾਵਿ-ਨਾਟਕ ਹੈ। 1974 ਵਿਚ, ਕਾਵਿ-ਨਾਟਕ "ਬੀਮਾਰ ਸਦੀ" ਤੋਂ ਆਪਣੀ ਯਾਤਰਾ ਸ਼ੁਰੂ ਕਰਕੇ 42 ਸਾਲਾਂ ਦੇ ਵਕਫ਼ੇ ਵਿੱਚ ਨਿਰੰਤਰ ਗਤੀਸ਼ੀਲ ਰਿਹਾ ਰਵਿੰਦਰ ਰਵੀ ਪੰਜਾਬੀ ਦਾ ਵਿਕੋਲਿਤਰਾ ਕਾਵਿ-ਨਾਟਕ ਲੇਖਕ ਹੈ।

ਰਵੀ ਦੇ ਆਪਣੇ ਸ਼ਬਦਾਂ ਵਿਚ : "ਇਹ ਕਾਵਿ-ਨਾਟਕ ਹੋਂਦ, ਹੋਣ ਅਤੇ ਨਿਹੋਂਦ ਦੇ ਅਸਤਿਤਵਾਦੀ ਦਰਸ਼ਨ ਨਾਲ ਜੁੜੇ ਸੰਕਲਪਾਂ ਦੀ ਵਿਕਾਸਸ਼ੀਲਤਾ ਨੂੰ ਅਜੋਕੇ ਸੰਦਰਭਾਂ ਵਿੱਚ ਨਿਰਖਣ-ਪਰਖਣ ਦਾ ਯਤਨ ਕਰਦਾ ਹੈ।"

ਰਵਿੰਦਰ ਰਵੀ ਪਰਬੁੱਧ ਸੋਚ ਵਾਲਾ ਦਾਰਸ਼ਨਿਕ ਨਾਟਕਕਾਰ ਹੈ। ਉਸਦੇ ਹਰ ਨਾਟਕ ਵਿਚ ਗਲੋਬਲੀ ਮਨੁੱਖ ਦੀ ਤ੍ਰਾਸਦੀ ਅਤੇ ਉਸ ਵਿੱਚੋਂ ਨਿਕਲਣ ਲਈ ਕੀਤੇ ਸੰਘਰਸ਼ ਦੀ ਦਾਰਸ਼ਨਿਕ ਪੇਸ਼ਕਾਰੀ ਹੁੰਦੀ ਹੈ। ਵਿਸ਼ਵੀਕਰਨ ਨੇ ਮਨੁੱਖ ਤੋਂ ਉਸ ਦੀ ਆਜ਼ਾਦੀ ਖੋਹ ਲਈ ਹੈ ਤੇ ਉਹ ਆਪਣੇ ਅਸਤਿਤਵ ਨੂੰ ਬਚਾਉਣ ਲਈ ਅੱਕੀਂ ਪਲਾਹੀਂ ਹੱਥ ਮਾਰਦਾ ਪ੍ਰਤੀਤ ਹੁੰਦਾ ਹੈ। ਅਜੋਕਾ ਆਧੁਨਿਕ ਮਨੁੱਖ ਹੋਂਦ ਅਤੇ ਨਿਹੋਂਦ ਵਿਚਲੇ ਫਾਸਲੇ 'ਤੇ ਤੁਰਦਾ ਪਾਂਧੀ ਹੈ। ਕਦੇ ਉਸ ਨੂੰ ਲੱਗਦਾ ਹੈ ਕਿ ਉਸ ਦੀ ਹੋਂਦ, ਨਿਹੋਂਦ ਵਿਚ ਤਬਦੀਲ ਹੁੰਦੀ ਜਾ ਰਹੀ ਹੈ। ਊਲ-ਜਲੂਲ ਸੋਚ, ਪ੍ਰਤੀਕਰਮ, ਵਿਵਸਥਾ ਇਸ ਦੇ ਸਿੱਟੇ ਹਨ। ਬਿਕਮਿੰਗ (ਹੋਣ) ਅਤੇ ਨਥਿੰਗਨੈਸ (ਨਿਹੋਂਦ) ਦਾ ਸੰਘਰਸ਼ ਹੀ ਆਧੁਨਿਕ ਮਨੁੱਖ ਦੀ ਹੋਣੀ ਹੈ।

ਆਧੁਨਿਕ ਮਨੁੱਖ ਆਪਣੀ ਹੋਂਦ ਨੂੰ ਬਚਾਉਣ ਲਈ ਲਗਾਤਾਰ ਕਸ਼ਮਕਸ਼ ਅਤੇ ਸੰਘਰਸ਼ ਦੇ ਦੌਰ ਥਾਣੀਂ ਗੁਜ਼ਰਦਾ ਹੈ। ਵਿਸ਼ਵ ਅਤਿਵਾਦ, ਆਈਸਿਸ ਦੇ ਖ਼ੂਨੀ ਵਰਤਾਰੇ ਉਸ ਦੀ ਹੋਂਦ ਲਈ ਵੱਡਾ ਖਤਰਾ ਬਣ ਗਏ ਹਨ, ਜਿਨ੍ਹਾਂ ਨਾਲ ਸਖਤੀ ਨਾਲ ਨਜਿੱਠਿਆ ਜਾਣਾ ਲਾਜ਼ਮੀ ਹੈ। ਅਤਿਵਾਦ ਦੀ ਹਿੰਸਾ ਮਨੁੱਖੀ ਹੋਂਦ

ਨੂੰ ਨਿਹੋਂਦ ਵਿਚ ਬਦਲਣ ਲਈ ਯਤਨਸ਼ੀਲ ਹੈ। ਇਸ ਦੀ ਹਾਜ਼ਰੀ ਵਿਚ ਮਨੁੱਖ ਦੀ ਕਾਮ-ਤ੍ਰਿਪਤੀ, ਮੁਹੱਬਤ ਅਤੇ ਜਿਊਣ ਦੀ ਲਾਲਸਾ ਢਹਿ-ਢੇਰੀ ਹੋ ਕੇ ਰਹਿ ਜਾਵੇਗੀ। ਮਸਖਰੇ, ਮਸਖਰੀ ਦੀਆਂ ਵਿਅੰਗ-ਟਿਪਣੀਆਂ ਅਤੇ ਉਲਟਬਾਜੀਆਂ (ਕਬੀਰ ਵਾਲੀਆਂ) ਮਨੁੱਖ ਦੀ ਤ੍ਰਾਸਦੀ ਦੇ ਕਈ ਝਲਕਾਰੇ ਇਸ ਨਾਟਕ ਵਿਚ ਪੇਸ਼ ਕਰਦੀਆਂ ਹਨ। ਮੰਡੀ ਦਾ ਪ੍ਰਭਾਵ ਉਸ ਦੇ ਤਨ ਤੇ ਜ਼ਿਹਨ 'ਤੇ ਮਾਰੂ ਅਸਰ ਕਰਦਾ ਪ੍ਰਤੀਤ ਹੁੰਦਾ ਹੈ। ਇਸ ਨਾਟਕ ਨੂੰ ਪੇਸ਼ ਕਰਨ ਲਈ ਉਸ ਨੇ ਪੰਜਾਬੀ ਲੋਕ-ਕਾਵਿ ਟੱਪਿਆਂ ਦੀ ਵਰਤੋਂ ਵੀ ਕੀਤੀ ਹੈ। ਉਹ ਚੰਗਾ ਨਿਰਦੇਸ਼ਕ ਵੀ ਹੈ ਜੋ ਆਪਣੇ ਨਾਟਕ ਨੂੰ ਮੰਚਨ ਕਰਨ ਲਈ ਸਮੇਂ ਸਮੇਂ ਢੁੱਕਵੇਂ ਤੇ ਸੁਚੱਜੇ ਨਿਰਦੇਸ਼ ਦਿੰਦਾ ਹੈ।

ਮਨੁੱਖੀ ਹੋਂਦ ਨੂੰ ਆਲਮੀਂ ਖਤਰਿਆਂ ਦੇ ਬਾਵਜੂਦ ਉਸ ਦੀ ਸੋਚ ਹਾਂ-ਪੱਖੀ ਹੈ। ਉਹ ਮਨੁੱਖ ਦੀ ਹੋਣੀ ਅਤੇ ਹੋਂਦ ਪ੍ਰਤੀ ਆਸਵੰਦ ਹੈ। ਇਸ ਆਸ ਦਾ ਸੁਨੇਹਾ ਉਹ ਆਪਣੇ ਇਸ ਨਾਟਕ ਦੇ ਅੰਤ ਵਿਚ ਦਿੰਦਾ ਵੀ ਪ੍ਰਤੀਤ ਹੁੰਦਾ ਹੈ। ਵੱਡੀ ਤ੍ਰਾਸਦੀ ਦੇ ਰੂ-ਬਰੂ ਹੁੰਦਿਆਂ ਵੀ ਆਧੁਨਿਕ ਮਨੁੱਖ ਜਿਊਣ ਲਈ ਸੰਘਰਸ਼ ਕਰ ਰਿਹਾ ਹੈ। ਇਹੋ ਇਸ ਨਾਟਕ ਦਾ ਸੁਨੇਹਾ ਹੈ।

**-ਕੇ.ਐਲ. ਗਰਗ**

'ਪੰਜਾਬੀ ਟ੍ਰਿਬਿਊਨ', ਸਤੰਬਰ 11, 2016, ਚੰਡੀਗੜ੍ਹ, ਭਾਰਤ



## ਨਵੀਨ ਜੁਗਤਾਂ ਦਾ ਸਾਰਥਕ ਪ੍ਰਯੋਗ : "ਹੋਂਦ ਨਿਹੋਂਦ"

ਰਵਿੰਦਰ ਰਵੀ ਨੇ ਆਪਣੇ ਇਸ 14ਵੇਂ ਕਾਵਿ-ਨਾਟਕ ਦੀ ਸਿਰਜਣਾ ਅਤੇ ਪੇਸ਼ਕਾਰੀ ਦੀ ਪ੍ਰਸੰਗਿਕਤਾ ਵਿਚ ਨਵੀਨ ਜੁਗਤਾਂ ਦਾ ਸਾਰਥਕ ਪ੍ਰਯੋਗ ਕੀਤਾ ਹੈ, ਜੋ ਸਾਡੇ ਅਜੋਕੇ ਨਾਟਕਕਾਰਾਂ ਅਤੇ ਰੰਗਕਰਮੀਆਂ ਨੇ ਬਾਖੂਬੀ ਧਾਰਨ ਵੀ ਕੀਤਾ ਹੈ। ਕਿਉਂ ਜੋ ਅਜੋਕਾ ਵਿਸ਼ਵੀ ਮਾਨਵ ਸਭ ਕੁਝ ਹੁੰਦਿਆਂ ਹੋਇਆਂ ਵੀ, ਅਸਥਿਰਤਾ ਦੀ ਅਵਸਥਾ ਵਿਚ ਵਿਚਰ ਰਿਹਾ ਹੈ, ਸਿੱਟੇ ਵਜੋਂ ਮਨੁੱਖ ਜਾਤੀ ਵਿੱਚੋਂ ਮਨੁੱਖਤਾ ਲੁਪਤ ਹੋ ਰਹੀ ਹੈ ਅਤੇ ਮਾਨਵ 'ਹੋਂਦ ਨਿਹੋਂਦ' ਦੇ ਅਸਤਿਤਵਵਾਦੀ ਝੰਜਟਾਂ ਦੇ ਦਰਮਿਆਨ ਗੁਆਚਿਆ ਹੋਇਆ ਆਪਾ ਲੱਭ ਰਿਹਾ ਹੈ, ਪਰ ਸ਼ਾਂਤੀ ਜਾਂ ਸਹਿਜ ਕਿਤੇ ਵੀ ਪ੍ਰਾਪਤ ਨਹੀਂ ਹੋ ਰਿਹਾ। ਅਜਿਹੇ ਵਿਚਾਰ ਬੋਧ ਨੂੰ ਪ੍ਰਗਟ ਕਰਨ ਹਿੱਤ ਰਵਿੰਦਰ ਰਵੀ ਨੇ ਤੇਰਾਂ ਨਾਟ-ਦ੍ਰਿਸ਼ ਸਿਰਜੇ ਹਨ। ਕਾਵਿ-ਨਾਟਕ ਵਿਚ ਪਾਤਰਾਂ ਦੀ ਭਰਮਾਰ ਤੋਂ ਗੁਰੇਜ਼ ਕਰਦੇ ਹੋਏ ਅਤੇ ਕਾਵਿ-ਨਾਟਕ ਦੇ ਨਵੇਂ ਪ੍ਰਤਿਮਾਨ ਸਥਾਪਤ ਕਰਦਿਆਂ ਲੇਖਕ ਨੇ ਕੋਰਸ ਦੇ ਪਾਤਰਾਂ ਨੂੰ 'ਟੋਲੀ ਇਕ' ਅਤੇ 'ਟੋਲੀ ਦੋ' ਵਿਚ ਪੇਸ਼ ਕਰਕੇ ਉਪਰੰਤ ਔਰਤ, 1, 2, ਕਵੀ, ਕਵਿੱਤਰੀ, ਮਸਖਰਾ, ਮਸਖਰੀ, ਆਈਸਿਸ ਕਮਾਂਡਰ, ਆਈਸਿਸ ਸੈਨਿਕ 1, 2 ਅਤੇ ਹੋਰ 1, 2 ਪਾਤਰਾਂ ਨੂੰ ਸਾਹਮਣੇ ਲਿਆ ਕੇ ਸਮਕਾਲੀਨ ਵਿਸ਼ਵ ਵਿਆਪੀ ਮਨੁੱਖਤਾ ਦੇ ਬਾਹਰੀ ਅਤੇ ਆਂਤਰਿਕ ਸੰਕਟਾਂ ਨੂੰ ਬਾਖ਼ੂਬੀ ਪ੍ਰਦਰਸ਼ਨ ਕਰ ਵਿਖਾਇਆ ਹੈ। ਪਾਤਰ ਕਵੀ ਦੁਆਰਾ ਅਲਾਪਿਆ ਇਹ ਬੋਲ, ਕਿ :

ਬਾਹਰ ਵੀ ਤੁਰਿਆ ਜਾਂਦਾ ਨਹੀਂ
ਅੰਦਰ ਵੀ ਮੁੜਿਆ ਜਾਂਦਾ ਨਹੀਂ
ਇਸ ਹੋਂਦ ਨਿਹੋਂਦ ਦੀ ਟੱਕਰ ਵਿੱਚ
ਇਹ ਕੈਸੀ ਰੁੱਤ ਖਲਾਈ ਏ ?

ਸ਼ਬਦਾਂ ਵਿੱਚ ਅਣਬਣ ਹੋ ਗਈ ਏ
ਸ਼ੋਰਾਂ ਵਿੱਚ ਚੁੱਪ ਖੜੋ ਗਈ ਏ
ਕੋਈ ਚੀਜ਼ ਵੀ ਆਪਣੀ ਥਾਂ ਸਿਰ ਨਹੀਂ
ਗਰਦਸ਼ ਵਿਚ ਕੁਲ ਲੋਕਾਈ ਏ

ਇਸ ਕਾਵਿ-ਨਾਟਕ ਦਾ ਕੇਂਦਰੀ ਨੁਕਤਾ ਕਿਹਾ ਜਾ ਸਕਦਾ ਹੈ। ਇਸੇ ਤਰ੍ਹਾਂ ਔਰਤ, 1, 2, ਕਵਿੱਤਰੀ ਅਤੇ ਮਸਖਰਾ-ਮਸਖਰੀ ਜਿਹੇ ਪਾਤਰ ਅਜੋਕੇ ਮਾਨਵ ਦੇ ਬਾਹਰੀ ਅਤੇ ਅੰਦਰਲੇ ਵਿਹਾਰ ਅਤੇ ਸੋਚ, ਚਿੰਤਨ ਜਿਹੇ ਪੱਖਾਂ ਦਾ ਆਲੋਚਨਾਤਮਕ ਯਥਾਰਥ ਪੇਸ਼ ਕਰਦੇ ਹੋਏ ਅਜੋਕੇ ਯੁੱਗ ਦੇ ਚਿੰਤਕਾਂ ਦੀ ਸੋਚ ਦ੍ਰਿਸ਼ਟੀ ਨੂੰ ਨਵੇਂ ਪਰਿਪੇਖ ਵਿਚ ਮਾਨਵ ਜਾਤੀ ਨੂੰ ਸਮਝਣ ਲਈ ਜ਼ਾਵੀਆ (ਕੋਨ) ਦਾ ਮਾਰਗ ਦਰਸਾਉਂਦੇ ਜਾਪਦੇ ਹਨ।

ਲੇਖਕ : ਰਵਿੰਦਰ ਰਵੀ
ਪ੍ਰਕਾਸ਼ਕ : ਨੈਸ਼ਨਲ ਬੁੱਕ ਸ਼ਾਪ ਦਿੱਲੀ
ਮੁੱਲ : 325 ਰੁਪਏ, ਪੰਨੇ : 216

**-ਡਾ. ਜਗੀਰ ਸਿੰਘ ਨੂਰ**
'ਅਜੀਤ', ਜਲੰਧਰ, ਭਾਰਤ, 31 ਜੁਲਾਈ, 2016



## ਰਵਿੰਦਰ ਰਵੀ ਦਾ ਕਾਵਿ-ਨਾਟਕ *"ਹੋਂਦ ਨਿਹੋਂਦ" : ਸਮਰੱਥਾਵਾਨ ਕਲਮ

ਰਵਿੰਦਰ ਰਵੀ ਦੁਆਰਾ ਲਿਖਤ ਕਾਵਿ-ਨਾਟਕ "ਹੋਂਦ ਨਿਹੋਂਦ" 2016 ਵਿੱਚ ਪ੍ਰਕਾਸ਼ਿਤ ਹੋਇਆ ਹੈ। ਇਸ ਪੁਸਤਕ ਨੂੰ ਉਸ ਨੇ ਛੇ ਭਾਗਾਂ ਵਿੱਚ ਵੰਡਿਆ ਹੈ। ਪਹਿਲੇ ਭਾਗ ਵਿੱਚ ਉਸ ਦਾ ਜੀਵਨ ਬਿਓਰਾ ਅਤੇ "ਹੋਂਦ ਨਿਹੋਂਦ" ਬਾਰੇ ਆਰੰਭਕ ਸ਼ਬਦ ਹਨ। ਜੀਵਨ ਬਿਓਰੇ ਵਿੱਚ ਉਸ ਦੇ ਜਨਮ, ਵਿਦਿਅਕ ਯੋਗਤਾ, ਨੌਕਰੀਆਂ, ਸਾਹਿਤਕ ਸਰਗਰਮੀਆਂ ਅਤੇ ਮਾਨ-ਸਨਮਾਨ ਨਾਲ ਸੰਬੰਧਤ ਭਰਪੂਰ ਜਾਣਕਾਰੀ ਹੈ।

"ਹੋਂਦ ਨਿਹੋਂਦ : ਆਰੰਭਕ ਸ਼ਬਦ" ਵਿੱਚ ਉਸ ਨੇ ਅਜੋਕੇ ਯੁੱਗ ਵਿੱਚ ਨਿਹੋਂਦ ਬਣ ਚੁੱਕੀ ਮਨੁੱਖੀ ਹੋਂਦ ਲਈ, ਆਧੁਨਿਕ ਮਸ਼ੀਨੀ ਯੁੱਗ ਦੇ ਬੰਦੇ ਦੀ ਸੋਚ 'ਤੇ ਪ੍ਰਭਾਵ, ਧਾਰਮਿਕ ਸੰਕੀਰਣਤਾ, ਸਮਾਜਕ ਵੰਡੀਆਂ ਅਤੇ ਵਾਤਾਵਰਣੀ ਪ੍ਰਦੂਸ਼ਣ ਨੂੰ ਜ਼ਿੰਮੇਵਾਰ ਠਹਿਰਾਇਆ ਹੈ।

"ਹੋਂਦ ਨਿਹੋਂਦ : ਮੂਲ ਪਾਠ" ਵਿੱਚ ਅਜੋਕੇ ਮਨੁੱਖ ਦੀ ਵਿਸ਼ਵ ਪੱਧਰ 'ਤੇ ਬੇਬੁਨਿਆਦ ਸੰਪ੍ਰਦਾਇਕਤਾ ਤਹਿਤ ਲੜਾਈ, ਪਾਣੀ 'ਚ ਮਧਾਣੀ ਬਰਾਬਰ ਹੈ। ਜਿੱਥੇ ਹਰ ਬੰਦਾ ਆਪਣੇ ਆਪ ਨੂੰ ਅਸੁਰੱਖਿਅਤ ਸਮਝਦਾ ਹੈ।

"ਨਾਟ-ਦ੍ਰਿਸ਼-ਕ੍ਰਮ ਅਤੇ ਪਾਤਰ" ਵਿੱਚ ਇਸਲਾਮਿਕ ਸਟੇਟ ਆਫ ਈਰਾਕ ਅਤੇ ਸੀਰੀਆ ਦੇ ਅੱਤਵਾਦੀਆਂ ਵਲੋਂ ਧਰਮ ਦੇ ਨਾਂ 'ਤੇ ਛੇੜੀ ਗਈ ਜਨੂੰਨੀ ਲੜਾਈ ਦਾ ਜ਼ਿਕਰ ਹੈ, ਜੋ ਵਿਸ਼ਵ-ਪੱਧਰ 'ਤੇ ਸਨਸਨੀਖੇਜ਼ ਮਾਹੌਲ ਕਾਇਮ ਕਰ ਰਹੀ ਹੈ। ਨਾਟਕਕਾਰ ਨੇ ਵਿਅੰਗਮਈ ਢੰਗ ਨਾਲ ਇਨ੍ਹਾਂ ਜਹਾਦੀਆਂ ਦੀ ਨਿੰਦਾ ਕੀਤੀ ਹੈ। ਇਸ ਕਾਵਿ-ਨਾਟਕ ਦੀ ਵਿਓਂਤਕਾਰੀ ਬਹੁਤ ਅਰਥ-ਪੂਰਨ ਹੈ। ਦੋ ਪਾਤਰ ਲੋਕ-ਮਨ ਵਿੱਚ ਘਿਰੀ ਨਿਰਾਸਤਾ ਦਾ ਪ੍ਰਭਾਵ ਸਿਰਜਦੇ ਹਨ ਤੇ ਇਕ ਔਰਤ ਪਾਤਰ ਆਪਣੇ ਵਿਚਾਰਾਂ ਰਾਹੀਂ ਉਨ੍ਹਾਂ ਵਿੱਚ ਜ਼ਿੰਦਗੀ ਦੇ ਹਾਂ-ਪੱਖੀ

ਵਰਤਾਰਿਆਂ ਪ੍ਰਤੀ ਰੁਚੀ ਜਗਾਉਣ ਦੀ ਕੋਸ਼ਿਸ਼ ਕਰਦੀ ਰਹਿੰਦੀ ਹੈ। ਆਈ. ਐਸ.ਆਈ.ਐਸ. (ISIS) ਦੇ ਮਾਰੂ ਨਾਅਰਿਆਂ, ਜਿਨ੍ਹਾਂ ਵਿਚ ਜਿਊਂਦੇ ਜਾਗਦੇ ਨੌਜਵਾਨਾਂ ਦੇ ਦਿਮਾਗ ਸਾਫ ਕਰਕੇ, ਉਨ੍ਹਾਂ ਵਿੱਚ ਅਗਲੇ ਕਲਪਿਤ ਜਹਾਨ ਵਿੱਚ ਮਿਲਣ ਵਾਲੀਆਂ ਹੂਰਾਂ ਦੇ ਲਾਲਚ ਨੂੰ ਭਰਦੀ, ਉਨ੍ਹਾਂ ਹੱਥੀਂ ਨਿਰਦੋਸ਼ ਜਨਤਾ ਨੂੰ ਮਰਵਾਉਂਦੀ ਰਹਿੰਦੀ ਹੈ। ਨਾਟਕ ਵਿੱਚ ਨਾਟ-ਜੁਗਤਾਂ ਨਾਲ, ਤਬਾਹ ਕੀਤੇ ਗਏ ਮਨੁੱਖੀ ਸੱਭਿਆਚਾਰ ਤੇ ਸੰਸਕ੍ਰਿਤੀਆਂ ਦੀ ਤਬਾਹੀ ਦਾ ਜ਼ਿਕਰ ਤੇ ਲੋਕਾਂ ਦੀ ਬੇਬਸੀ ਬਾਰੇ ਢੁੱਕਵੇਂ ਕਾਵਿਕ ਬੋਲ ਹਨ, ਜਿਵੇਂ :

ਬੋਲਾ ਰਾਜਾ, ਅੰਨ੍ਹੀਂ ਰਾਣੀ
ਪਰਜਾ ਗੁੰਗਿਆਂ ਦੀ ਹੈ ਢਾਣੀ
ਤਸਕਰਾਂ, ਅਫਸਰਾਂ ਦੀ ਪੌਂ ਬਾਰਾਂ
ਮੁਨਸਫ ਦੀ ਵੀ ਅੱਖ ਹੈ ਕਾਣੀ

... ਤੇ ਲੋਕਾਂ ਦੇ ਧੂੰਆਂ ਫੜਦੇ ਰਹਿਣ ਦਾ ਖ਼ੂਬਸੂਰਤ ਚਿਹਨ ਹੈ। ਔਰਤ ਪਾਤਰ ਰਾਹੀਂ ਹਾਂ-ਪੱਖੀ ਸ਼ਕਤੀ ਤੇ ਜ਼ਿੰਦਗੀ ਨਾਲ ਭਰਪੂਰ, ਸਮਰੱਥ ਵਿਚਾਰ ਪ੍ਰਸਾਰਤ ਕੀਤੇ ਗਏ ਹਨ :

ਸੋਚ ਦੀ ਗੂੜ੍ਹੀ ਨੀਂਦਰ ਵਿੱਚੋਂ
ਖੁਦ ਵੀ ਜਾਗ ਤੇ ਸ਼ਬਦ ਜਗਾ
ਕਲਪਨਾ ਸ਼ਕਤੀ, ਕਲਮ ਵੀ ਆਪਣੀ
ਕਰਮ ਬਣਾ, ਕਾਰਜ ਬਣ ਜਾ

ਅੰਤ ਵਿੱਚ ਇਸਲਾਮਿਕ ਸਟੇਟ ਦੇ ਅਸਰ ਹੇਠ ਨਰਕ ਵਰਗੀ ਜ਼ਿੰਦਗੀ ਜੀਂਦੇ ਲੋਕਾਂ ਦਾ ਦਰਦ ਬਿਆਨ ਹੁੰਦਾ ਹੈ :

ਅਸੀਂ ਹੋ ਕੇ ਵੀ ਨਾ ਹੋਏ
ਵਿਚਰੇ ਨਿਹੋਂਦ ਬਣ ਕੇ
ਨਾ ਜੀਵੇ, ਨਾ ਮੋਏ
... ਤੇ ਸੁਖਦ ਸੁਪਨਿਆਂ ਨਾਲ ਅੰਤ ਹੁੰਦਾ ਹੈ।

"ਮੇਰੇ ਕਾਵਿ-ਨਾਟਕ ਤੇ ਰੰਗਮੰਚ" ਵਿੱਚ ਨਾਟਕਕਾਰ ਨੇ ਆਪਣੇ ਮੰਚਿਤ ਹੋ ਚੁੱਕੇ ਨਾਟਕਾਂ ਦਾ ਲੇਖਾ ਜੋਖਾ ਕੀਤਾ ਹੈ। 'ਅੰਤਿਕਾ' ਵਿੱਚ ਉਸਦੀਆਂ ਵੱਖ ਵੱਖ ਵਿਧਾ ਤੇ ਵੱਖ ਵੱਖ ਭਾਸ਼ਾਵਾਂ ਵਿੱਚ ਛਪ ਚੁੱਕੀਆਂ ਪੁਸਤਕਾਂ ਬਾਰੇ ਵਿਸਤ੍ਰਿਤ ਜਾਣਕਾਰੀ ਹੈ। ਇਸ ਤੋਂ ਇਲਾਵਾ ਉਸ ਨੂੰ ਪ੍ਰਾਪਤ ਸਨਮਾਨਾਂ ਬਾਰੇ ਵੇਰਵੇ ਵੀ ਸ਼ਾਮਿਲ ਹਨ। ਅੰਤ ਵਿੱਚ, ਰਵਿੰਦਰ ਰਵੀ ਦੀਆਂ ਛਪ ਚੁੱਕੀਆਂ ਪੁਸਤਕਾਂ ਤੇ



ਇਨਾਮਾਂ ਸਨਮਾਨਾਂ ਦਾ ਵਿਸਥਾਰ, ਉਸ ਦੀ ਕਾਰਜਸ਼ੀਲਤਾ ਦੀ ਵਿਸ਼ਾਲਤਾ ਦਾ ਖ਼ੂਬਸੂਰਤ ਤੇ ਜਾਣਕਾਰੀ ਭਰਪੂਰ ਵਰਨਣ ਹੈ।

'ਪੁਸਤਕ ਦਰਸ਼ਨ' ਵਿੱਚ ਲੇਖਕ ਦੀਆਂ ਕੁਝ ਪੁਸਤਕਾਂ ਬਾਰੇ ਵੱਖ ਵੱਖ ਲੇਖਕਾਂ ਵਲੋਂ ਲਈਆਂ ਗਈਆਂ ਪੜ੍ਹਤਾਂ ਅਤੇ ਉਨ੍ਹਾਂ ਦੇ ਪੁਸਤਕਾਂ ਪ੍ਰਤੀ ਵਿਚਾਰ ਸ਼ਾਮਿਲ ਹਨ। ਪਾਠਕ ਇਸ ਸਮਰੱਥਾਵਾਨ ਕਲਮ ਨੂੰ ਨਤਮਸਤਕ ਹੈ।

**ਹਰਜੀਤ ਕੌਰ (ਡਾ.)**

'ਏਕਮ', ਅੰਮ੍ਰਿਤਸਰ, ਭਾਰਤ - ਜਨਵਰੀ-ਮਾਰਚ, 2017

* "ਹੋਂਦ ਨਿਹੋਂਦ" ਕਾਵਿ-ਨਾਟਕ, 2 ਜੁਲਾਈ, 2016 ਨੂੰ ਨਾਮਵਰ ਰੰਗਕਰਮੀਂ ਕੇਵਲ ਧਾਲੀਵਾਲ ਦੇ ਨਿਰਦੇਸ਼ਨ ਹੇਠ, 'ਮੰਚ ਰੰਗਮੰਚ' ਦੇ ਕਲਾਕਾਰਾਂ ਵਲੋਂ, ਕਰਤਾਰ ਸਿੰਘ ਦੁੱਗਲ ਆਡੀਟੋਰੀਅਮ, ਵਿਰਸਾ ਵਿਹਾਰ, ਅੰਮ੍ਰਿਤਸਰ, ਭਾਰਤ ਵਿਖੇ ਮੰਚਿਤ ਕੀਤਾ ਗਿਆ।

## ਸੱਚ ਦਾ ਹੋਕਾ : *"ਹੋਂਦ ਨਿਹੋਂਦ"

ਚਰਚਾ ਅਧੀਨ ਪੁਸਤਕ ਰਵਿੰਦਰ ਰਵੀ ਵਲੋਂ ਰਚਿਆ 14ਵਾਂ ਕਾਵਿ-ਨਾਟਕ ਹੈ। ਕਾਵਿ-ਨਾਟਕ ਦੇ ਖੇਤਰ ਵਿਚ ਰਵਿੰਦਰ ਰਵੀ ਬੜਾ ਚਰਚਿਤ ਹਸਤਾਖਰ ਹੈ। ਉਸ ਦੇ ਗਿਆਰਾਂ ਕਾਵਿ-ਨਾਟਕ ਭਾਰਤ ਦੀਆਂ ਵੱਖ-ਵੱਖ ਥਾਵਾਂ 'ਤੇ ਉੱਘੇ ਰੰਗਕਰਮੀਆਂ ਨੇ, ਸਫਲਤਾਪੂਰਵਕ ਖੇਡੇ ਵੀ ਹਨ। ਉਸ ਦੇ ਹਰ ਕਾਵਿ-ਨਾਟਕ ਵਿਚ, ਇਸ ਕਾਵਿ-ਨਾਟਕ ਵਾਂਗ, ਨਵੀਨਤਮ ਜੁਗਤ ਹੁੰਦੀ ਹੈ, ਨਵਾਂ ਪ੍ਰਯੋਗ ਹੁੰਦਾ ਹੈ ਅਤੇ ਅੱਡਰੀ ਤੇ ਵਿਲੱਖਣ ਪੇਸ਼ਕਾਰੀ ਵੀ। ਅਸਲ 'ਚ ਉਸ ਦਾ ਆਪਣਾ ਹੀ ਇਕ ਅੰਦਾਜ਼ ਹੈ।

ਇਸ ਕਾਵਿ-ਨਾਟਕ ਵਿਚ ਮਨੁੱਖੀ ਹੋਂਦ ਨਾਲ ਜੁੜੇ ਸੰਕਲਪਾਂ ਤੇ ਸਰੋਕਾਰਾਂ ਨੂੰ ਅੱਜ ਦੇ ਸੰਦਰਭ 'ਚ ਨਿਰਖਣ ਪਰਖਣ ਦਾ ਕੀਤਾ ਇਹ ਯਤਨ ਹੈ। ਮਨੁੱਖ ਅੱਜ ਬਾਹਰੀ ਅਤੇ ਆਂਤਰਿਕ ਤੌਰ 'ਤੇ ਕਿੰਨੇ ਹੀ ਡਰ, ਖਤਰੇ ਅਤੇ ਅਸਥਿਰਤਾ ਹੰਢਾ ਰਿਹਾ ਹੈ। ਸੱਤਾ 'ਤੇ ਕਾਬਜ਼ ਲੋਕ, ਕਦਰਾਂ ਕੀਮਤਾਂ ਨੂੰ ਛਿੱਕੇ ਟੰਗ, ਹਰ ਰੋਜ਼ ਅਣਮਨੁੱਖੀ ਕਾਰਜ ਕਰਦੇ ਹਨ ਅਤੇ ਧਰਮ ਮਹਿਜ਼ ਪਾਖੰਡ ਬਣ ਗਿਆ ਹੈ। ਦਹਿਸ਼ਤਗਰਦ ਕੁਲ ਵਿਸ਼ਵ ਵਿਚ ਡਰ ਦਾ ਮਾਹੌਲ ਸਿਰਜ ਰਹੇ ਹਨ। ਰਿਸ਼ਤਿਆਂ ਦੇ ਅਰਥ ਬਦਲ ਗਏ ਹਨ। ਹੋਂਦ ਯਾਨੀ ਕਿ ਹੋਣ ਦਾ ਅਹਿਸਾਸ, ਕੁਝ ਵੀ ਨਾ ਹੋਣ ਵਾਂਗ ਯਾਨੀ ਕਿ ਨਿਹੋਂਦ ਵਾਂਗ ਜਾਪਦਾ ਹੈ।

ਇਸ ਕਾਵਿ-ਨਾਟਕ ਵਿਚ ਪਾਤਰਾਂ ਦੀ ਭੀੜ ਘਟਾਉਣ ਲਈ ਪਾਤਰ ਕਵੀ, ਇੱਕ, ਦੋ, ਔਰਤ, ਕਵਿੱਤਰੀ, ਮਸਖਰਾ, ਮਸਖਰੀ, ਆਈਸਿਸ ਕਮਾਂਡਰ, ਆਈਸਿਸ ਸੈਨਿਕ-ਇਕ ਤੇ ਦੋ, ਗਰੁੱਪ ਦੀ ਥਾਂ ਟੋਲੀ-1, ਅਤੇ 2 ਆਦਿ ਦਾ ਵੱਖਰਾ ਪ੍ਰਯੋਗ ਕੀਤਾ ਗਿਆ ਹੈ। ਕਾਵਿ-ਨਾਟਕ ਤੇਰਾਂ ਕਾਂਡਾਂ ਵਿਚ ਵੰਡਿਆ ਗਿਆ ਹੈ ਅਤੇ ਹਰ ਕਾਂਡ ਮਨੁੱਖਤਾ ਦੇ ਆਂਤਰਿਕ ਅਤੇ ਬਾਹਰਮੁਖੀ ਹਾਲਾਤਾਂ ਨੂੰ ਬਾਖੂਬੀ ਰੂਪਮਾਨ ਕਰਦਾ ਹੈ। ਮਨੁੱਖੀ ਹੋਂਦ ਦੇ ਐਨ ਸਮਾਨੰਤਰ ਤੁਰ ਰਹੀ



ਹੈ ਉਸਦੀ ਨਿਹੋਂਦ। ਆਓ ਕੁਝ ਸੰਵਾਦਾਂ ਦੀ ਮਿਸਾਲ ਦੇਈਏ :

ਅਸੀਂ ਜਿਊਣ ਲਈ ਜੰਮਦੇ
ਪਰ ਮਰਨ ਲਈ ਜਿਊਂਦੇ ਹਾਂ

ਸਾਡਾ ਰਿਸ਼ਤਾ ਵੀ ਇਸ ਤਰ੍ਹਾਂ
ਫਟ ਰਿਹਾ ਹੈ, ਸਿਲ ਰਿਹਾ ਹੈ
ਹੁੰਦਿਆਂ ਵੀ ਨਾ ਹੋਣ ਵਰਗਾ

ਅਸੀਂ ਹੋਣ ਹੋਣ ਕਰਦੇ ਹੋਏ ਵੀ
ਨਿਹੋਂਦ ਦੇ ਰਿਸ਼ਤੇ 'ਚ ਬੱਝੇ ਹੋਏ ਹਾਂ

ਸ਼ਬਦਾਂ ਵਿਚ ਅਣਬਣ ਹੋ ਗਈ ਏ
ਸ਼ੋਰਾਂ ਵਿਚ ਚੁੱਪ ਖੜੋ ਗਈ ਏ
ਕੋਈ ਚੀਜ਼ ਵੀ ਆਪਣੇ ਥਾਂ ਸਿਰ ਨਹੀਂ
ਗਰਦਿਸ਼ ਵਿਚ ਕੁਲ ਲੋਕਾਈ ਏ

ਚਿੰਤਨ ਵੀ ਏਥੇ ਨਹੀਂ ਮੱਘਦੇ
ਸੋਚਾਂ ਦੇ ਮੇਲੇ ਨਹੀਂ ਲੱਗਦੇ

ਲੱਖ ਕਰੋੜ 'ਚ ਚੱਲਣਾ ਚਾਹਵੇ
ਦੇਖੋ ਕਿਵੇਂ ਰੁਪੱਈਆ ਖੋਟਾ

ਕੰਪਿਊਟਰ ਦੇ ਇਸ ਯੁੱਗ ਅੰਦਰ
ਬੱਚੇ ਬਣਦੇ ਪਏ ਮਸ਼ੀਨਾਂ

ਰਿਸ਼ਤੇ ਵੀ ਪ੍ਰਦੂਸ਼ਿਤ ਹੋਏ
ਮੇਰ ਤੇਰ ਵਿਚ ਪਾਟਣ ਲੱਗੇ

ਅੱਜ ਦੇ ਮਨੁੱਖ ਦੀ ਤਰਾਸਦੀ ਬਿਆਨ ਕਰਦਾ ਹੈ ਇਹ ਸੰਵਾਦ :

ਬਾਹਰ ਵੀ ਤੁਰਿਆ ਨਹੀਂ ਜਾਂਦਾ
ਅੰਦਰ ਵੀ ਮੁੜਿਆ ਨਹੀਂ ਜਾਂਦਾ

ਇਸ ਹੋਂਦ ਨਿਹੋਂਦ ਦੀ ਟੱਕਰ ਵਿਚ
ਇਹ ਕੈਸੀ ਰੁੱਤ ਖਲਾਈ ਏ

ਇਕ ਜ਼ਮੀਨੀ ਹਕੀਕਤ ਬਿਆਨ ਕਰਦਾ ਹੈ ਮਸਖਰਾ :

ਬੋਲਾ ਰਾਜਾ ਅੰਨ੍ਹੀਂ ਰਾਣੀ
ਪਰਜਾ ਗੁੰਗਿਆਂ ਦੀ ਹੈ ਢਾਣੀ
ਤਸਕਰਾਂ, ਅਫਸਰਾਂ ਦੀ ਪੌਂ ਬਾਰਾਂ
ਮੁਨਸਫ ਦੀ ਵੀ ਅੱਖ ਹੈ ਕਾਣੀ

ਵਿਸ਼ਵ ਵਿਆਪੀ ਆਤੰਕਵਾਦ ਦੀ ਇਸ ਕਾਵਿ-ਨਾਟਕ 'ਚ ਵਿਲੱਖਣ ਪੇਸ਼ਕਾਰੀ ਹੈ ਅਤੇ ਮਨੁੱਖਤਾ ਪ੍ਰਤੀ ਦਰਦ ਹੈ ਅਤੇ ਲੋਕਾਂ ਨੂੰ ਸੁਨੇਹਾ ਵੀ ਹੈ। ਇਸ ਨੂੰ ਠੱਲ੍ਹਣ ਦੀ ਇਕ ਉਮੀਦ ਵੀ ਜਤਾਈ ਹੈ। ਆਓ ਦੇਖੀਏ ਜ਼ਰਾ :

ਅੱਤਵਾਦੀ ਦੀ ਅੱਖ ਸੁਤੰਤਰ ਵੇਖੇ ਨਾ
ਇਹ ਦੇਖੇ ਉਹ, ਜੁ ਅਸੀਂ ਦਿਖਾਈਏ
ਪੋਚੀ ਹੋਈ ਫੱਟੀ ਦੇ ਉੱਤੇ
ਅਸੀਂ ਨਵੇਂ ਪੂਰਨੇ ਪਾਈਏ

ਅੱਲਾ, ਈਸ਼ਵਰ, ਗੌਡ ਅਪੰਗ ਨੇ
ਰਾਜ ਕਰੇ ਸ਼ੈਤਾਨ
ਸੋਚ, ਆਤਮਾ ਘਾਇਲ ਹੋਈ
ਭਾਸ਼ਾ, ਸੱਭਿਅਤਾ ਲਹੂ ਲੁਹਾਣ
ਧਰਮ, ਸਿਆਸਤ ਉਲਝ ਗਏ ਨੇ
ਨਫਰਤ, ਜੰਗ ਘਮਸਾਣ
ਪਾਗਲਪਨ ਦੀ ਆਈ ਸੁਨਾਮੀਂ
ਘਰ, ਘਰ ਮੜ੍ਹੀ ਮਸਾਣ
ਬਲੀ ਚੜ੍ਹੇ ਨਿਰਦੋਸ਼ ਤੇ ਬੱਚੇ
ਕਤਲ ਹੀ ਹੈ ਈਮਾਨ
ਮੰਦਰ, ਮਸਜਿਦ, ਗੁਰੂਦੁਆਰੇ,
ਗਿਰਜੇ ਦਾ ਅਪਮਾਨ
ਮੱਘੇ ਕੱਢਦਾ ਫਿਰੇ ਦਰਿੰਦਾ
ਪੀਰ, ਪੈਗਬੰਰ ਪੂਛ ਹਿਲਾਣ



ਆਪਣੀ ਸਿਖਰੋਂ ਡਿੱਗਾ ਆਪੇ
ਜ਼ਾਲਮ ਬਣ ਇਨਸਾਨ

'ਕਾਫਿਰ' ਕਹਿ ਸਿਰ ਕਲਮ ਕਰਨ ਵਿਚ
ਆਤੰਕੀ ਦੀ ਸ਼ਾਨ
ਅੱਤਵਾਦ ਦੀ 'ਨ੍ਹੇਰੀ ਝੁੱਲੀ
ਕਹਿਰ ਗਹਿਰ ਅਸਮਾਲ

ਜਦੋਂ ਸੂਤਰਧਾਰ ਉਪਰੋਕਤ ਸੰਵਾਦ ਗਾਉਂਦਾ ਹੈ, ਸਾਡੀਆਂ ਅੱਖਾਂ 'ਚ ਹੰਝੂ ਤੈਰ ਜਾਂਦੇ ਹਨ। ਇਸ ਪੁਸਤਕ ਦਾ ਲੇਖਕ ਮਨੁੱਖਤਾਵਾਦੀ ਸੋਚ 'ਤੇ ਪਹਿਰਾ ਦਿੰਦਾ, ਸਾਡੇ ਹਾਲਾਤਾਂ 'ਚ ਆਈਆਂ ਬਾਹਰਮੁਖੀ ਤੇ ਅੰਤਰਮੁਖੀ ਨਾਂ-ਪੱਖੀ ਤਬਦੀਲੀਆਂ 'ਤੇ ਚਿੰਤਾ ਵਿਅਕਤ ਕਰਦਾ ਹੈ। ਉਸ ਨੂੰ ਉਮੀਦ ਹੈ ਕਿ ਵਿਸ਼ਵ ਪੱਧਰ 'ਤੇ ਫੈਲੇ ਆਤੰਕ ਨੂੰ, ਹਾਂ-ਪੱਖੀ ਤਾਕਤਾਂ ਮਿਲਕੇ ਖਤਮ ਕਰ ਦੇਣਗੀਆਂ:

ਵਿਸ਼ਵ ਖੌਫ ਨੂੰ ਤੋੜੇਗੀ ਹੁਣ
ਵਿਸ਼ਵ ਕੋਲੀਸ਼ਨ ਦੀ ਸਰਦਾਰੀ
ਰੱਕਤਬੀਜ ਦੀ ਰੱਤ ਪੀਣ ਲਈ
ਦੁਰਗਾ ਕੀਤੀ ਖੂਬ ਤਿਆਰੀ

ਬਾਬਾ ਬੁੱਲ੍ਹੇ ਸ਼ਾਹ ਨੂੰ ਸਮਰਪਿਤ ਇਹ ਕਾਵਿ-ਨਾਟਕ, ਉਹਦੇ ਵਾਂਗ ਹੀ, ਸੱਚ ਦਾ ਗਲੀ ਗਲੀ ਹੋਕਾ ਦਿੰਦਾ ਪ੍ਰਤੀਤ ਹੁੰਦਾ ਹੈ। ਮੈਂ ਇਸ ਪੁਸਤਕ ਨੂੰ ਪੰਜਾਬੀ ਸਾਹਿਤ 'ਚ ਆਉਣ 'ਤੇ ਖੁਸ਼-ਆਮਦੀਦ ਕਹਿੰਦਾ ਹਾਂ।

ਪੁਸਤਕ : ਹੋਂਦ ਨਿਹੋਂਦ ਲੇਖਕ : ਰਵਿੰਦਰ ਰਵੀ
ਪ੍ਰਕਾਸ਼ਕ : ਨੈਸ਼ਨਲ ਬੁਕ ਸ਼ਾਪ, ਦਿੱਲੀ, ਪੰਨੇ : 216, ਮੁੱਲ : 325 ਰੁਪਏ

**-ਪ੍ਰਿੰ. ਹਰੀ ਕ੍ਰਿਸ਼ਨ ਮਾਇਰ**
ਮਾਸਿਕ 'ਅਕਸ' (ਸਤੰਬਰ, 2016), ਪੰਨਾ 36, ਦਿੱਲੀ, ਭਾਰਤ

# ਲੱਪ ਕੁ ਸ਼ਬਦਾਂ ਵਿਚ ਬ੍ਰਹਮੰਡ ਸਮੇਟਣ ਦੀ ਕੋਸ਼ਿਸ਼ : "ਹੋਂਦ ਨਿਹੋਂਦ"

ਕੁਝ ਦਿਨ ਪਹਿਲਾਂ ਇਕ ਸਾਹਿਤਕ ਮੀਟਿੰਗ ਦੌਰਾਨ ਪੰਜਾਬੀ ਸਾਹਿਤ ਦੇ ਬਾਬਾ ਬੋਹੜ ਸ੍ਰੀ ਰਵਿੰਦਰ ਰਵੀ ਹੁਰਾਂ ਨਾਲ ਫਿਰ ਮੁਲਾਕਾਤ ਹੋਈ। ਉਨ੍ਹਾਂ ਦੀ ਸ਼ਖ਼ਸੀਅਤ ਵਿਚ ਅਜੀਬ ਜਿਹੀ ਖਿੱਚ ਹੈ ਅਤੇ ਉਨ੍ਹਾਂ ਦੇ ਹਰ ਸ਼ਬਦ 'ਚੋਂ ਹੀ ਗਿਆਨ ਡੁੱਲ੍ਹ ਡੁੱਲ੍ਹ ਪੈਂਦਾ ਹੈ। ਜਦੋਂ ਕਦੇ ਵੀ ਉਹ ਸਟੇਜ ਤੋਂ ਬੋਲਦੇ ਹਨ ਤਾਂ ਜੀਅ ਕਰਦੈ ਕਿ ਬੱਸ ਉਹ ਬੋਲੀ ਜਾਣ ਤੇ ਅਸੀਂ ਸੁਣੀ ਜਾਈਏ।

ਉਨ੍ਹਾਂ ਨੇ ਬੜੇ ਪਿਆਰ ਨਾਲ ਮੈਨੂੰ ਆਪਣਾ ਨਵਾਂ ਨਾਟਕ "ਹੋਂਦ ਨਿਹੋਂਦ" ਕਿਤਾਬੀ ਰੂਪ ਵਿਚ ਭੇਟ ਕੀਤਾ। ਹਾਲੇ ਕਿ ਕਾਵਿ ਨਾਟਕ ਵਿਧਾ ਬਾਰੇ ਮੈਂ ਬਿਲਕੁਲ ਅਨਜਾਣ ਹਾਂ ਪਰ ਫਿਰ ਵੀ ਜਦੋਂ ਕਿਤਾਬ ਰਵੀ ਸਾਹਿਬ ਵਰਗੇ ਸਮਰੱਥ ਸ਼ਾਇਰ ਦੀ ਹੋਵੇ ਤਾਂ ਵਿਧਾ ਤੋਂ ਉੱਪਰ ਉੱਠ ਕੇ ਪੜ੍ਹਨ ਨੂੰ ਜੀਅ ਕਰਦਾ ਹੈ ਅਤੇ ਇਹ ਗਰੰਟੀ ਤਾਂ ਹੁੰਦੀ ਹੀ ਹੈ ਕਿ ਰਵੀ ਸਾਹਿਬ ਦੇ ਸ਼ਬਦਾਂ ਵਿਚਲਾ ਵਿਸਮਾਦ ਜ਼ਰੂਰ ਹਾਸਲ ਹੋਵੇਗਾ। ਜਦੋਂ ਕਿਤਾਬ ਪੜ੍ਹੀ ਤਾਂ ਪਤਾ ਲੱਗਾ ਕਿ ਕਾਵਿ ਨਾਟਕ ਲਿਖਣਾ ਵਾਕਿਆ ਹੀ ਬਹੁਤ ਬਰੀਕੀ ਦਾ ਕੰਮ ਹੈ। ਨਾਟਕ ਦਾ ਸਾਰਾ ਵਿਸ਼ਾ ਵਸਤੂ ਕਵਿਤਾ ਦੀਆਂ ਸਤਰਾਂ ਰਾਹੀਂ ਸਮੇਟਣਾਂ, ਪਾਤਰਾਂ ਦੀ ਬੋਲਚਾਲ, ਵੇਸ਼-ਭੂਸ਼ਾ ਦੇ ਨਾਲ ਨਾਲ ਮੰਚ ਦੇ ਮਾਹੌਲ ਦੀ ਹਰ ਨਿੱਕੀ ਨਿੱਕੀ ਚੀਜ਼ ਦਾ ਖ਼ਿਆਲ ਰੱਖਣਾ ਲੇਖਕ ਦੀ ਹੀ ਜ਼ਿੰਮੇਵਾਰੀ ਹੁੰਦੀ ਹੈ। ਰਵਿੰਦਰ ਰਵੀ ਜੀ ਦੇ ਅਨੇਕਾਂ ਨਾਟਕ ਭਾਰਤ ਦੀਆਂ ਵੱਖੋ ਵੱਖ ਸਟੇਜਾਂ 'ਤੇ ਖੇਡੇ ਜਾ ਰਹੇ ਹਨ ਅਤੇ ਕਾਵਿ-ਨਾਟਕ ਬਾਰੇ ਉਨ੍ਹਾਂ ਦੇ ਡੂੰਘੇ ਤਜਰਬੇ ਦੀ ਬਦੌਲਤ ਕਿਤਾਬ ਪੜ੍ਹਦਿਆਂ ਮੈਨੂੰ ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਮੈਂ ਪਾਤਰਾਂ ਦੇ ਨਾਲ ਨਾਲ ਵਿਚਰ ਰਿਹਾ ਹੋਵਾਂ।

ਇਸ ਨਾਟਕ ਦੇ ਪਾਤਰਾਂ ਵਿਚ ਕਵੀ, ਕਵਿੱਤਰੀ, ਮਸਖਰਾ, ਆਈਸਿਸ ਦਾ ਕਮਾਂਡਰ ਅਤੇ ਸੈਨਿਕਾਂ ਦੇ ਨਾਲ ਦੋ ਹੋਰ ਆਮ ਪਾਤਰ ਹਨ। ਪਾਤਰਾਂ ਦੀ



ਜ਼ਿੰਦਗੀ ਪ੍ਰਤੀ ਸੋਚ, ਸਮਾਜ ਪ੍ਰਤੀ ਫ਼ਿਕਰਮੰਦੀ, ਆਈਸਿਸ ਦੀ ਧਰਮ ਪ੍ਰਤੀ ਕੱਟੜਤਾ ਅਤੇ ਸਮਾਜ ਪ੍ਰਤੀ ਨਫ਼ਰਤ ਨੂੰ ਬਹੁਤ ਹੀ ਸੋਹਣੇ ਕਾਵਿਕ ਸੰਵਾਦਾਂ ਰਾਹੀਂ ਪੇਸ਼ ਕੀਤਾ ਗਿਆ ਹੈ। ਇਹ ਸਾਰਾ ਨਾਟਕ ਆਪਣੇ ਅਸਤਿਤਵ ਪ੍ਰਤੀ ਕਾਵਿਕ ਸੰਵਾਦਾਂ ਦਾ ਮਜਮੂਆ ਹੈ।

ਅਤੇ
"ਅਸੀਂ ਜਿਊਣ ਲਈ ਜੰਮਦੇ
ਪਰ ਮਰਨ ਲਈ ਜਿਊਂਦੇ ਹਾਂ।"
ਦੇ ਸੰਕਲਪ ਦੁਆਲੇ ਘੁੰਮਦਾ ਹੈ

ਪਾਤਰਾਂ ਦੇ ਮੂੰਹੋਂ ਰਵਿੰਦਰ ਰਵੀ ਦੀ ਉੱਚ ਪਾਏ ਦੀ ਸ਼ਾਇਰੀ ਇਸ ਨਾਟਕ ਦੀ ਰੀੜ੍ਹ ਦੀ ਹੱਡੀ ਹੈ। ਪੇਸ਼ ਹਨ ਕੁਝ ਅੰਸ਼ :

ਅਜੋਕੇ ਸਮਾਜ ਵਿਚ ਆਪਣੀ ਹੋਂਦ ਵਾਸਤੇ ਮਨੁੱਖ ਜੋ ਜੱਦੋ ਜਹਿਦ ਕਰ ਰਿਹਾ ਹੈ ਉਸ ਨੂੰ ਇਕ ਆਮ ਪਾਤਰ ਦੇ ਮੂੰਹੋਂ ਇਸ ਤਰ੍ਹਾਂ ਕਹਾਇਆ ਗਿਐ:

ਹੋਂਦ ਆਪਣੀ ਨੂੰ ਮੈਂ ਸਮਝਣ,
ਦਾ ਯਤਨ ਫਿਰ ਕਰ ਰਿਹਾ ਹਾਂ।
ਫੇਰ ਧੂੰਆਂ ਫੜ ਰਿਹਾ ਹਾਂ,
ਫੇਰ ਧੂੰਆਂ ਫੜ ਰਿਹਾ ਹਾਂ।

ਇਕ ਔਰਤ ਦੀ ਮਰਦ 'ਤੇ ਨਿਰਭਰਤਾ ਨੂੰ ਇਕ ਕਵਿੱਤਰੀ ਪਾਤਰ ਦੇ ਮੂੰਹੋਂ ਇਹਨਾਂ ਸਤਰਾਂ ਰਾਹੀਂ ਦਰਸਾਇਆ ਜਾਣਾ ਵੀ ਕਮਾਲ ਹੈ :

ਛਾਂ ਵੀ, ਧੁੱਪ ਵੀ,
ਸੁਤੰਤਰ ਰੂਪ ਵਿਚ
ਮੇਰੀ ਨਹੀਂ।
ਇਹਨਾਂ ਨੂੰ ਵੀ ਆਪਣੀ ਹੋਂਦ ਲਈ,
ਸੂਰਜ ਚਾਹੀਦਾ ਹੈ।

ਇਨਸਾਨੀ ਭਟਕਣ ਨੂੰ ਰੂਪਮਾਨ ਕਰਦੇ ਹਨ ਇਕ ਕਵੀ ਪਾਤਰ ਦੇ ਇਹ ਸ਼ਬਦ :

ਸ਼ੀਸ਼ਾ ਪੁੱਠਾ ਕਿ ਮੈਂ ਪੁੱਠਾ
ਆਪਣੇ ਅੰਦਰ ਲਟਕ ਰਿਹਾ ਹਾਂ।
ਜੀਵਨ ਨੂੰ ਜੀਵਣ ਦੀ ਥਾਵੇਂ,
ਮ੍ਰਿਗਜਲੀ ਵਿਚ ਭਟਕ ਰਿਹਾ ਹਾਂ।

ਅਗਲੀਆਂ ਸਤਰਾਂ ਇਹ ਦਰਸਾਉਂਦੀਆਂ ਹਨ ਕਿ ਆਪਣੀ ਹੋਂਦ ਲਈ ਘੋਲ ਕਰਦੇ ਲੋਕ ਨਿਰਾਸ਼ਾਵਾਦੀ ਹੋ ਰਹੇ ਹਨ :

ਹੋਂਦ ਨਿਹੋਂਦ ਦੇ ਬਿਖੜੇ ਪੈਂਡੇ,
ਅੱਕ ਚੁੱਕੇ ਹਾਂ, ਥੱਕ ਚੁੱਕੇ ਹਾਂ।
ਮੰਤਵ-ਹੀਣੀ ਜੀਵਨ ਕਿਰਿਆ,
ਸ਼ੂਨਯ-ਬੋਧ 'ਚੋਂ ਚੱਖ ਚੁੱਕੇ ਹਾਂ।

ਆਈਸਿਸ ਕਮਾਂਡਰ ਅਤੇ ਸੈਨਿਕਾਂ ਦੀ ਸੋਚ ਨੂੰ ਵੀ ਕਮਾਲ ਦੇ ਸ਼ਬਦ ਦਿੱਤੇ ਹਨ ਰਵਿੰਦਰ ਰਵੀ ਜੀ ਨੇ :

ਸਾਰੇ ਵਿਸ਼ਵ ਵਿੱਚ ਕਰਨਾ,
ਜਹਾਦ ਹੈ ਜਿਹਾਦੀ ਨੇ।
ਪਿੰਡਾਂ ਸ਼ਹਿਰਾਂ ਨਗਰਾਂ ਵਿੱਚ,
ਈਨ ਮੰਨਣੀ ਆਬਾਦੀ ਨੇ।

ਅਤੇ

ਸ਼ਰੀਆ ਦੇ ਕਨੂੰਨ ਚੱਲਦੇ,
ਸਾਡੀ ਆਪਣੀ ਖ਼ਿਲਾਫ਼ਤ ਏ।
ਕਾਫ਼ਰਾਂ ਲਈ ਹੋਂਦ ਸਾਡੀ,
ਜਿਊਂਦੀ ਮੌਤ ਕਯਾਮਤ ਏ।

ਇਸ ਤਰ੍ਹਾਂ ਸਾਰਾ ਕਾਵਿ-ਨਾਟਕ ਵੱਖੋ ਵੱਖਰੇ ਪਾਤਰਾਂ ਵੱਲੋਂ ਆਪਣੀ ਹੋਂਦ ਨੂੰ ਪਰਿਭਾਸ਼ਿਤ ਕਰਨ ਦੁਆਲੇ ਘੁੰਮਦੈ। ਪਾਤਰ ਆਪਣੀ ਹੋਂਦ ਵਿਚਲੀ ਨਿਹੋਂਦ 'ਤੇ ਝੂਰਦੇ ਹਨ ਅਤੇ ਉਸ ਬਾਰੇ ਸੰਵਾਦ ਕਰਦੇ ਹਨ। ਹਰ ਕਾਵਿਕ ਸਤਰ ਆਪਣੇ ਆਪ ਵਿਚ ਹਜ਼ਾਰਾਂ ਭਾਵ-ਅਰਥ ਸਮੋਈ ਬੈਠੀ ਹੈ। ਇਸ ਨਾਟਕ ਨੂੰ ਸਮਝਣ ਲਈ ਜ਼ਿਹਨੀ ਪੱਧਰ ਵੀ ਇਸ ਦੇ ਬਰਾਬਰ ਦਾ ਹੋਣਾ ਜ਼ਰੂਰੀ ਹੈ। ਲੱਪ ਕੁ ਸ਼ਬਦਾਂ ਵਿੱਚ ਬ੍ਰਹਿਮੰਡ ਸਮੇਟਣ ਦੀ ਕੋਸ਼ਿਸ਼ ਹੈ ਇਹ ਕਾਵਿ-ਨਾਟਕ।

ਕਿਤਾਬ ਦੇ ਅਗਲੇ ਹਿੱਸੇ ਵਿਚ ਰਵਿੰਦਰ ਰਵੀ ਦੇ ਹੁਣ ਤੱਕ ਦੇ ਛਪੇ ਅਤੇ ਖੇਡੇ ਜਾ ਚੁੱਕੇ ਬਾਕੀ ਨਾਟਕਾਂ ਦੀ ਤਫ਼ਸੀਲ ਹੈ। ਕਿਹੜਾ ਨਾਟਕ ਕਿਸ ਸਮੇਂ ਤੇ ਕਿਸ ਟੀਮ ਵੱਲੋਂ ਖੇਡਿਆ ਗਿਆ ਅਤੇ ਨਾਟਕ ਦਾ ਵਿਸ਼ਾ ਵਸਤੂ ਕੀ ਸੀ, ਨਾਟਕ ਦੀ ਕੀ ਪ੍ਰਾਪਤੀ ਰਹੀ, ਹੁੰਗਾਰਾ ਕਿਸ ਤਰ੍ਹਾਂ ਦਾ ਮਿਲਿਆ, ਇਹਨਾਂ ਚੀਜ਼ਾਂ ਬਾਰੇ ਵਿਸਤਰਿਤ ਜਾਣਕਾਰੀ ਦਿੱਤੀ ਗਈ ਹੈ। ਰਵਿੰਦਰ ਰਵੀ ਸਾਹਿਬ ਦੇ ਹੁਣ ਤੱਕ 14 ਕਾਵਿ-ਨਾਟਕ ਆ ਚੁੱਕੇ ਹਨ, ਜਿਨ੍ਹਾਂ ਦੇ ਨਾਮ ਇਸ ਤਰ੍ਹਾਂ ਹਨ :



1. ਬੀਮਾਰ ਸਦੀ, 2. ਚੌਕ ਨਾਟਕ, 3. ਰੂਹ ਪੰਜਾਬ ਦੀ, 4. ਸਿਫ਼ਰ ਨਾਟਕ, 5. ਮੱਕੜੀ ਨਾਟਕ, 6. ਪਛਾਣ ਨਾਟਕ, 7. ਮਨ ਦੇ ਹਾਣੀ, 8. ਮਖੌਟੇ ਤੇ ਹਾਦਸੇ, 9. ਚੱਕ੍ਰਵਯੂਹ ਤੇ ਪਿਰਾਮਿਡ, 10. ਅੱਧੀ ਰਾਤ ਦੁਪਹਿਰ, 11. ਰੁਕੇ ਹੋਏ ਯਥਾਰਥ, 12. ਹੋਂਦ ਨਿਹੋਂਦ, 13. ਆਪੋ ਆਪਣੇ ਦਰਿਆ, 14. ਦਰ ਦੀਵਾਰਾਂ

ਉਨ੍ਹਾਂ ਦੇ ਬਾਰਾਂ ਕਾਵਿ-ਨਾਟਕ ਭਾਰਤ ਦੀਆਂ ਵੱਖ ਵੱਖ ਸਟੇਜਾਂ 'ਤੇ ਖੇਡੇ ਜਾ ਚੁੱਕੇ ਹਨ ਅਤੇ ਇਹ ਹੱਥਲਾ ਨਾਟਕ ਹਾਲ ਹੀ ਵਿਚ 'ਮੰਚ-ਰੰਗਮੰਚ' ਦੇ ਕਲਾਕਾਰਾਂ ਵਲੋਂ ਨਾਮਵਰ ਰੰਗਕਰਮੀ ਸ੍ਰੀ ਕੇਵਲ ਸਿੰਘ ਧਾਲੀਵਾਲ ਜੀ ਦੇ ਨਿਰਦੇਸ਼ਨ ਹੇਠ 2 ਜੁਲਾਈ, 2016 ਨੂੰ ਵਿਰਸਾ ਵਿਹਾਰ, ਅੰਮ੍ਰਿਤਸਰ ਵਿਖੇ ਖੇਡਿਆ ਗਿਆ।

ਆਖ਼ਰ ਵਿਚ ਇਕ ਹੋਰ ਕਾਮਯਾਬ ਕਾਵਿ-ਨਾਟਕ ਦੀ ਸਿਰਜਣਾ ਲਈ ਮੈਂ ਰਵਿੰਦਰ ਰਵੀ ਸਾਹਿਬ ਨੂੰ ਦਿਲੀ ਮੁਬਾਰਕਬਾਦ ਪੇਸ਼ ਕਰਦਾ ਹਾਂ।

ਰੀਵੀਊਕਾਰ **-ਰਾਜਵੰਤ ਰਾਜ** (ਕੈਨੇਡਾ)
"ਫੇਸ ਬੁੱਕ" (Facebook) ਉੱਤੇ
10 ਅਗਸਤ, 2016 ਨੂੰ ਪੋਸਟ ਕੀਤਾ ਗਿਆ

# ਪਰਤੱਖ ਤੋਂ ਅਗਾਂਹ

ਵਿਚਾਰ ਅਧੀਨ ਪੁਸਤਕ "ਪਰਤੱਖ ਤੋਂ ਅਗਾਂਹ" ਵਿਚ ਲੇਖਕ ਦੇ ਦੋ ਕਾਵਿ-ਨਾਟਕ ਸ਼ਾਮਿਲ ਹਨ। ਪਹਿਲਾ ਨਾਟਕ ਹੈ 'ਭਰਮ-ਜਲ' ਜੋ ਵੱਖ ਵੱਖ ਮਰਦਾਂ ਵਿਚੋਂ ਆਪਣੀ ਹੋਂਦ ਜਾਂ ਪਛਾਣ ਲੱਭਣ ਵਾਲੀ ਇਕ ਔਰਤ ਦੀ ਕਹਾਣੀ ਹੈ। ਉਸ ਔਰਤ ਦੀ ਜ਼ਿੰਦਗੀ ਵਿਚ ਆਉਣ ਵਾਲੇ ਚਾਰ-ਪੰਜ ਮਰਦ ਆਪੋ-ਆਪਣੇ ਅਰਥ ਲੈ ਕੇ ਆਉਂਦੇ ਹਨ ਅਤੇ ਚਲੇ ਜਾਂਦੇ ਹਨ। ਜ਼ਿੰਦਗੀ ਜਿਊਣ ਅਤੇ ਪਿਆਰ-ਮੁਹੱਬਤ ਵਰਗੇ ਸ਼ਬਦਾਂ ਦੇ ਅਰਥਾਂ ਤੋਂ ਸੱਖਣੀ ਇਸ ਨਾਟਕ ਦੀ ਨਾਇਕਾ ਆਪਣਾ-ਆਪ ਖਾਲੀ-ਖਾਲੀ ਮਹਿਸੂਸਦੀ ਹੈ। ਪਾਠਕ, ਦਰਸ਼ਕ ਜਾਂ ਫਿਰ ਨਾਟਕ-ਨਿਰਦੇਸ਼ਕ ਦੀ ਸਹੂਲਤ ਲਈ ਨਾਟਕਕਾਰ ਨੇ ਇਸ ਕਾਵਿ-ਨਾਟਕ ਦੇ ਹਰ ਦ੍ਰਿਸ਼ ਦੀ ਸ਼ੁਰੂਆਤ ਸੰਖੇਪ ਜਾਣਕਾਰੀ ਨਾਲ ਕੀਤੀ ਹੈ। ਦੂਸਰਾ ਕਾਵਿ-ਨਾਟਕ 'ਸਿਆਸੀ ਦੰਦ-ਕਥਾ' ਹੈ। 'ਆਪ੍ਰੇਸ਼ਨ ਨੀਲਾ ਤਾਰਾ' ਅਤੇ ਭਾਰਤ ਦੇ ਵੱਖ ਵੱਖ ਥਾਵਾਂ 'ਤੇ ਹੋਏ 1984 ਦੇ ਸਿੱਖ ਕਤਲੇਆਮ ਦੀ ਅਸਲੀਅਤ ਅਤੇ ਇਸ ਇਤਿਹਾਸਕ ਘਟਨਾ ਦੇ ਨਾਲ ਨਾਲ ਚਲਦੀ ਦੰਦ-ਕਥਾ ਨੂੰ ਸਾਹਿਤਕ ਅੰਦਾਜ਼ ਵਿਚ ਇਸ ਨਾਟਕ ਰਾਹੀਂ ਪੇਸ਼ ਕੀਤਾ ਗਿਆ ਹੈ।

ਪ੍ਰਭਾਵਸ਼ਾਲੀ ਪੇਸ਼ਕਾਰੀ ਬਣਾਉਣ ਲਈ ਅਤੇ ਲੰਮੀਆਂ-ਚੌੜੀਆਂ ਸਾਖੀਆਂ ਨੂੰ ਸਹਿਜੇ ਦਰਸ਼ਕਾਂ ਦੇ ਪੱਲੇ ਪਾਉਣ ਲਈ ਝਾਕੀਆਂ ਰਾਹੀਂ ਪੇਸ਼ ਕੀਤਾ ਗਿਆ ਹੈ। ਇਸ ਨਾਲ ਨਿਰਦੇਸ਼ਕ ਪ੍ਰਭਾਵਸ਼ਾਲੀ ਢੰਗ ਨਾਲ ਇਸ ਨਾਟਕ ਦਾ ਮੰਚਨ ਕਰ ਸਕਦਾ ਹੈ। ਇਸ ਪੁਸਤਕ ਵਿਚ ਰਵਿੰਦਰ ਰਵੀ ਦੇ ਹੁਣ ਤੱਕ ਪ੍ਰਕਾਸ਼ਿਤ ਹੋਏ ਬਾਕੀ 16 ਕਾਵਿ-ਨਾਟਕਾਂ ਦੀ ਸੂਚੀ ਵੀ ਦਿੱਤੀ ਗਈ ਹੈ। ਹੁਣ ਤੱਕ ਲੇਖਕ ਦੇ ਮੰਚਨ ਹੋਏ ਸਾਰੇ ਨਾਟਕਾਂ ਦਾ ਵੇਰਵਾ ਵੀ ਸੰਖੇਪ ਰੂਪ ਵਿਚ



ਪਾਠਕਾਂ ਦੀ ਜਾਣਕਾਰੀ ਹਿਤ ਦਿੱਤਾ ਗਿਆ ਹੈ। ਇਨ੍ਹਾਂ ਦੋ ਕਾਵਿ-ਨਾਟਕਾਂ ਦੇ ਮੂਲ ਪਾਠ ਦੇ ਨਾਲ-ਨਾਲ ਰਵਿੰਦਰ ਰਵੀ ਦੀ ਸਾਹਿਤਕ ਸ਼ਖ਼ਸੀਅਤ, ਸਾਹਿਤਕ ਸਫ਼ਰ ਅਤੇ ਸਿਰਜਣ ਪ੍ਰਕਿਰਿਆ ਦੇ ਦਰਸ਼ਨ ਵੀ ਇਸ ਪੁਸਤਕ ਵਿਚੋਂ ਹੁੰਦੇ ਹਨ।

ਪੁਸਤਕ : ਪਰਤੱਖ ਤੋਂ ਅਗਾਂਹ : ਦੋ ਕਾਵਿ-ਨਾਟਕ : 2017
ਲੇਖਕ : ਰਵਿੰਦਰ ਰਵੀ
ਪ੍ਰਕਾਸ਼ਨ : ਨੈਸ਼ਨਲ ਬੁਕ ਸ਼ਾਪ, ਦਿੱਲੀ-110006
ਮੁੱਲ : 425 ਰੁਪਏ, ਸਫੇ : 254

**-ਡਾ. ਨਿਰਮਲ ਜੌੜਾ**
ਮੋ.: 9814078799
'ਅਜੀਤ', ਜਲੰਧਰ, 6.5.2018

# ਪਰਤੱਖ ਤੋਂ ਅਗਾਂਹ (ਨਾਟਕ) ਰਵਿੰਦਰ ਰਵੀ

ਰਵਿੰਦਰ ਰਵੀ ਪ੍ਰਵਾਸੀ ਬਹੁ-ਵਿਧਾਵੀ ਲੇਖਕ ਹੈ। ਪਰਤੱਖ ਤੋਂ ਅਗਾਂਹ ਪੁਸਤਕ ਵਿਚ ਰਵੀ ਦੁਆਰਾ ਲਿਖੇ ਦੋ ਕਾਵਿ-ਨਾਟਕ ਸ਼ਾਮਿਲ ਕੀਤੇ ਗਏ ਹਨ। 'ਭਰਮ ਜਲ' ਅਤੇ 'ਸਿਆਸੀ ਦੰਦ-ਕਥਾ'। ਇਨ੍ਹਾਂ ਕਾਵਿ-ਨਾਟਕਾਂ ਦੇ ਛਪਣ ਨਾਲ ਰਵਿੰਦਰ ਰਵੀ ਦੁਆਰਾ ਲਿਖੇ ਗਏ ਨਾਟਕਾਂ ਦੀ ਗਿਣਤੀ 16 ਹੋ ਗਈ ਹੈ। ਰਵਿੰਦਰ ਰਵੀ ਦੁਆਰਾ ਲਿਖੇ ਗਏ ਨਾਟਕਾਂ ਵਿਚੋਂ 12 ਨਾਟਕਾਂ ਦੀ ਪੇਸ਼ਕਾਰੀ ਵੱਖ-ਵੱਖ ਸਮਿਆਂ ਤੇ ਵੱਖ-ਵੱਖ ਨਿਰਦੇਸ਼ਕਾਂ ਦੁਆਰਾ ਹੋ ਚੁੱਕੀ ਹੈ।

ਰਵਿੰਦਰ ਰਵੀ ਨੂੰ ਵੱਖ-ਵੱਖ ਅਦਾਰੇ ਹੁਣ ਤਕ ਸਨਮਾਨਤ ਕਰ ਚੁੱਕੇ ਹਨ। 2011 ਵਿਚ ਪੰਜਾਬੀ ਨਾਟਕ ਅਕਾਦਮੀ (ਲੁਧਿਆਣਾ) ਵਲੋਂ ਰਵਿੰਦਰ ਰਵੀ ਨੂੰ 'ਨਾਟ ਸ਼੍ਰੋਮਣੀ' ਪੁਰਸਕਾਰ ਮਿਲ ਚੁੱਕਾ ਹੈ। ਰਵਿੰਦਰ ਰਵੀ ਨੇ ਪੰਜਾਬੀ ਕਾਵਿ-ਨਾਟਕ ਖੇਤਰ ਵਿਚ ਵਿਲੱਖਣ ਤੇ ਨਿਵੇਕਲੇ ਇਤਿਹਾਸ ਦੀ ਸਿਰਜਣਾ ਕੀਤੀ ਹੈ।

'ਭਰਮ-ਜਲ' ਕਾਵਿ-ਨਾਟਕ ਇਕ ਔਰਤ ਦੁਆਲੇ ਘੁੰਮਦਾ ਹੈ, ਔਰਤ ਦੀ ਜ਼ਿੰਦਗੀ ਵਿਚ ਚਾਰ-ਪੰਜ ਮਰਦਾਂ ਦਾ ਪ੍ਰਵੇਸ਼ ਹੁੰਦਾ ਹੈ। ਇਹ ਸਾਰੇ ਮਰਦ ਔਰਤ ਦੀ ਅੰਦਰਲੀ ਔਰਤ ਦੇ ਵਿਚਾਰਾਂ ਦੇ ਅਨੁਕੂਲ ਨਹੀਂ ਹਨ। ਔਰਤ ਲਈ ਇਹ ਜੀਵਨ ਵਿਚ ਭਰਮ ਜਲ ਬਣ ਕੇ ਰਹਿ ਜਾਂਦਾ ਹੈ। ਇਹ ਕਾਵਿ-ਨਾਟਕ ਦਰਸ਼ਕਾਂ ਨੂੰ ਆਰੰਭ ਤੋਂ ਅਖੀਰ ਤੱਕ ਆਪਣੇ ਨਾਲ ਜੋੜੀ ਰੱਖਦਾ ਹੈ।

'ਸਿਆਸੀ ਦੰਦ-ਕਥਾ' ਕਾਵਿ-ਨਾਟਕ ਸਾਕਾ ਨੀਲਾ ਤਾਰਾ ਤੇ 1984 ਦੇ ਪੰਜਾਬ ਦੇ ਹਾਲਾਤਾਂ ਨੂੰ ਮੁੱਖ ਰੱਖ ਕੇ ਲਿਖਿਆ ਗਿਆ ਹੈ। ਨਾਟਕਕਾਰ ਨੇ ਇਸ ਕਾਵਿ-ਨਾਟਕ ਵਿਚ ਇਤਿਹਾਸ ਦੀ ਪੇਸ਼ਕਾਰੀ ਝਾਕੀਆਂ ਰਾਹੀਂ ਪ੍ਰਸਤੁਤ ਕੀਤੀ ਹੈ।



ਨਾਟਕਕਾਰ ਯਥਾਰਥਕ ਰੰਗਣ ਨੂੰ ਪੇਸ਼ ਕਰਨ ਲਈ ਬਿੰਬਾਂ/ਚਿੰਨ੍ਹਾਂ ਤੇ ਪ੍ਰਤੀਕਾਂ ਦਾ ਸਹਾਰਾ ਲੈਂਦਾ ਹੈ। ਇਹ ਕਾਵਿ-ਨਾਟਕ ਥੀਏਟਰ ਦੀਆਂ ਤਕਨੀਕਾਂ ਨੂੰ ਮੁੱਖ ਰੱਖ ਕੇ ਲਿਖੇ ਗਏ ਹਨ। ਰਵਿੰਦਰ ਰਵੀ ਦੇ ਇਹ ਦੋਵੇਂ ਕਾਵਿ-ਨਾਟਕ ਬਹੁਤ ਸਾਰੇ ਮੁੱਦਿਆਂ ਨੂੰ ਉਭਾਰਦੇ ਹੋਏ ਪਾਠਕਾਂ/ਦਰਸ਼ਕਾਂ ਨੂੰ ਆਪਣੇ ਨਾਲ ਜੋੜੀ ਰੱਖਦੇ ਹਨ। ਰਵਿੰਦਰ ਰਵੀ ਕਾਵਿ-ਨਾਟਕ ਨੂੰ ਨਵੀਆਂ ਦਿਸ਼ਾਵਾਂ ਦੇਣ ਲਈ ਵਧਾਈ ਦਾ ਪਾਤਰ ਹੈ।

**-ਪ੍ਰੋ. ਬਲਵੀਰ ਕੌਰ ਰੀਹਲ**
'ਏਕਮ', ਅੰਮ੍ਰਿਤਸਰ, ਪੰਜਾਬ, ਭਾਰਤ
ਅਕਤੂਬਰ-ਦਸੰਬਰ, 2017

# ਰਵਿੰਦਰ ਰਵੀ ਦਾ ਕਾਵਿ-ਨਾਟਕ "ਭਰਮ-ਜਲ" : ਇਕ ਵਿਸ਼ਲੇਸ਼ਣ

**ਰੀਵੀਊਕਾਰ : ਹਰਸ਼ਰਨ ਕੌਰ**

ਰਵਿੰਦਰ ਰਵੀ ਜੀ ਨੂੰ, ਮੈਂ ਪੰਜਾਬੀ ਸਾਹਿਤ ਵਿੱਚ ਪ੍ਰਯੋਗਵਾਦੀ ਵਿਚਾਰਧਾਰਾ ਰੱਖਣ ਵਾਲੇ ਸਾਹਿਤਕਾਰ ਦੇ ਤੌਰ ਤੇ ਜਾਣਦੀ ਹਾਂ, ਪਰ ਵਿਅਕਤੀਗਤ ਰੂਪ ਵਿੱਚ ਨਹੀਂ ਮਿਲੀ ਸੀ। ਫੇਸਬੁੱਕ 'ਤੇ ਜਦ ਉਨ੍ਹਾਂ ਨਾਲ ਜੁੜੀ ਤਾਂ ਰਵੀ ਜੀ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਦੀ ਕਵਿਤਾ ਨੂੰ ਪੜ੍ਹ ਕੇ ਉਨ੍ਹਾਂ ਤੇ ਉਹਨਾਂ ਦੀਆਂ ਲਿਖਤਾਂ ਨਾਲ ਜਾਣੂੰ ਹੋਈ। ਉਨ੍ਹਾਂ ਦੀ ਕਵਿਤਾ ਹਮੇਸ਼ਾਂ ਹੀ ਕਿਸੇ ਨਵੀਨ ਵਿਸ਼ੇ ਨਾਲ ਸੰਬੰਧਿਤ ਹੁੰਦੀ ਹੈ। ਨਵੇਂ ਵਿਸ਼ਿਆਂ ਤੋਂ ਇਲਾਵਾ ਨਵੇਂ ਬਿੰਬ ਤੇ ਨਵੇਂ ਪ੍ਰਤੀਕਾਂ ਦੇ ਨਾਲ ਨਾਲ ਕਵਿਤਾ ਬਹੁਤ ਹੀ ਚਿੰਤਨਸ਼ੀਲ ਲੱਗੀ।

ਕੈਨੇਡਾ, ਸਰੀ, ਬੀ.ਸੀ. ਵਿੱਚ 9 ਅਪ੍ਰੈਲ, 2017 ਨੂੰ ਪੰਜਾਬ ਭਵਨ ਵਿਖੇ ਇਕ ਕਿਤਾਬ 'ਮੋਹ-ਮੁਹੱਬਤ' ਦੇ ਲੋਕ ਅਰਪਣ ਦੇ ਮੌਕੇ ਤੇ ਉਨ੍ਹਾਂ ਨੂੰ ਸਾਖਿਆਤ ਰੂਪ ਵਿੱਚ ਮਿਲੀ ਤਾਂ ਮੈਨੂੰ ਬੇਹੱਦ ਖੁਸ਼ੀ ਹੋਈ। ਉਨ੍ਹਾਂ ਦੀ ਸ਼ਖ਼ਸੀਅਤ ਵਿੱਚ ਪੂਰੀ ਪੰਜਾਬੀ ਭਾਸ਼ਾ, ਪੰਜਾਬੀਅਤ, ਕਵਿਤਾ, ਵਾਰਤਕ ਸਭ ਝਲਕਦੀ ਹੈ। ਸਰੋਤੇ ਦੇ ਰੂਪ ਵਿੱਚ ਜੇਕਰ ਉਨ੍ਹਾਂ ਦੇ ਸਾਹਮਣੇ ਬੈਠਦੇ ਹੋ ਤਾਂ ਕੋਈ ਵੀ ਦੂਜਾ ਖਿਆਲ ਤੁਹਾਡੇ ਜ਼ਿਹਨ ਵਿੱਚ ਆ ਹੀ ਨਹੀਂ ਸਕਦਾ। ਉਨ੍ਹਾਂ ਨੂੰ ਸੁਣਨ ਤੋਂ ਬਾਅਦ ਸਮਝ ਆਉਂਦੀ ਹੈ ਕਿ ਪੰਜਾਬੀ ਸਾਹਿਤ ਵਿੱਚ ਜੋ ਪ੍ਰਯੋਗਸ਼ੀਲ ਲਹਿਰ ਸ਼ੁਰੂ ਹੋਈ ਸੀ, ਉਹ ਇਹ ਹੀ ਸ਼ੁਰੂ ਕਰ ਸਕਦੇ ਸਨ। ਉਨ੍ਹਾਂ ਦੇ ਆਸ਼ਾਵਾਦੀ ਵਿਚਾਰ, ਚੁਣੌਤੀਆਂ ਨੂੰ ਆਸਾਨੀ ਨਾਲ ਸਵੀਕਾਰ ਕਰਨਾ ਫਿਰ ਸਭ ਤੋਂ ਵੱਧ ਉਨ੍ਹਾਂ ਦਾ ਜ਼ਿੰਦਗੀ ਪ੍ਰਤੀ ਪਾਜ਼ਿਟਿਵ ਰਵੱਈਆ, ਹਰੇਕ ਨੂੰ ਨਾਲ ਲੈ ਕੇ ਚੱਲਣਾ, ਆਪਣੇ ਤੋਂ ਛੋਟਿਆਂ ਦੀ ਹੌਸਲਾ ਅਫ਼ਜਾਈ ਕਰਨੀ, ਅੰਤਰਰਾਸ਼ਟਰੀ ਪੱਧਰ ਤੱਕ ਪਹੁੰਚ ਕੇ ਵੀ ਨਿਮਰ



ਰਹਿਣਾ, ਮਿੱਤਰਤਾ ਭਰਿਆ ਰਵੱਈਆ ਆਦਿ ਅਨੇਕਾਂ ਗੁਣ ਉਨ੍ਹਾਂ ਦੀ ਸ਼ਖ਼ਸੀਅਤ ਵਿੱਚ ਸਾਫ਼ ਦਿਖਾਈ ਦੇਂਦੇ ਹਨ।

ਮੇਰੀ ਖੁਸ਼ਕਿਸਮਤੀ ਹੈ ਕਿ ਮੈਂ ਉਨ੍ਹਾਂ ਨਾਲ ਦੁਬਾਰਾ 15 ਅਪ੍ਰੈਲ, 2017 ਨੂੰ ਪੰਜਾਬ ਭਵਨ ਵਿਖੇ ਹੀ ਕੇਂਦਰੀ ਲਿਖਾਰੀ ਸਭਾ ਦੀ ਮੀਟਿੰਗ ਵਿੱਚ ਮਿਲੀ। ਮੈਂ ਉਨ੍ਹਾਂ ਦੀ ਤਹਿ-ਦਿਲੋਂ ਧੰਨਵਾਦੀ ਹਾਂ, ਉਨ੍ਹਾਂ ਨੇ ਆਪਣੀ ਨਵ-ਪ੍ਰਕਾਸ਼ਤ ਪੁਸਤਕ "ਪਰਤੱਖ ਤੋਂ ਅਗਾਂਹ" ਜੋ ਕਿ ਦੋ ਕਾਵਿ-ਨਾਟਕਾਂ 'ਭਰਮ-ਜਲ' ਅਤੇ 'ਸਿਆਸੀ ਦੰਦ-ਕਥਾ' ਦਾ ਸੰਗ੍ਰਹਿ ਹੈ, ਮੈਨੂੰ ਦਿੱਤੀ। ਇਹ ਮੇਰਾ ਜ਼ਿੰਦਗੀ ਦਾ ਸਭ ਤੋਂ ਖੁਸ਼ੀ ਦਾ ਪਲ ਸੀ ਜਦ ਉਨ੍ਹਾਂ ਨੇ ਆਪਣੀ ਸਵੈ-ਹੱਥ ਲਿਖਤ ਰਾਹੀਂ ਮੇਰਾ ਨਾਂ ਲਿਖ ਕੇ ਆਪਣੇ ਹਸਤਾਖਰ ਸਹਿਤ ਮੈਨੂੰ ਆਪਣੀ ਪੁਸਤਕ ਦਿੱਤੀ।

"ਪਰਤੱਖ ਤੋਂ ਅਗਾਂਹ" ਜਦ ਪੜ੍ਹਨੀ ਸ਼ੁਰੂ ਕੀਤੀ ਤਾਂ ਉਨ੍ਹਾਂ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੀ ਪੰਜਾਬੀ ਸਾਹਿਤ ਨੂੰ ਬਹੁਮੁੱਲੀ ਦੇਣ ਬਾਰੇ ਜਾਣ ਕੇ ਹੈਰਾਨੀ ਹੋਈ। ਵਾਹਿਗੁਰੂ ਅੱਗੇ ਅਰਦਾਸ ਹੈ ਕਿ ਉਹਨਾਂ ਨੂੰ ਸਿਹਤ ਤੇ ਲੰਮੀ ਉਮਰ ਬਖਸ਼ੇ ਤਾਂਕਿ ਉਹ ਸਾਹਿਤ ਦੇ ਚਾਨਣ ਮੁਨਾਰੇ ਵਾਂਗ ਆਪਣੀ ਸਾਹਿਤਕ ਰੌਸ਼ਨੀ ਵੰਡਦੇ ਰਹਿਣ।

"ਪਰਤੱਖ ਤੋਂ ਅਗਾਂਹ" ਵਿੱਚ ਪਹਿਲਾ ਨਾਟਕ 'ਭਰਮ-ਜਲ' ਹੈ। ਇਹ ਰਵੀ ਜੀ ਦਾ ਪੰਦਰਵਾਂ ਕਾਵਿ-ਨਾਟਕ ਹੈ। ਉਸ ਦੀ ਭੂਮਿਕਾ ਵਿੱਚ ਕਹਿੰਦੇ ਹਨ ਕਿ "ਭਰਮ-ਜਲ ਇਕ ਐਸੀ ਔਰਤ ਦੀ ਕਹਾਣੀ ਹੈ, ਜਿਸ ਦੀ ਜ਼ਿੰਦਗੀ ਵਿੱਚ ਆਪੋ ਆਪਣੇ ਅਰਥ ਲੈ ਕੇ, ਇਕ ਤੋਂ ਬਾਅਦ ਇਕ ਚਾਰ-ਪੰਜ ਮਰਦ ਪ੍ਰਵੇਸ਼ ਕਰਦੇ ਹਨ। ਉਹ ਇਨ੍ਹਾਂ ਮਰਦਾਂ ਵਿੱਚ ਆਪਣੀ ਪਛਾਣ ਢੂੰਡਦੀ ਹੈ। ਇਨ੍ਹਾਂ ਦਾ ਕੋਈ ਵੀ ਅਰਥ ਉਸ ਅੰਦਰਲੀ ਔਰਤ ਦੇ ਮੇਚ ਨਹੀਂ ਆਉਂਦਾ। ਜ਼ਿੰਦਗੀ ਤੇ ਮੁਹੱਬਤ, ਉਸ ਲਈ ਇਕ ਭਰਮ-ਜਲ ਬਣ ਕੇ ਰਹਿ ਗਏ ਹਨ।"

"ਭਰਮ-ਜਲ" ਕਾਵਿ-ਨਾਟਕ ਦਾ ਥੀਮ, ਪਲਾਟ, ਪਾਤਰ-ਉਸਾਰੀ, ਪਾਤਰ ਚਿਤਰਣ, ਸਮਾਂ, ਸਥਾਨ, ਰੰਗਮੰਚ ਦੀ ਅਨੁਕੂਲਤਾ, ਸੰਗੀਤਕ ਧੁਨੀਆਂ, ਕਾਵਿਕ ਸੰਵਾਦ ਆਦਿ ਬਹੁਤ ਹੀ ਦਿਲਚਸਪ ਸੋਚ ਦੀ ਉਪਜ ਹਨ। ਸਮੇਂ ਸਮੇਂ ਅਨੁਸਾਰ ਸੰਕੇਤ ਵੀ ਲੋੜ ਅਨੁਸਾਰ ਦਿੱਤੇ ਹਨ।

ਭਰਮ-ਜਲ ਵਿੱਚ ਛੇ ਨਾਟ-ਦ੍ਰਿਸ਼ ਅਤੇ ਪਾਤਰ ਕੁਲ ਪੰਜ ਹਨ। ਇਕ ਇਸਤਰੀ ਤੇ ਬਾਕੀ ਚਾਰ ਮਰਦ ਹਨ, ਜੋ ਨਾਇਕਾ ਨਾਲ ਆਪਣੀ ਆਪਣੀ ਸਰੀਰਕ ਸਾਂਝ ਪਾਉਂਦੇ ਹਨ।

ਪਾਤਰਾਂ ਦੇ ਨਾਵਾਂ ਦੀ ਚੋਣ ਬਹੁਤ ਹੀ ਅਰਥ-ਭਰਪੂਰ ਤੇ ਨਾਟਕ "ਭਰਮ-ਜਲ" ਦੇ ਅਨੁਕੂਲ ਕੀਤੀ ਗਈ ਹੈ। ਇੱਥੇ ਰਵੀ ਜੀ ਦੀ ਸੂਝ ਬੂਝ ਦਾ ਪਰਤੱਖ ਪ੍ਰਮਾਣ ਮਿਲਦਾ ਹੈ। ਜਿਵੇਂ ਕਿ ਤ੍ਰਿਸ਼ਨਿੰਦਰ-ਨਾਇਕਾ ਜੋ ਮੁਹੱਬਤ ਦੀ ਪਿਆਸ ਵਿੱਚ ਭਰਮ-ਜਾਲ ਵਿੱਚ ਫਸਦੀ ਜਾਂਦੀ ਹੈ। ਇਸੇ ਤਰ੍ਹਾਂ ਹੋਰ ਪਾਤਰ ਤਨਜੀਤ, ਸੂਰਬੀਰ, ਰੁਸ਼ਨਿੰਦਰ ਨੂਰ, ਸਵੈ-ਸ਼ਰਨ ਕੁੰਦਨ ਹਨ। ਇਨ੍ਹਾਂ ਕਿਰਦਾਰਾਂ ਦੇ ਨਾਂ

ਵੀ ਇਸ ਨਾਟਕ ਦੇ ਅਨੁਕੂਲ ਰੱਖੇ ਗਏ ਹਨ।

ਨਾਟ-ਦ੍ਰਿਸ਼ 1 :- ਇਸ ਦ੍ਰਿਸ਼ ਵਿੱਚ ਰਵੀ ਜੀ ਨੇ ਥੀਮ ਗੀਤ ਨੂੰ ਸੰਗੀਤਕ ਧੁਨੀਆਂ ਵਿੱਚ ਇਕ ਕੋਰਸ ਨਾਲ ਸਿਰਜ ਕੇ ਪਾਠਕਾਂ/ਦਰਸ਼ਕਾਂ ਵਿੱਚ ਦਿਲਚਸਪ ਮਾਹੌਲ ਪੈਦਾ ਕੀਤਾ ਹੈ। ਥੀਮ ਗੀਤ ਨਾਲ ਹੀ ਨਾਟਕ ਦੀ ਆਰੰਭਤਾ ਹੋ ਜਾਂਦੀ ਹੈ।

ਭਰਮ-ਜਲਾਂ ਦੀ ਭਟਕਣ ਬਣ ਗਈ,
ਜੀਕੂੰ ਸਾਡਾ ਸ਼ਰਾਪ !
ਇਕ ਦੂਜੇ ਵਿਚ ਗੁੰਮ ਹੋ ਜਾਈਏ,
ਢੂੰਡੀਏ ਆਪਣਾ ਆਪ !
... ...
ਆਪੋ ਆਪਣਾ ਦਾਇਰਾ ਵਾਹ ਕੇ !
ਕੈਦ ਹੋ ਗਏ ਸਾਰੇ !
ਕਿੱਥੇ ਤੁਰ ਗਏ ਰਿਸ਼ਤੇ ਸਾਡੇ,
ਸੂਰਜ, ਚੰਦ, ਸਿਤਾਰੇ ???

ਰਵੀ ਜੀ ਨੇ ਆਪਣੇ ਇਸ ਥੀਮ ਗੀਤ ਰਾਹੀਂ ਪਾਠਕਾਂ/ਦਰਸ਼ਕਾਂ ਵਿੱਚ ਉਤਸੁਕਤਾ ਪੈਦਾ ਕੀਤੀ ਹੈ।

ਨਾਟ-ਦ੍ਰਿਸ਼ 2 :- ਇਸ ਨਾਟ-ਦ੍ਰਿਸ਼ ਵਿੱਚ ਦੋ ਹੀ ਪਾਤਰ ਲਏ ਹਨ। ਤ੍ਰਿਸ਼ਨਿੰਦਰ ਅਤੇ ਤਨਜੀਤ। ਦ੍ਰਿਸ਼ ਦਾ ਆਰੰਭ ਲੋਕ ਗੀਤ ਮਾਹੀਆ ਦੀ ਸੰਗੀਤਕ ਧੁਨ ਤੇ ਟੱਪੇ ਨਾਲ ਕੀਤਾ ਹੈ। ਮਾਹੀਆ ਦੀ ਧੁਨ ਪਾਠਕਾਂ/ਦਰਸ਼ਕਾਂ ਨੂੰ ਵੈਸੇ ਹੀ ਕੀਲ ਲੈਂਦੀ ਹੈ।

**ਟੱਪਾ**

ਅਸੀਂ ਖੁਦ ਨਾਲੋਂ ਟੁੱਟ ਗਏ ਆਂ
ਰਿਸ਼ਤੇ ਨਾ ਸਮਝ ਪਏ
ਖੜ੍ਹੇ ਸਮਿਆਂ 'ਚ ਰੁਕ ਗਏ ਆਂ

ਆਰੰਭ ਵਿੱਚ ਦ੍ਰਿਸ਼ ਬਾਰੇ ਸੰਕੇਤ ਦੇ ਕੇ ਮਨੋਰੰਜਨ ਦੇ ਨਾਲ ਨਾਲ ਉਤਸੁਕਤਾ ਪੈਦਾ ਕਰ ਦਿੱਤੀ ਹੈ।

ਰਵੀ ਜੀ ਨੇ ਮੰਚ ਤੇ ਸਥਾਨ ਦਿੱਲੀ, ਭਾਰਤ ਦਿਖਾਇਆ ਹੈ। ਤ੍ਰਿਸ਼ਨਿੰਦਰ ਦੇ ਘਰ ਦਾ ਡਰਾਇੰਗ ਰੂਮ, ਤਨਜੀਤ ਦਾ ਦਾਖਲ ਹੋਣਾ ਫਿਰ ਉਨ੍ਹਾਂ ਦੋਹਾਂ ਦਾ ਕਾਵਿਕ ਸੰਵਾਦ, ਪਾਠਕਾਂ/ਦਰਸ਼ਕਾਂ ਨੂੰ ਪਾਤਰਾਂ ਦੇ ਕਿਰਦਾਰ ਨਾਲ ਜੋੜਦੇ ਹਨ।



ਤਨਜੀਤ ਦਾ ਤ੍ਰਿਸ਼ਨਿੰਦਰ ਸਾਹਮਣੇ, ਆਪਣੀ ਮੁਹੱਬਤ ਦਾ ਇਜ਼ਹਾਰ ਕਰਨਾ ਪਰ ਜਦੋਂ ਉਹ ਉਸ ਦੀ ਮੁਹੱਬਤ ਨੂੰ ਨਹੀਂ ਸਵੀਕਾਰਦੀ ਤਾਂ ਤਨਜੀਤ ਇਸਤਰੀ ਨੂੰ ਵਰਤਣ ਵਾਲੀ ਸ਼ੈ ਸਮਝਦਾ ਹੈ। ਕਾਵਿਕ ਸੰਵਾਦ ਰਾਹੀਂ ਤ੍ਰਿਸ਼ਨਿੰਦਰ ਨਾਲ ਉਸ ਦੇ ਵਡੇਰੀ ਉਮਰ ਦੇ ਅਧਿਆਪਕ ਨਾਲ ਹੋਏ ਸਰੀਰਕ ਸੰਬੰਧਾਂ ਬਾਰੇ ਮਿਹਣਾ ਮਾਰਦਾ ਹੈ। ਇੱਥੇ ਰਵੀ ਜੀ ਨੇ ਬੜੇ ਢੰਗ ਨਾਲ ਦੱਸਿਆ ਹੈ ਕਿ ਜਦ ਇਸਤਰੀ ਨਾਲ ਇਕ ਵਾਰੀ ਵੀ ਕਿਸੇ ਮਰਦ ਨਾਲ ਸਰੀਰਕ ਸੰਬੰਧ ਹੋ ਜਾਵੇ ਤਾਂ ਦੂਸਰੇ ਮਰਦ ਉਸ ਇਸਤਰੀ ਨੂੰ ਆਪਣੀ ਮੁਹੱਬਤ ਦੇ ਭਰਮ-ਜਾਲ ਵਿੱਚ ਫਸਾ ਕੇ ਉਸ ਨੂੰ ਵਰਤਣ ਦੀ ਸ਼ੈ ਹੀ ਸਮਝਦੇ ਹਨ। ਤ੍ਰਿਸ਼ਨਿੰਦਰ ਤਨਜੀਤ ਵਿੱਚ ਭਰਾ ਦੀ ਤਸਵੀਰ ਵੇਖਦੀ ਹੈ। ਪਰ ਉਹ ਨਹੀਂ ਮੰਨਦਾ ਤੇ ਕਹਿੰਦਾ ਹੈ :-

**ਤਨਜੀਤ**

ਦਿਲ ਦਾ ਚੈਨਲ ਬਦਲ
ਮੈਨੂੰ ਮਹਿਰਮ ਬਣਾ;
ਦਿਲ ਵਿੱਚ ਸਮਾ-
ਤਨ ਤੇ ਮਨ ਜਿੱਥੇ ਇਕ ਹੋ ਜਾਂਦੇ ਹਨ,
ਧਰਤੀ ਤੇ ਅਸਮਾਨ ਮਿਲਾ !

ਦ੍ਰਿਸ਼ ਦੇ ਅੰਤ ਵਿੱਚ ਤ੍ਰਿਸ਼ਨਿੰਦਰ, ਤਨਜੀਤ ਨੂੰ ਭੈਣ ਵਰਗਾ ਪਿਆਰ ਦੇਣਾ ਚਾਹੁੰਦੀ ਹੈ ਤੇ ਉਸ ਨੂੰ ਰੱਖੜੀ ਬੰਨ੍ਹਣ ਤੇ ਸਾਰੇ ਸ਼ਗਨ ਮਨਾਣ ਦੀ ਗੱਲ ਕਰਦੀ ਹੈ। ਰਵੀ ਜੀ ਨੇ ਬੜੇ ਸਪੱਸ਼ਟ ਢੰਗ ਨਾਲ ਦਰਸ਼ਕਾਂ/ਪਾਠਕਾਂ ਨੂੰ ਤ੍ਰਿਸ਼ਨਿੰਦਰ ਦਾ ਪਹਿਲਾ ਭਰਮ ਟੁੱਟਣ ਦਾ ਸੁਨੇਹਾ ਦਿੱਤਾ ਹੈ।

ਨਾਟ-ਦ੍ਰਿਸ਼ 3, ਇਸ ਦ੍ਰਿਸ਼ ਵਿੱਚ ਵੀ ਰਵੀ ਜੀ ਨੇ ਸਥਾਨ ਦਿੱਲੀ, ਭਾਰਤ ਹੀ ਰੱਖਿਆ ਹੈ। ਤ੍ਰਿਸ਼ਨਿੰਦਰ ਦੀ ਜ਼ਿੰਦਗੀ ਵਿੱਚ ਦੂਸਰਾ ਮਰਦ ਸੂਰਬੀਰ ਦੁਮੇਲ ਹੈ, ਜੋ ਇਕ ਸ਼ਾਇਰ ਹੈ ਅਤੇ ਉਸ ਦੇ ਇਕ ਸ਼ਾਦੀ ਸ਼ੁਦਾ ਔਰਤ ਨਾਲ ਵੀ ਸੰਬੰਧ ਹਨ। ਉਹ ਔਰਤ ਸੂਰਬੀਰ ਦੀ ਮੁਹੱਬਤ ਵਿੱਚ ਪਾਗਲ ਹੁੰਦੀ ਹੈ ਕਿ ਆਪਣੇ ਪਤੀ ਕੋਲੋਂ ਤਲਾਕ ਲੈਣ ਤੱਕ ਪਹੁੰਚ ਜਾਂਦੀ ਹੈ। ਇੱਥੇ ਤ੍ਰਿਸ਼ਨਿੰਦਰ ਵੀ ਸੂਰਬੀਰ ਦੀ ਮੁਹੱਬਤ ਦੇ ਭਰਮ-ਜਾਲ ਵਿੱਚ ਫਸਦੀ ਹੈ ਤਾਂ ਉਹ ਸਮਝਦੀ ਹੈ ਕਿ ਸੂਰਬੀਰ ਹੀ ਉਸ ਦੇ ਮਨ ਦਾ ਹਾਣੀ ਹੋਵੇਗਾ। ਰਵੀ ਜੀ ਨੇ ਉਸ ਦੀ ਮਨੋਦਸ਼ਾ ਕਾਵਿਕ ਸਤਰਾਂ ਰਾਹੀਂ ਬਿਆਨ ਕੀਤੀ ਹੈ :

**ਤ੍ਰਿਸ਼ਨਿੰਦਰ**

ਚੇਤਨਾ ਨੇ ਜਿੰਨਾਂ ਕੁ ਤੈਨੂੰ ਜਾਣਿਆਂ-
ਮਨ ਨੇ ਜਿੰਨਾਂ ਕੁ ਪਹਿਚਾਣਿਆਂ-

ਜਾਪਦਾ ਹੈ
ਤੇਰੀ ਮੇਰੀ ਵੇਵਲੈਂਗਥ ਇੱਕੋ ਹੀ ਹੈ !
ਮਨ ਦੇ ਹਾਣ !
ਤਨ ਦੇ ਹਾਣ !

ਇਹ ਤ੍ਰਿਸ਼ਨਿੰਦਰ ਦਾ ਭਰਮ ਹੈ ਕਿ ਉਹ ਸਾਥੀ ਬਣ ਸਕਦੇ ਹਨ। ਪਰ ਜਲਦੀ ਹੀ ਉਹ ਸੂਰਬੀਰ ਦੀ ਕਾਮੁਕ ਦ੍ਰਿਸ਼ਟੀ ਨੂੰ ਭਾਂਪ ਲੈਂਦੀ ਹੈ ਤੇ ਪ੍ਰਸ਼ਨ ਕਰਦੀ ਹੈ :-

ਇਹ ਕੀ ?
ਪਿਆਰ ਨਹੀਂ ; ਇਹ !!

**ਸੂਰਬੀਰ ਦੁਮੇਲ**

ਪਿਆਰ, ਕਾਮ ਨੇ
ਇੱਕ ਸਿੱਕੇ ਦੇ ਦੋਵੇਂ ਪਾਸੇ
ਮਿਲਕੇ ਹੀ ਇਹ ਪੂਰਨ ਬਣਦੇ-

ਇਸ ਸਾਰੇ ਨਾਟ-ਦ੍ਰਿਸ਼ ਵਿੱਚ ਕਾਵਿਕ ਸੰਵਾਦਾਂ ਰਾਹੀਂ ਸੂਰਬੀਰ ਦੁਮੇਲ ਦੀ ਨੀਯਤ ਤੇ ਤ੍ਰਿਸ਼ਨਿੰਦਰ ਦੀ ਉਸ ਦੀ ਮੁਹੱਬਤ ਪਰਖਣ ਦੀ ਸੂਝ ਬਹੁਤ ਹੀ ਬਾਖੂਬੀ ਨਾਲ ਦਰਸਾਈ ਗਈ ਹੈ। ਫਿਰ ਉਹ ਸੂਰਬੀਰ ਨੂੰ ਦੂਸਰੇ ਦੀ ਪਤਨੀ ਨਾਲ ਰਿਸ਼ਤਾ ਜੋੜਨ ਤੋਂ ਪਹਿਲਾਂ ਤਨ ਦੇ ਰਿਸ਼ਤੇ ਦੀ ਪ੍ਰੈਕਟਿਸ ਕਰਨ ਬਾਰੇ ਮਿਹਣਾਂ ਮਾਰਦੀ ਹੈ। ਸੂਰਬੀਰ ਵੱਲੋਂ ਕਾਵਿ ਸਤਰਾਂ ਅਖਵਾਈਆਂ ਹਨ :-

ਨਹੀਂ; ਨਹੀਂ,
ਮੇਰਾ ਮਤਲਬ ਇਹ ਨਹੀਂ ...
ਮੈਨੂੰ ਤੇਰੇ ਕੰਵਾਰੇਪਨ ਦਾ,
ਸਬੂਤ ਚਾਹੀਦਾ।
ਹੋਰ ਕੋਈ ਰਸਤਾ ਨਹੀਂ।

ਜਿਉਂ ਜਿਉਂ ਨਾਟਕ ਅੱਗੇ ਵੱਧਦਾ ਹੈ, ਮਰਦ ਦੀ ਇਸਤਰੀ ਬਾਰੇ ਮਨੋਬਿਰਤੀ ਸਪੱਸ਼ਟ ਹੁੰਦੀ ਹੈ ਕਿ ਹਮੇਸ਼ਾਂ ਹੀ ਮਰਦ ਨੂੰ ਇਸਤਰੀ ਦੀ ਪਵਿੱਤਰਤਾ ਦਾ ਸਬੂਤ ਚਾਹੀਦਾ ਹੈ। ਅਗੋਂ ਤ੍ਰਿਸ਼ਨਿੰਦਰ ਉਸ ਨੂੰ ਕਹਿੰਦੀ ਹੈ ਕਿ ਉਹ ਤਾਂ ਮਨ ਦਾ ਹਾਣੀ ਢੂੰਡ ਰਹੀ ਸੀ। ਇਥੇ ਰਵੀ ਜੀ ਮਰਦ ਦੀ ਮਾਨਸਿਕਤਾ ਬਾਰੇ ਮਨੋਵਿਗਿਆਨਕ ਵਿਸ਼ਲੇਸ਼ਣ ਕਰਕੇ ਸੂਰਬੀਰ ਵੱਲੋਂ ਅਖਵਾਉਂਦੇ ਹਨ ਕਿ ਉਹ ਉਸ



ਨੂੰ ਕੱਪੜੇ ਦੀ ਤਰ੍ਹਾਂ ਪੂਰੀ ਪਹਿਨ ਕੇ ਵੇਖਣਾ ਚਾਹੁੰਦਾ ਹੈ ਤਾਂ ਤ੍ਰਿਸ਼ਨਿੰਦਰ ਆਪਣੇ ਭਰਮ ਚੋਂ ਬਾਹਰ ਨਿਕਲ ਕੇ ਬੜੀ ਹਿੰਮਤ ਤੇ ਦਲੇਰੀ ਨਾਲ ਆਖਦੀ ਹੈ :-

ਤੈਨੂੰ ਪਤੀ ਦੇ ਰੂਪ ਵਿੱਚ ਕਲਪਿਆ ਸੀ
ਤੂੰ ਮਰਦ-ਵੇਸਵਾ ਨਿਕਲਿਆ !!!

ਇਸ ਉੱਤੇ ਸੂਰਬੀਰ ਨੂੰ ਗੁੱਸਾ ਆਉਂਦਾ ਹੈ। ਉਹ ਤ੍ਰਿਸ਼ਨਿੰਦਰ ਨੂੰ ਗਾਲ੍ਹਾਂ ਕੱਢਦਾ ਤੇ ਕਹਿ ਕੇ ਚਲਾ ਜਾਂਦਾ ਹੈ।

ਤੇਰੇ ਨਾਲ ਸ਼ਾਦੀ ?
ਮਾਈ ਫੁੱਟ !!!

ਪਿਛੋਕੜ ਤੋਂ ਟੱਪੇ ਦੇ ਬੋਲ ਇਸ ਰਿਸ਼ਤੇ ਦਾ ਵੀ ਭਰਮ-ਜਾਲ ਟੁੱਟਣ ਦਾ ਸੰਕੇਤ ਦਿੰਦੇ ਹਨ :-

ਕਾਂਡ ਮੁੱਕਿਆ ਕਹਾਣੀ ਦਾ
ਤਨ ਮਨ ਉਲਝ ਗਏ
ਦੂਜੇ ਜ਼ੋਰ ਜਵਾਨੀ ਦਾ

ਇਸ ਪੂਰੇ ਨਾਟ-ਦ੍ਰਿਸ਼ ਵਿੱਚ ਇਸਤਰੀ ਦੀ ਤ੍ਰਾਸਦੀ ਦੀ ਤਸਵੀਰ ਪਾਠਕਾਂ/ ਦਰਸ਼ਕਾਂ ਦੇ ਮਨਾਂ 'ਤੇ ਗਹਿਰੀ ਛਾਪ ਛੱਡਦੀ ਦਿਖਾਈ ਦੇਂਦੀ ਹੈ।

ਨਾਟ-ਦ੍ਰਿਸ਼ 4 -ਇਸ ਨਾਟ-ਦ੍ਰਿਸ਼ ਵਿੱਚ ਜਿਥੇ ਸਥਾਨ ਬਦਲਦਾ ਹੈ, ਉਥੇ ਤ੍ਰਿਸ਼ਨਿੰਦਰ ਦੀ ਜ਼ਿੰਦਗੀ ਵਿੱਚ ਮਰਦ ਵੀ ਬਦਲਦਾ ਹੈ। ਸਥਾਨ ਕੈਲੇਫੋਰਨੀਆਂ, ਅਮਰੀਕਾ—ਪੰਜ ਤਾਰਾ ਹੋਟਲ ਦਾ ਦ੍ਰਿਸ਼-ਤ੍ਰਿਸ਼ਨਿੰਦਰ ਦੀ ਜ਼ਿੰਦਗੀ ਵਿੱਚ ਤੀਸਰਾ ਮਰਦ ਰੁਸ਼ਨਿੰਦਰ ਨੂਰ ਆਉਂਦਾ ਹੈ। ਤ੍ਰਿਸ਼ਨਿੰਦਰ ਫਿਰ ਉਸ ਦੀ ਮੁਹੱਬਤ ਦੇ ਭਰਮ-ਜਾਲ ਵਿੱਚ ਫਸ ਜਾਂਦੀ ਹੈ। ਉਸ ਦੀ ਦੇਹ ਦੀ ਤ੍ਰਿਪਤੀ ਤੇ ਸਰੀਰਕ ਆਨੰਦ ਉਸ ਨੂੰ ਭਰਮ-ਜਾਲ ਵਿੱਚ ਹੋਰ ਧੱਕਦੇ ਹਨ ਤੇ ਉਹ ਆਪਣੀ ਆਨੰਦਿਤ ਬੇਫਿਕਰੀ ਰੁਸ਼ਨਿੰਦਰ ਸਾਹਮਣੇ ਪ੍ਰਗਟ ਕਰਦੀ ਹੈ :

ਤੇਰੇ ਸਪਰਸ਼ 'ਚੋਂ ਹੀ ਮੈਂ
ਦਸਵੇਂ ਦੁਆਰ ਪਹੁੰਚ ਜਾਂਦੀ ਹਾਂ !
ਸਿਖਰ-ਸੰਤੋਖ ਦਾ,
ਇਕ ਜੀਉਂਦਾ-ਜਾਗਦਾ
ਗੀਤ ਬਣ ਜਾਂਦੀ ਹਾਂ !

ਇਸ ਦ੍ਰਿਸ਼ ਵਿੱਚ ਇਕ ਦੂਜੇ ਵਿੱਚ ਸਮੋਏ ਹੋਏ ਰਵੀ ਜੀ ਦੀ ਕਵਿਤਾ 'ਦੀਪਕ' ਦੋਵੇਂ ਮਿਲ ਕੇ ਗਾਂਦੇ ਹਨ :-

ਇਸ ਦੀਪਕ ਦੀ ਬਾਤ
ਮਿੱਟੀ ਤੋਂ ਵੱਡੀ ਹੈ
ਅੱਜ ਫਿਰ ਮੈਨੂੰ
ਸੂਰਜ ਦੀ ਤੇਹ ਲੱਗੀ ਹੈ !

ਇਸ ਦ੍ਰਿਸ਼ ਵਿੱਚ ਰਵੀ ਜੀ ਨੇ ਜਿਸਮਾਂ ਦੀ ਖੋਹ, ਜਿਸਮ ਦੀ ਸੀਮਤ ਤੇਹ, ਜਿਸਮਾਂ ਦਾ ਮਹਾਂ ਸੰਭੋਗ ਆਦਿ ਦਾ ਜ਼ਿਕਰ ਕੀਤਾ ਹੈ। ਇਹਨਾਂ ਬੋਲਾਂ ਦੀਆਂ ਪ੍ਰਤੀਧੁਨੀਆਂ ਪਾਠਕਾਂ/ਦਰਸ਼ਕਾਂ ਉੱਤੇ ਅਸਰ ਕਰਦੀਆਂ ਪ੍ਰਤੀਤ ਹੁੰਦੀਆਂ ਹਨ। ਪਰ ਜਦ ਰੁਸ਼ਨਿੰਦਰ ਨੂਰ, ਮਖ਼ਮੂਰ ਹੋਈ ਤ੍ਰਿਸ਼ਨਿੰਦਰ ਨੂੰ ਆਪਣੇ ਮਨ ਦੀ ਗੱਲ ਕਾਵਿ-ਸਤਰਾਂ ਰਾਹੀਂ ਦੱਸਦਾ ਹੈ :-

ਮੈਂ ਤਾਂ ਇਕ ਅਘਰਵਾਸੀ ਹਾਂ,
ਚੁਕ ਕੇ ਬੁਚਕੀ ਜਦੋਂ ਤੁਰਾਂਗਾ,
ਖੁੱਲ੍ਹਣਗੇ ਸੜਕਾਂ ਦੇ ਦੁਆਰ !!!

ਤ੍ਰਿਸ਼ਨਿੰਦਰ ਹੈਰਾਨ ਹੁੰਦੀ ਹੋਈ ਕਹਿੰਦੀ ਹੈ :

ਤੂੰ ਮੈਨੂੰ ਇਕ ਸੜਕ ਬਣਾ ਦਿੱਤਾ !
ਕੀ ਮੈਂ ਸੜਕ ਹਾਂ ?

ਇੱਥੇ ਰਵੀ ਜੀ ਨੇ ਫਿਰ ਚੇਤਾਵਨੀ ਦਿੱਤੀ ਹੈ। ਰੁਸ਼ਨਿੰਦਰ ਦੀ ਮਨੋਬਿਰਤੀ ਨੂੰ ਫਿਰ ਸਾਹਮਣੇ ਲਿਆਂਦਾ ਹੈ, ਪਿਛੋਕੜ ਤੋਂ ਕਾਵਿ-ਸਤਰਾਂ ਸੁਣਾ ਕੇ ਨਾਟ-ਦ੍ਰਿਸ਼ ਦੇ ਨਾਲ ਨਾਲ ਦਰਸ਼ਕ/ਪਾਠਕ ਵੀ ਨਾਲ ਨਾਲ ਚੱਲਦੇ ਹਨ। ਰੁਸ਼ਨਿੰਦਰ ਆਜ਼ਾਦ ਪੰਛੀ ਦੀ ਤਰ੍ਹਾਂ ਰਹਿਣਾ ਚਾਹੁੰਦਾ ਹੈ ਪਰ ਤ੍ਰਿਸ਼ਨਿੰਦਰ ਘਰ ਵਸਾਉਣਾ ਚਾਹੁੰਦੀ ਹੈ। ਉਸ ਨੂੰ ਦੱਸਦੀ ਹੈ :-

ਪਰ ਮੈਂ ਕੀ ਕਰਾਂ ?
ਇਕ ਵੀਰ ਬਣਿਆ,
ਦੂਜਾ ਤਨ ਦੀ ਤੇਹ !!
—
ਤੂੰ ਤਨ ਤੇ ਮਨ ਨੂੰ,
ਦਸਮ ਦੁਆਰ ਪੁਚਾ ਕੇ !



ਕੇਵਲ ਆਪਣੀ ਤ੍ਰੇਹ ਲਾ ਕੇ
ਛੱਡਣਾ ਚਾਹੇਂ ਵਿੱਚ ਮੰਝਧਾਰ !!!

ਪਰ ਰੁਸ਼ਨਿੰਦਰ ਉਸ ਨੂੰ ਜਿਸਮਾਨੀ ਭੁੱਖ ਨੂੰ ਦੂਰ ਕਰਨ ਲਈ ਸਲਾਹ ਦੇਂਦਾ ਹੈ :-

ਸੁਤੰਤਰ ਸੰਬੰਧਾਂ ਦਾ,
ਫਿਰ ਸਿਲਸਿਲਾ ਸ਼ੁਰੂ ਕਰ !
ਹਰ ਦਰ ਬਣੇਗਾ, ਤੇਰਾ ਘਰ !!!

ਉਹ ਮਰਦ ਵੀ ਉਸ ਦੀ ਜ਼ਿੰਦਗੀ ਵਿਚੋਂ ਨਿਕਲ ਜਾਂਦਾ ਹੈ। ਪਿਛੋਕੜ ਤੋਂ ਬੋਲਾਂ ਦੀਆਂ ਪ੍ਰਤੀਧੁਨੀਆਂ ਗੂੰਜਦੀਆਂ ਹਨ। ਦਰਸ਼ਕ ਸੰਗੀਤਮਈ ਮਾਹੌਲ ਵਿੱਚ ਜੁੜੇ ਰਹਿੰਦੇ ਹਨ।

ਨਾਟ-ਦ੍ਰਿਸ਼ 5 : ਇਸ ਨਾਟ-ਦ੍ਰਿਸ਼ ਵਿੱਚ ਰਵੀ ਜੀ ਨੇ ਸਾਊਥਹਾਲ, ਲੰਡਨ ਦਾ ਸਥਾਨ ਚੁਣਿਆ ਹੈ। ਇਸ ਦ੍ਰਿਸ਼ ਵਿੱਚ ਇਕ ਮਰਦ - ਸਵੈ ਸ਼ਰਨ ਕੁੰਦਨ, ਤ੍ਰਿਸ਼ਨਿੰਦਰ ਨਾਲ ਸਮਝੌਤੇ ਦੀ ਸ਼ਾਦੀ ਕਰ ਕੇ ਲੰਡਨ ਪਹੁੰਚਦਾ ਹੈ। ਕਮਾਲ ਦੀ ਗੱਲ ਹੈ ਰਵੀ ਜੀ ਨੂੰ ਦਰਸ਼ਕਾਂ ਦੇ ਸੰਗੀਤਕ ਸੁਭਾ ਬਾਰੇ ਪਤਾ ਹੈ ਤੇ ਉਹ ਮਾਹੀਆ ਲੋਕ ਗੀਤ ਦੀ ਧੁਨ ਤੇ ਟੱਪੇ ਨਾਲ ਆਰੰਭ ਕਰਦੇ ਹਨ :

**ਟੱਪਾ**

ਬਣੇ ਆਪਣੇ ਬੇਗਾਨੇ ਨੇ
ਪਤੀ ਵੀ ਬਲਾਤਕਾਰੀ
ਸਭ ਰਿਸ਼ਤੇ ਬਹਾਨੇ ਨੇ

ਇਸ ਦ੍ਰਿਸ਼ ਵਿੱਚ ਰਵੀ ਜੀ ਨੇ ਬੜੀ ਬਾਖੂਬੀ ਨਾਲ ਅਜੋਕੀ ਸਥਿਤੀ ਦਾ ਪੱਖ ਦਰਸਾਇਆ ਹੈ। ਇਕ ਵਾਰ ਫਿਰ ਤ੍ਰਿਸ਼ਨਿੰਦਰ ਤਨ ਮਨ ਦੇ ਹਾਣ ਦੀ ਮੁਹੱਬਤ ਦੀ ਪਿਆਸ ਲਈ ਸਵੈ-ਸ਼ਰਨ ਕੁੰਦਨ ਦੇ ਝਾਂਸੇ ਵਿੱਚ ਆ ਜਾਂਦੀ ਹੈ। ਉਹ ਉਸ ਤੋਂ ਸਾਹਿਤਕ ਲੇਖ ਲਿਖਵਾ ਕੇ ਉਸ ਨੂੰ ਸਬਜ਼ ਬਾਗ ਵੀ ਦਿਖਾਂਦਾ ਹੈ। ਸਵੈ-ਸ਼ਰਨ ਕੁੰਦਨ, ਤ੍ਰਿਸ਼ਨਿੰਦਰ ਦੀ ਭੂਤ ਕਾਲ ਦੀ ਜ਼ਿੰਦਗੀ ਨੂੰ ਜਾਣਦਾ ਸੀ ਤੇ ਉਸ ਦੀ ਕਮਜ਼ੋਰੀ ਦਾ ਫਾਇਦਾ ਲੈ ਕੇ ਆਪਣੀ ਹਵਸ ਪੂਰੀ ਕਰਨਾ ਚਾਹੁੰਦਾ ਸੀ। ਉਹ ਉਸ ਨੂੰ ਇਸ ਭਰਮ ਵਿੱਚ ਰੱਖਦਾ ਹੈ ਕਿ ਭਾਰਤ ਦੇ ਆਸ਼ਕਾਂ ਨੂੰ ਛੱਡ ਕੇ ਲੰਡਨ ਵਿੱਚ ਸਾਫ ਸੁਥਰੇ ਮਾਹੌਲ ਵਿੱਚ ਰਹਿ ਸਕੇ। ਪਰ ਜਦ ਉਸ ਦੀ ਨੀਯਤ ਜਾਣ ਜਾਂਦੀ ਹੈ ਤਾਂ ਉਹ ਸਾਫ ਕਹਿੰਦਾ ਹੈ :-

ਤੂੰ ਵੀ ਇਕ ਝੂਠ ਸੈਂ;

ਮੈਂ ਵੀ ਇਕ ਝੂਠ ਸਾਂ !
ਜੂਠੇ ਸਾਂ ਅਸੀਂ ਦੋਵੇਂ–
ਜੂਠ ਸਾਂ।

ਰਵੀ ਜੀ ਨੇ ਇਸ ਨਾਟ-ਦ੍ਰਿਸ਼ ਵਿੱਚ ਕਈ ਸਦੀਆਂ ਤੋਂ ਔਰਤ ਮਰਦ ਦੀ ਦਾਸੀ ਮੰਨੀ ਗਈ ਹੈ, ਇਸ ਤੱਥ ਨੂੰ ਵੀ ਉਭਾਰਿਆ ਹੈ। ਪਰ ਤ੍ਰਿਸ਼ਨਿੰਦਰ ਨੂੰ ਲੱਗਦਾ ਹੈ ਕਿ ਉਹ ਸਿਰਫ ਉਸ ਦੇ ਤਨ ਦੀ ਸਲਤਨਤ ਬਣ ਕੇ ਰਹਿ ਗਈ ਹੈ। ਇਸ ਤੇ ਸਵੈ-ਸ਼ਰਨ ਕੁੰਦਨ ਉਸ ਨੂੰ ਇਕ ਉੱਜੜੀ ਹੋਈ ਰਿਆਸਤ ਦੱਸਦਾ ਹੈ ਜੋ ਕਈ ਮਰਦਾਂ ਨਾਲ ਰਹਿ ਚੁੱਕੀ ਹੈ ਤੇ ਉਸ ਦੇ ਅਧਿਆਪਕ ਨਾਲ ਸੰਬੰਧਾਂ ਬਾਰੇ ਵੀ ਮਿਹਣਾ ਮਾਰਦਾ ਹੈ। ਬੇਸ਼ਕ ਉਹ ਆਪਣੀ ਬੇਬਸੀ ਦਸਦੀ ਹੈ ਪਰ ਉਹ ਨਹੀਂ ਮੰਨਦਾ। ਤਦ ਤ੍ਰਿਸ਼ਨਿੰਦਰ ਸਵੈ-ਸ਼ਰਨ ਨੂੰ ਵੀ ਬਲਾਤਕਾਰੀ ਆਖਦੀ ਹੈ। ਬਾਰ ਬਾਰ ਅਧਿਆਪਕ ਦਾ ਮਿਹਣਾ ਤੇ ਦੂਜੇ ਮਰਦਾਂ ਬਾਰੇ ਮਿਹਣੇ ਸੁਣ ਸੁਣ ਕੇ ਤ੍ਰਿਸ਼ਨਿੰਦਰ ਉਸ ਦੀ ਨੀਯਤ ਸਮਝ ਜਾਂਦੀ ਹੈ ਤੇ ਆਪਣੇ ਆਪ ਨਾਲ ਗੱਲ ਕਰਦੀ ਹੈ :–

ਮੇਰੇ ਮਨ, ਮੇਰੇ ਤਨ ਦੀ
ਕਿਸੇ ਵੀ ਵੇਵਲੈਂਗਥ ਦੇ
ਇਹ ਮੇਚ ਨਹੀਂ ਆਇਆ !

ਖੂਬ ਲੜਾਈ ਤੋਂ ਬਾਅਦ ਸਵੈ-ਸ਼ਰਨ ਕੁੰਦਨ, ਤ੍ਰਿਸ਼ਨਿੰਦਰ ਨੂੰ ਮਾਰਦਾ ਕੁੱਟਦਾ ਤੇ ਬਾਹਰ ਕੱਢ ਦੇਂਦਾ ਹੈ।

ਫੇਡ ਆਊਟ ਤੋਂ ਬਾਅਦ ਤ੍ਰਿਸ਼ਨਿੰਦਰ ਨੂੰ ਇਕ ਕਿਰਾਏ ਦੇ ਫਲੈਟ ਵਿੱਚ ਰਹਿੰਦਿਆਂ ਦਿਖਾਇਆ ਹੈ ਜਿੱਥੇ ਉਸ ਨੂੰ ਸਹੇਲੀ ਦੇ ਫੋਨ ’ਤੇ ਸਵੈ-ਸ਼ਰਨ ਦੀ ਮੌਤ ਦੀ ਖ਼ਬਰ ਮਿਲਦੀ ਹੈ। ਰਵੀ ਜੀ ਨੇ ਉਸ ਦੇ ਮੂੰਹੋਂ ਉਸ ਦੇ ਮਨ ਦੀ ਗੱਲ ਅਖਵਾਈ ਹੈ :

‘ਉਸ ਦਾ ਮਰ ਜਾਣਾ ਹੀ ਚੰਗਾ ਸੀ !!!’
... ...
ਇਕੱਲ ਮੇਰੀ ਹੈ
ਉਦਾਸੀ ਮੇਰੀ ਹੈ ...

ਇੱਥੇ ਉਹ ਮਰਦਾਂ ਦੇ ਜਾਲ ਚੋਂ ਨਿਕਲ ਇਕੱਲ ਭੋਗਦੀ ਹੈ।

ਨਾਟ-ਦ੍ਰਿਸ਼ 6 : ਇਹ ‘ਭਰਮ-ਜਲ’ ਨਾਟਕ ਦਾ ਅੰਤਲਾ ਦ੍ਰਿਸ਼ ਹੈ। ਇਸ ਦਾ ਵੀ ਆਰੰਭ ਇਕ ਟੱਪੇ ਰਾਹੀਂ ਹੁੰਦਾ ਹੈ :



**ਟੱਪਾ**

ਰੰਗ ਫਿੱਟ ਗਏ ਬਹਾਰਾਂ ਦੇ
ਖੰਭ ਤੋਂ ਹੀ ਡਾਰ ਬਣ ਗਈ
ਕੋਰੇ ਵਰਕੇ ਯਾਰਾਂ ਦੇ

ਇਸ ਨਾਟ-ਦ੍ਰਿਸ਼ ਦਾ ਸਥਾਨ ਐਡਨਬਰਾ, ਸਕਾਟਲੈਂਡ ਦਿਖਾਇਆ ਹੈ। ਤ੍ਰਿਸ਼ਨਿੰਦਰ ਕਾਫੀ ਉਮਰ ਦੀ ਹੋ ਚੁਕੀ ਹੈ। ਖੂੰਡੀ ਦੇ ਸਹਾਰੇ ਚੱਲਦੀ ਹੈ। ਮੇਜ਼ ’ਤੇ ਖਾਲੀ ਬੋਤਲ ਤੇ ਖਾਲੀ ਪਿਆਲੀ ਉਸ ਦੀ ਖਾਲੀ ਜ਼ਿੰਦਗੀ ਦੇ ਸੰਕੇਤ ਦਿਖਾਏ ਹਨ। ਬਾਹਰ ਦਾ ਮੌਸਮ ਭਾਵੇਂ ਬਰਫ਼ ਵਾਲਾ ਹੋਵੇ ਉਹ ਆਪਣੇ ਹੀ ਦੁੱਖ ਵਿੱਚ ਹੈ। ਉਸ ਦਾ ਜੀਵਨ ਸੱਖਣਾ ਹੈ, ਖਾਲੀ ਹੈ। ਰਵੀ ਜੀ ਦੀਆਂ ਕਾਵਿ ਸਤਰਾਂ ਉਸ ਦੇ ਦਰਦ ਨੂੰ ਪਾਠਕਾਂ/ਦਰਸ਼ਕਾਂ ਦੇ ਸਾਹਮਣੇ ਰੱਖ ਕੇ ਮਾਹੌਲ ਨੂੰ ਭਾਵੁਕ ਬਣਾ ਦੇਂਦੀਆਂ ਹਨ :–

ਆਵਣ ਵਾਲੇ ਆ ਕੇ ਟੁਰ ਗਏ
ਪੈੜ ਨਾ ਛੱਡਣ ’ਵਾਵਾਂ।
ਯਾਦਾਂ ਵਾਂਗ ਅਨ੍ਹੇਰੀ, ਪਿੱਛੋਂ,
ਚੁੱਪ ਦਾ ਸ਼ੋਰ ਦੁਖਾਵਾਂ।

ਇਸ ਨਾਟ-ਦ੍ਰਿਸ਼ ਵਿੱਚ ‘ਭਰਮ-ਜਲ’ ਦਾ ਸਿਖ਼ਰ ਤੇ ਅੰਤ ਹੈ। ਰਵੀ ਜੀ ਨੇ ਜਿੱਥੇ ਉਸ ਦੇ ਹੱਥ ਖੂੰਡੀ ਪਕੜਾ ਕੇ ਉਸ ਦੀ ਉਮਰ ਦਾ ਸੰਕੇਤ ਦਿੱਤਾ ਹੈ, ਉਥੇ ਉਸ ਦੇ ਹੱਥ ਵਿੱਚ ਦਸਤੀ ਸ਼ੀਸ਼ੇ ਵਿੱਚ ਆਪਣਾ ਅਕਸ ਵੇਖਦਿਆਂ ਤੇ ਕੁਝ ਪਛਾਣਨ ਦਾ ਜਤਨ ਕਰਦਿਆਂ ਵਿਖਾਇਆ ਹੈ। ਕਾਵਿ ਸਤਰਾਂ ਰਾਹੀਂ ਉਸ ਦਾ ਪਛਤਾਵਾ ਪ੍ਰਗਟਾਇਆ ਹੈ :–

ਭਰਮ-ਜਲਾਂ ਦੇ ਪਿੱਛੇ ਭਟਕੀ,
ਥਲ ਮੈਂ ਨਿੱਤ ਹੰਢਾਇਆ !
ਚੌਂਹ ਮਰਦਾਂ ਨਾਲ ਜੋੜੇ ਰਿਸ਼ਤੇ,
ਤਨ ਮਨ ਅਜੇ ਤਿਹਾਇਆ !

ਤੇ ਫਿਰ ਅੰਤ ਵਿੱਚ ਇਸ ਨਾਟਕ ਦੇ ਬੋਲ ਜੋ ਕਿ ਜ਼ਿੰਦਗੀ ਦਾ ਸਾਰ ਵੀ ਹਨ ਤੇ ਉੱਤਰ ਵੀ, ਉਸ ਦੇ ਮੂੰਹੋਂ ਅਖਵਾਏ ਹਨ :–

ਚਿੜੀ ਵਾਂਗਰਾਂ ਸ਼ੀਸ਼ੇ ਉੱਤੇ
ਹੁਣ ਮੈਂ ਠੂੰਗੇ ਮਾਰਾਂ।

ਅਕਸ ਕਦੇ ਮਹਿਬੂਬ ਨਾ ਬਣਦੇ
ਸ਼ੀਸ਼ੇ ਵੀ ਦੀਵਾਰਾਂ।

ਸਾਰੀ ਉਮਰ ਉਹ ਮੁਹੱਬਤ ਦੇ ਭਰਮ-ਜਲ ਪਿੱਛੇ ਦੌੜਦੀ ਰਹੀ, ਕੁਝ ਵੀ ਉਸ ਦੇ ਹੱਥ ਨਹੀਂ ਆਇਆ। ਮੁਹੱਬਤ ਤੋਂ ਖ਼ਾਲੀ ਰਹੀ ਇਕ ਖ਼ਾਲੀ ਪਿਆਲੀ, ਇਕ ਖ਼ਾਲੀ ਬੋਤਲ ਦੀ ਤਰ੍ਹਾਂ। ਆਪਣੀ ਇਕੱਲ-ਕੈਦ ਵਿੱਚ ਘਿਰੀ ਸ਼ੀਸ਼ੇ ਵਿੱਚ ਆਪਣੇ ਆਪ ਨੂੰ ਚਿੜੀ ਵਾਂਗ ਸਮਝਦੀ ਹੈ।

ਇਹ ਰਵਿੰਦਰ ਰਵੀ ਜੀ ਦਾ ਕਾਵਿ ਨਾਟਕ ਸਟੇਜ 'ਤੇ, ਇਕ ਚੰਗੇ ਨਿਰਦੇਸ਼ਨ ਹੇਠਾਂ ਖੇਡਣ ਨਾਲ, ਅਜੋਕੀ ਇਸਤਰੀ ਜਾਤੀ ਨੂੰ ਭਰਮ-ਜਲ ਦੇ ਚੱਕਰਾਂ ਤੋਂ ਬਾਹਰ ਨਿਕਲਣ ਵਾਸਤੇ ਕਾਫੀ ਮਦਦਗਾਰ ਹੋ ਸਕਦਾ ਹੈ।

ਮੈਂ ਤਹਿਦਿਲੋਂ ਇਸ ਕਾਵਿ ਨਾਟਕ ਦੀ ਸਫਲਤਾ ਪੂਰਵਕ ਕਾਮਯਾਬੀ ਲਈ ਸ਼ੁਭਕਾਮਨਾਵਾਂ ਦੇਂਦੀ ਹਾਂ।

(25.4.2017 ਨੂੰ ਫੇਸਬੁੱਕ ਉੱਤੇ ਪੋਸਟਡ)



# ਮੇਰੇ ਕਾਵਿਨਾਟਕ ਅਤੇ ਰੰਗਮੰਚ



# ਮੇਰੇ ਕਾਵਿਨਾਟਕਾਂ ਦੇ ਮੰਚਨ ਦੀ ਇਤਿਹਾਸਕਾਰੀ

## ਸੰਖੇਪ ਜਾਣਕਾਰੀ

1974 ਤੋਂ 2017 ਤਕ ਦੇ 43 ਸਾਲਾਂ ਵਿਚ, ਮੈਂ 16 ਕਾਵਿਨਾਟਕ ਪ੍ਰਕਾਸ਼ਤ ਕੀਤੇ ਹਨ। 1976 ਤੋਂ 2019 ਤਕ ਦੇ, 43 ਸਾਲਾਂ ਵਿਚ, ਇਹ 16 ਦੇ 16 ਕਾਵਿਨਾਟਕ, ਭਾਰਤ ਦੇ ਨਾਮਵਰ ਰੰਗਕਰਮੀਆਂ ਵਲੋਂ ਖੇਡੇ ਜਾ ਚੁੱਕੇ ਹਨ।

ਆਪਣੇ ਕਾਵਿਨਾਟਕਾਂ ਦੇ ਪਹਿਲੇ ਦੌਰ (1974-1990) ਵਿਚ ਮੈਂ 9 ਕਾਵਿਨਾਅਕ ਪ੍ਰਕਾਸ਼ਤ ਕੀਤੇ ਅਤੇ 1993 ਵਿਚ ਮੈਂ ਇਨ੍ਹਾਂ ਨੂੰ 'ਮੰਚ ਨਾਟਕ' ਦੇ ਨਾਮ ਹੇਠ, ਸਮੁੱਚੇ ਸੰਗ੍ਰਹਿ ਦੇ ਰੂਪ ਵਿਚ ਪ੍ਰਕਾਸ਼ਤ ਕਰ ਦਿੱਤਾ। ਮੇਰੇ ਕਾਵਿਨਾਟਕਾਂ ਦਾ ਦੂਜਾ ਦੌਰ 2005 ਵਿਚ 'ਮਨ ਦੇ ਹਾਣੀ' ਨਾਲ ਆਰੰਭ ਹੁੰਦਾ ਹੈ ਅਤੇ 2017 ਵਿਚ ਲਿਖਿਆ 'ਸਿਆਸੀ ਦੰਦ-ਕਥਾ', ਇਸ ਦੌਰ ਦਾ, ਹੁਣ ਤਕ, ਆਖਿਰੀ ਕਾਵਿਨਾਟਕ ਹੈ।

ਏਥੇ, ਮੇਰੇ ਉਨ੍ਹਾਂ ਕਾਵਿਨਾਟਕਾਂ ਦਾ ਵੇਰਵਾ ਵੀ ਮੌਜੂਦ ਹੈ, ਜੁ ਸਭ ਤੋ ਪਹਿਲਾਂ ਵੀਹਵੀਂ ਸਦੀ ਵਿਚ ਖੇਡੇ ਗਏ ਸਨ, ਤੇ ਹੁਣ ਫੇਰ, ਇੱਕੀਵੀਂ ਸਦੀ ਵਿਚ ਵੀ ਖੇਡੇ ਗਏ ਹਨ। ਇਨ੍ਹਾਂ ਵਿਚ 'ਬੀਮਾਰ ਸਦੀ', 'ਚੌਕ ਨਾਟਕ' ਅਤੇ 'ਸਿਫਰ ਨਾਟਕ' ਨੂੰ ਗਿਣਿਆ ਜਾ ਸਕਦਾ ਹੈ। 20ਵੀਂ ਸਦੀ ਵਿਚ, ਮੇਰੇ 6 ਕਾਵਿਨਾਟਕ ਖੇਡੇ ਗਏ ਅਤੇ 21ਵੀਂ ਸਦੀ ਵਿਚ 13.

ਮੇਰੇ ਇਨ੍ਹਾਂ ਕਾਵਿਨਾਟਕਾਂ ਦੇ ਮੰਚਨ ਬਾਰੇ, ਸੰਖੇਪ ਜਾਣਕਾਰੀ, ਹੇਠਾਂ, ਇਨ੍ਹਾਂ ਦੇ ਮੰਚਨ-ਸਾਲ-ਕ੍ਰਮ ਅਨੁਸਾਰ ਦਿੱਤੀ ਗਈ ਹੈ। ਮੇਰਾ ਪਹਿਲਾ ਕਾਵਿਨਾਟਕ 'ਬੀਮਾਰ ਸਦੀ' 1976 ਵਿਚ ਖੇਡਿਆ ਗਿਆ ਸੀ ਅਤੇ ਆਖਿਰੀ 'ਸਿਆਸੀ ਦੰਦ-ਕਥਾ' 2017 ਵਿਚ।

### 1. ਬੀਮਾਰ ਸਦੀ (The Sick Century - 1974)

ਸਭ ਤੋਂ ਪਹਿਲਾਂ, ਇਹ ਕਾਵਿ-ਨਾਟਕ, ਡਾ. ਸੁਰਜੀਤ ਸਿੰਘ ਸੇਠੀ ਦੇ ਨਿਰਦੇਸ਼ਨ ਹੇਠ ਸਰਬ-ਭਾਰਤੀ ਨਾਟ-ਨਿਰਦੇਸ਼ਕਾਂ ਦੀ ਵਰਕਸ਼ਾਪ ਦੌਰਾਨ, 1976

ਵਿਚ, ਪੰਜਾਬੀ ਯੂਨੀਵਰਸਿਟੀ (ਪਟਿਆਲਾ, ਭਾਰਤ) ਵਿਚ ਖੇਡਿਆ ਗਿਆ। ਫਿਰ ਸੁਭਾਸ਼ ਪੁਰੀ ਦੇ ਨਿਰਦੇਸ਼ਨ ਹੇਠ, 1977 ਵਿਚ, ਮਲੇਰਕੋਟਲਾ ਅਤੇ ਯਮੁਨਾ ਨਗਰ ਵਿਚ ਇਸ ਦੇ ਦੋ ਸ਼ੋ ਪੇਸ਼ ਕੀਤੇ ਗਏ। 1986 ਵਿਚ, ਸੁਭਾਸ਼ ਪੁਰੀ ਨੇ ਹੀ ਇਹ ਕਾਵਿ-ਨਾਟਕ ਮੁੰਬਈ ਵਿਚ ਖੇਡਿਆ। ਐਸ. ਡੀ. ਕਾਲਜ, ਅੰਬਾਲਾ ਦੇ ਵਿੱਦਿਆਰਥੀਆਂ ਨੇ, ਇਸ ਕਾਵਿ-ਨਾਟਕ ਨੂੰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਯੁਵਕ ਮੇਲੇ ਵਿਚ ਖੇਡਿਆ ਅਤੇ ਪ੍ਰਥਮ ਦਰਜਾ ਹਾਸਿਲ ਕੀਤਾ। ਇਹ ਨਾਟਕ ਪ੍ਰੀਤਮ ਸਿੰਘ ਢੀਂਡਸਾ ਦੇ ਨਿਰਦੇਸ਼ਨ ਹੇਠ ਵੀ ਕਈ ਵਾਰ ਖੇਡਿਆ ਗਿਆ। ਪ੍ਰੀਤਮ ਸਿੰਘ ਢੀਂਡਸਾ ਨੇ ਹੀ, ਇਸ ਨਾਟਕ ਵਿਚ, ਡਾ. ਸੁਰਜੀਤ ਸਿੰਘ ਸੇਠੀ ਦੇ ਨਿਰਦੇਸ਼ਨ ਹੇਠ, 'ਮਰਦ' ਪਾਤਰ ਦੀ ਮੁੱਖ ਭੂਮਿਕਾ ਨਿਭਾਈ ਸੀ ਅਤੇ ਬਾਅਦ ਵਿਚ ਉਹ ਫਿਲਮਾਂ ਵਿਚ ਚਲੇ ਗਿਆ।

**1.1** 1.1.1977 ਨੂੰ, 'ਬੀਮਾਰ ਸਦੀ', ਪ੍ਰੋ. ਰਤਨ ਸਿੰਘ ਢਿੱਲੋਂ ਦੇ ਨਿਰਦੇਸ਼ਨ ਹੇਠ, ਐਸ. ਡੀ. ਕਾਲਜ, ਅੰਬਾਲਾ, ਭਾਰਤ ਦੇ ਵਿੱਦਿਆਰਥੀਆਂ ਨੇ, ਹਰਿਆਣਾ ਦੇ 'ਯੂਥ ਫੈਸਟੀਵਲ' ਵਿਚ ਖੇਡਿਆ ਅਤੇ ਪਹਿਲੇ ਦਰਜੇ ਦਾ ਇਨਾਮ ਜਿੱਤਿਆ। ਹਰਿਆਣਾ ਵਿਚ ਇਸ ਨਾਟਕ ਦੇ ਹੋਰ ਸ਼ੋ ਵੀ ਪ੍ਰਸਤੁਤ ਕੀਤੇ ਗਏ। ਪ੍ਰੋ. ਹਿੰਮਤ ਸਿੰਘ ਸੋਢੀ ਦੀ ਸਪੁੱਤਰੀ ਸ਼ੈਲੀ ਨੇ, ਇਨ੍ਹਾਂ ਪੇਸ਼ਕਾਰੀਆਂ ਵਿਚ, 'ਔਰਤ' ਦੀ ਯਾਦਗਾਰੀ ਭੂਮਿਕਾ ਅਦਾ ਕੀਤੀ।

**1.2** ਭਾਰਤ ਦੇ ਨਾਮਵਰ ਰੰਗਕਰਮੀਂ ਕੀਰਤੀ ਕਿਰਪਾਲ ਨੇ, ਮੇਰੇ ਪਹਿਲੇ ਕਾਵਿਨਾਟਕ : 'ਬੀਮਾਰ ਸਦੀ' ਦਾ, ਇਕ ਵਾਰੀ ਫਿਰ, 6 ਸਤੰਬਰ, 2015 ਨੂੰ, ਵਿਰਸਾ ਵਿਹਾਰ, ਅੰਮ੍ਰਿਤਸਰ (ਭਾਰਤ) ਵਿਖੇ, ਸ਼ਾਨਦਾਰ ਮੰਚਨ ਕੀਤਾ। ਇੱਕੀਵੀਂ ਸਦੀ ਵਿਚ, ਇਸ ਕਾਵਿਨਾਟਕ ਦੀ ਇਹ ਪਹਿਲੀ ਪੇਸ਼ਕਾਰੀ ਸੀ।

## 2. ਚੌਕ ਨਾਟਕ (The Play at the Cross Roads-1984)

ਡਾ. ਸੁਰਜੀਤ ਸਿੰਘ ਸੇਠੀ ਨੇ 28 ਤੇ 29 ਮਈ, 1986 ਨੂੰ ਮੁੰਬਈ ਵਿਚ ਇਸ ਨਾਟਕ ਦੇ ਦੋ ਸ਼ੋ ਪ੍ਰਸਤੁਤ ਕੀਤੇ ਅਤੇ ਬਾਅਦ ਵਿਚ ਗੋਆ ਵਿਚ ਵੀ ਖੇਡਿਆ। 1987 ਵਿਚ, ਇਹ ਨਾਟਕ, ਆਯੁਰਵੈਦਿਕ ਕਾਲਜ, ਪਟਿਆਲਾ ਦੇ ਵਿਦਿਆਰਥੀਆਂ ਵਲੋਂ, ਯੁਵਕ ਮੇਲੇ ਵਿਚ ਖੇਡਿਆ ਗਿਆ ਤੇ ਜੇਤੂ ਰਿਹਾ। ਬਾਅਦ ਵਿਚ, ਸੁਭਾਸ਼ ਪੁਰੀ ਨੇ ਇਸ ਕਾਵਿ-ਨਾਟਕ ਦੇ ਕਈ ਸ਼ੋ ਪ੍ਰਸਤੁਤ ਕੀਤੇ। ਡਾ. ਕਮਲੇਸ਼ ਉੱਪਲ ਦੀ ਟਿੱਪਣੀ ਅਨੁਸਾਰ 'ਚੌਕ ਨਾਟਕ', ਸੁਭਾਸ਼ ਪੁਰੀ ਦੇ ਨਿਰਦੇਸ਼ਨ ਹੇਠ ਸਟੇਜ ਕੀਤਾ ਗਿਆ ਸੀ।

**2.1** ਭਾਰਤ ਦੇ ਨਾਮਵਰ ਰੰਗਕਰਮੀਂ ਕੇਵਲ ਧਾਲੀਵਾਲ ਨੇ, ਮੇਰੇ ਕਾਵਿਨਾਟਕ 'ਚੌਕ ਨਾਟਕ' ਦਾ, 1 ਜੁਲਾਈ, 2019 ਨੂੰ, ਵਿਰਸਾ ਵਿਹਾਰ,



ਅੰਮ੍ਰਿਤਸਰ (ਭਾਰਤ) ਵਿਖੇ, ਮਿਸਾਲੀ ਮੰਚਨ ਕੀਤਾ। 21ਵੀਂ ਸਦੀ ਵਿਚ, ਇਸ ਕਾਵਿਨਾਟਕ ਦੀ, ਇਹ ਪਹਿਲੀ ਪੇਸ਼ਕਾਰੀ ਸੀ।

## 3. ਰੂਹ ਪੰਜਾਬ ਦੀ (The Soul of the Punjab - 1984)

ਗੁਰਸ਼ਰਨ ਸਿੰਘ ਨੇ, ਆਪਣੇ ਨਿਰਦੇਸ਼ਨ ਹੇਠ 'ਅੰਮ੍ਰਿਤਸਰ ਕਲਾ ਕੇਂਦਰ' ਵਲੋਂ, ਪੰਜਾਬੀ ਅਕਾਦਮੀ, ਦਿੱਲੀ ਦੁਆਰਾ ਆਯੋਜਤ ਨਾਟਕ ਮੇਲੇ ਵਿਚ, ਇਹ ਗੀਤ-ਨਾਟਕ 26 ਸਤੰਬਰ, 1987 ਨੂੰ ਨਵੀਂ ਦਿੱਲੀ ਵਿਚ ਮੰਚਤ ਕੀਤਾ। ਇਸ ਤੋਂ ਪਹਿਲਾਂ ਤੇ ਇਸ ਤੋਂ ਬਾਅਦ ਵੀ ਗੁਰਸ਼ਰਨ ਸਿੰਘ ਤੇ ਕੇਵਲ ਧਾਲੀਵਾਲ ਨੇ ਇਸ ਗੀਤ-ਨਾਟਕ ਦੇ ਕਈ ਸ਼ੋ, ਪੰਜਾਬ ਦੇ ਸ਼ਹਿਰਾਂ ਤੇ ਪਿੰਡਾਂ ਵਿਚ ਪੇਸ਼ ਕੀਤੇ। 1988 ਵਿਚ, ਇਹ ਗੀਤ-ਨਾਟਕ, ਸੁਭਾਸ਼ ਪੁਰੀ ਦੇ ਨਿਰਦੇਸ਼ਨ ਹੇਠ, ਯੁਵਕ ਮੇਲੇ ਵਿਚ ਖੇਡਿਆ ਗਿਆ ਤੇ ਜੇਤੂ ਰਿਹਾ। ਸੁਭਾਸ਼ ਪੁਰੀ ਨੇ ਹੀ ਇਸ ਗੀਤ-ਨਾਟਕ ਦੇ ਕਈ ਹੋਰ ਸ਼ੋ ਪੇਸ਼ ਕੀਤੇ। ਇਸ ਗੀਤ-ਨਾਟਕ ਦੀ ਲੋਕ ਸੰਪਰਕ ਵਿਭਾਗ (ਪੰਜਾਬ) ਨੇ ਵੀਡੀਓ ਫਿਲਮ ਵੀ ਬਣਾਈ। ਡਾ. ਮਨਜੀਤਪਾਲ ਕੌਰ ਨੇ, 2 ਫਰਵਰੀ, 1995 ਨੂੰ, ਇਸ ਗੀਤ-ਨਾਟਕ ਦਾ, 'ਪੰਜਾਬ ਆਰਟਸ ਕੌਂਸਲ', ਚੰਡੀਗੜ੍ਹ ਦੇ ਮੰਚ ਉੱਤੇ, ਇਕ ਹੋਰ ਸ਼ੋ ਪ੍ਰਸਤੁਤ ਕੀਤਾ।

## 4. ਸਿਫ਼ਰ ਨਾਟਕ (The Zero Play - 1987)

ਇਹ ਕਾਵਿ-ਨਾਟਕ, ਸੁਭਾਸ਼ ਪੁਰੀ ਦੇ ਨਿਰਦੇਸ਼ਨ ਹੇਠ, 1987 ਤੇ 1988 ਵਿਚ ਕਈ ਵਾਰ ਮੰਚਤ ਕੀਤਾ ਗਿਆ। ਡਾ. ਕਮਲੇਸ਼ ਉੱਪਲ ਦੀ ਟਿਪਣੀ ਅਨੁਸਾਰ 'ਸਿਫ਼ਰ ਨਾਟਕ', ਸੁਭਾਸ਼ ਪੁਰੀ ਦੇ ਨਿਰਦੇਸ਼ਨ ਹੇਠ ਮੰਚਤ ਕੀਤਾ ਗਿਆ ਸੀ।

**4.1** ਕੇਵਲ ਧਾਲੀਵਾਲ ਨੇ, ਮੇਰੇ ਕਾਵਿਨਾਟਕ : 'ਸਿਫਰ ਨਾਟਕ' ਦਾ, 1 ਜੁਲਾਈ, 2019 ਨੂੰ, ਵਿਰਸਾ ਵਿਹਾਰ, ਅੰਮ੍ਰਿਤਸਰ (ਭਾਰਤ) ਵਿਖੇ, ਸ਼ਾਨਦਾਰ ਮੰਚਨ ਕੀਤਾ। 21ਵੀਂ ਸਦੀ ਵਿਚ, ਇਸ ਕਾਵਿਨਾਟਕ ਦੀ, ਇਹ ਪਹਿਲੀ ਪੇ ਸ਼ਕਾਰੀ ਸੀ।

## 5. ਮੱਕੜੀ ਨਾਟਕ (The Spider Play - 1989)

ਇਹ ਕਾਵਿ-ਨਾਟਕ, ਅਜਮੇਰ ਸਿੰਘ ਔਲਖ ਨੇ 12 ਨਵੰਬਰ, 1989 ਨੂੰ ਮਾਨਸਾ, 14 ਨਵੰਬਰ 1989 ਨੂੰ ਲੰਬੀ ਅਤੇ 15 ਨਵੰਬਰ, 1989 ਨੂੰ ਸਰਦੂਲ ਗੜ੍ਹ ਵਿਚ ਖੇਡਿਆ। ਲੰਬੀ ਵਾਲੀ ਪੇਸ਼ਕਾਰੀ ਦਾ 6000 ਦੇ ਕਰੀਬ ਦਰਸ਼ਕਾਂ ਨੇ ਆਨੰਦ ਮਾਣਿਆ। ਇਹ ਕਾਵਿ-ਨਾਟਕ, 1990 ਵਿਚ "ਤਿੰਨ ਨਾਟਕ"

ਪੁਸਤਕ ਵਿਚ ਛਪਣ ਤੋਂ ਪਹਿਲਾਂ ਹੀ, ਹੱਥ-ਲਿਖਤ ਸਕ੍ਰਿਪਟ (ਖਰੜੇ) ਤੋਂ, 1989 ਵਿਚ, ਖੇਡਿਆ ਗਿਆ। "ਮੱਕੜੀ ਨਾਟਕ", ਮੰਚਨ-ਤਸਵੀਰਾਂ ਅਤੇ ਮੰਚਨ-ਵੇਰਵੇ ਸਮੇਤ, "ਤਿੰਨ ਨਾਟਕ" ਦੇ 1990 ਵਿਚ ਛਪੇ ਪਹਿਲੇ ਐਡੀਸ਼ਨ ਵਿਚ ਛਪਿਆ।

### 6. ਪਛਾਣ ਨਾਟਕ (The Identity Play - 1990)

ਡਾ. ਮਨਜੀਤਪਾਲ ਕੌਰ ਦੇ ਨਿਰਦੇਸ਼ਨ ਹੇਠ, ਇਹ ਕਾਵਿ-ਨਾਟਕ, 6 ਅਪ੍ਰੈਲ, 1993 ਨੂੰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਵਿਚ ਮੰਚਤ ਕੀਤਾ ਗਿਆ।

### 7. ਮਨ ਦੇ ਹਾਣੀ (The Mind Mates - 2005)

ਡਾ. ਸਾਹਿਬ ਸਿੰਘ (ਹੀਰ) ਦੇ ਨਿਰਦੇਸ਼ਨ ਹੇਠ, ਇਸ ਕਾਵਿ-ਨਾਟਕ ਦੇ, ਹੁਣ ਤਕ, ਸੱਤ ਸ਼ੋ ਪ੍ਰਸਤੁਤ ਕੀਤੇ ਜਾ ਚੁੱਕੇ ਹਨ। 3 ਦਸੰਬਰ, 2008 ਨੂੰ ਚੰਡੀਗੜ੍ਹ, 30 ਜਨਵਰੀ, 2009 ਨੂੰ ਬਠਿੰਡਾ, 31 ਜਨਵਰੀ, 2009 ਨੂੰ ਮੁੱਲਾਂਪੁਰ (ਦਾਖਾ), 20 ਫਰਵਰੀ, 2009 ਨੂੰ ਸ੍ਰੀ ਰਾਮ ਸੈਂਟਰ, ਦਿੱਲੀ, 4 ਮਾਰਚ, 2009 ਨੂੰ ਚੰਡੀਗੜ੍ਹ, 9 ਅਕਤੂਬਰ, 2009 ਨੂੰ ਅੰਮ੍ਰਿਤਸਰ ਅਤੇ 22 ਅਕਤੂਬਰ, 2009 ਨੂੰ ਫਿਰ ਇਹ ਕਾਵਿ-ਨਾਟਕ ਅੰਮ੍ਰਿਤਸਰ ਵਿਚ ਮੰਚਤ ਕੀਤਾ ਗਿਆ।

### 8. ਮਖੌਟੇ ਤੇ ਹਾਦਸੇ (The Masks and the Accidents - 2008)

ਕੇਵਲ ਧਾਲੀਵਾਲ ਦੇ ਨਿਰਦੇਸ਼ਨ ਹੇਠ, ਇਸ ਕਾਵਿ-ਨਾਟਕ ਦਾ ਮੰਚਨ, 'ਨੈਸ਼ਨਲ ਸਕੂਲ ਆਫ ਡਰਾਮਾ' (ਦਿੱਲੀ) ਅਤੇ 'ਵਿਰਸਾ ਵਿਹਾਰ' (ਅੰਮ੍ਰਿਤਸਰ) ਦੇ ਸਹਿਯੋਗ ਨਾਲ, 1 ਜੁਲਾਈ, 2009 ਨੂੰ, 'ਕਰਤਾਰ ਸਿੰਘ ਦੁੱਗਲ ਆਡੀਟੋਰੀਅਮ', ਅੰਮ੍ਰਿਤਸਰ ਵਿਚ ਕੀਤਾ ਗਿਆ।

### 9. ਚੱਕ੍ਰਵਯੂਹ ਤੇ ਪਿਰਾਮਿਡ (The Chakravyuh and the Pyramid - 2010)

ਇਹ ਕਾਵਿ-ਨਾਟਕ, ਕੇਵਲ ਧਾਲੀਵਾਲ ਦੇ ਨਿਰਦੇਸ਼ਨ ਹੇਠ, 'ਨੈਸ਼ਨਲ ਸਕੂਲ ਆਫ ਡਰਾਮਾ' (ਦਿੱਲੀ) ਅਤੇ 'ਵਿਰਸਾ ਵਿਹਾਰ' (ਅੰਮ੍ਰਿਤਸਰ) ਦੇ ਸਹਿਯੋਗ ਨਾਲ 5 ਜੁਲਾਈ, 2012 ਨੂੰ 'ਕਰਤਾਰ ਸਿੰਘ ਦੁੱਗਲ ਆਡੀਟੋਰੀਅਮ', ਅੰਮ੍ਰਿਤਸਰ ਵਿਚ ਖੇਡਿਆ ਗਿਆ।



### 10. ਅੱਧੀ ਰਾਤ ਦੁਪਹਿਰ (Noon at Midnight - 1983)

ਇਸ ਕਾਵਿ-ਨਾਟਕ ਨੂੰ ਨਿਰਦੇਸ਼ਕ ਕੇਵਲ ਧਾਲੀਵਾਲ ਨੇ 'ਵਿਰਸਾ ਵਿਹਾਰ' (ਅੰਮ੍ਰਿਤਸਰ) ਦੇ ਸਹਿਯੋਗ ਨਾਲ, 4 ਜੁਲਾਈ, 2013 ਨੂੰ, 'ਕਰਤਾਰ ਸਿੰਘ ਦੁੱਗਲ ਆਡੀਟੋਰੀਅਮ' ਅੰਮ੍ਰਿਤਸਰ ਵਿਚ ਪ੍ਰਸਤੁਤ ਕੀਤਾ।

### 11. ਰੁਕੇ ਹੋਏ ਯਥਾਰਥ (The Frozen Realities - 1980)

ਇਸ ਕਾਵਿ-ਨਾਟਕ ਨੂੰ ਨਿਰਦੇਸ਼ਕ ਕੇਵਲ ਧਾਲੀਵਾਲ ਨੇ 'ਵਿਰਸਾ ਵਿਹਾਰ' (ਅੰਮ੍ਰਿਤਸਰ) ਦੇ ਸਹਿਯੋਗ ਨਾਲ, 4 ਜੁਲਾਈ, 2013 ਨੂੰ 'ਕਰਤਾਰ ਸਿੰਘ ਦੁੱਗਲ ਆਡੀਟੋਰੀਅਮ', ਅੰਮ੍ਰਿਤਸਰ ਵਿਚ ਮੰਚਤ ਕੀਤਾ।

### 12. ਹੋਂਦ ਨਿਹੋਂਦ (Being and Nothingness - 2016)

"ਹੋਂਦ ਨਿਹੋਂਦ", 2 ਜੁਲਾਈ, 2016 ਨੂੰ 'ਮੰਚ-ਰੰਗਮੰਚ' (ਅੰਮ੍ਰਿਤਸਰ) ਦੇ ਕਲਾਕਾਰਾਂ ਵਲੋਂ, ਨਾਮਵਰ ਰੰਗਕਰਮੀ ਕੇਵਲ ਧਾਲੀਵਾਲ ਦੇ ਨਿਰਦੇਸ਼ਨ ਹੇਠ, 'ਵਿਰਸਾ ਵਿਹਾਰ', ਅੰਮ੍ਰਿਤਸਰ (ਭਾਰਤ) ਵਿਖੇ ਮੰਚਤ ਕੀਤਾ ਗਿਆ।

### 13. ਭਰਮ-ਜਲ (Illusion - 2017)

"ਭਰਮ-ਜਲ", ਸੁਪ੍ਰਸਿੱਧ ਰੰਗਕਰਮੀ ਕੇਵਲ ਧਾਲੀਵਾਲ ਦੇ ਨਿਰਦੇਸ਼ਨ ਹੇਠ, 14ਵੇਂ ਪੰਜਾਬੀ ਥੀਏਟਰ ਫੈਸਟੀਵਲ ਵਿੱਚ, "ਮੰਚ ਰੰਗਮੰਚ (ਅੰਮ੍ਰਿਤਸਰ)" ਦੇ ਕਲਾਕਾਰਾਂ ਵਲੋਂ, 1 ਜੁਲਾਈ, 2017 ਨੂੰ, ਵਿਰਸਾ ਵਿਹਾਰ, ਅੰਮ੍ਰਿਤਸਰ (ਭਾਰਤ) ਵਿਖੇ ਮੰਚਿਤ ਕੀਤਾ ਗਿਆ।

### 14. ਆਪੋ ਆਪਣੇ ਦਰਿਆ (My River, My Existence - 2015)

"ਆਪੋ ਆਪਣੇ ਦਰਿਆ", ਨਾਮਵਰ ਰੰਗਕਰਮੀ ਕੇਵਲ ਧਾਲੀਵਾਲ ਦੇ ਨਿਰਦੇਸ਼ਨ ਹੇਠ, 14ਵੇਂ ਪੰਜਾਬੀ ਥੀਏਟਰ ਫੈਸਟੀਵਲ ਵਿੱਚ, "ਮੰਚ ਰੰਗਮੰਚ (ਅੰਮ੍ਰਿਤਸਰ)" ਦੇ ਕਲਾਕਾਰਾਂ ਵਲੋਂ, 3 ਜੁਲਾਈ, 2017 ਨੂੰ ਵਿਰਸਾ ਵਿਹਾਰ, ਅੰਮ੍ਰਿਤਸਰ (ਭਾਰਤ) ਵਿਖੇ ਖੇਡਿਆ ਗਿਆ।

### 15. ਦਰ ਦੀਵਾਰਾਂ (Doors & Walls - 1981)

ਨਾਮਵਰ ਰੰਗਕਰਮੀ ਕੇਵਲ ਧਾਲੀਵਾਲ ਦੇ ਨਿਰਦੇਸ਼ਨ ਹੇਠ, "12ਵੇਂ ਪੰਜਾਬੀ ਰੰਗਮੰਚ ਉਤਸਵ" ਵਿਚ, 'ਮੰਚ ਰੰਗਮੰਚ' ਦੇ ਕਲਾਕਾਰਾਂ ਵੱਲੋਂ, ਜੁਲਾਈ 1, 2018 ਨੂੰ, ਵਿਰਸਾ ਵਿਹਾਰ, ਅੰਮ੍ਰਿਤਸਰ (ਭਾਰਤ) ਵਿਖੇ ਖੇਡਿਆ ਗਿਆ।

## 16. ਸਿਆਸੀ ਦੰਦ-ਕਥਾ (Political Gossip - 2017)

ਨਾਮਵਰ ਰੰਗਕਰਮੀ ਕੇਵਲ ਧਾਲੀਵਾਲ ਦੇ ਨਿਰਦੇਸ਼ਨ ਹੇਠ, "12ਵੇਂ ਪੰਜਾਬੀ ਰੰਗਮੰਚ ਉਤਸਵ" ਵਿਚ, 'ਮੰਚ ਰੰਗਮੰਚ' ਦੇ ਕਲਾਕਾਰਾਂ ਵੱਲੋਂ, ਜੁਲਾਈ 1, 2018 ਨੂੰ, ਵਿਰਸਾ ਵਿਹਾਰ, ਅੰਮ੍ਰਿਤਸਰ (ਭਾਰਤ) ਵਿਖੇ ਖੇਡਿਆ ਗਿਆ।



# ਮੇਰੇ ਕਾਵਿਨਾਟਕਾਂ ਦੇ ਮੰਚਨ ਬਾਰੇ ਹਵਾਲੇ ਤੇ ਟਿੱਪਣੀਆਂ

## "ਆਖ ਦਮੋਦਰ ਮੈਂ ਅੱਖੀਂ ਡਿੱਠਾ" : "ਆਪੋ ਆਪਣੇ ਦਰਿਆ" ਦਾ ਵਿਲੱਖਣ ਮੰਚਨ

ਨਾਮਵਰ ਰੰਗਕਰਮੀ ਕੇਵਲ ਧਾਲੀਵਾਲ ਦੇ ਨਿਰਦੇਸ਼ਨ ਹੇਠ, 'ਮੰਚ-ਰੰਗਮੰਚ' ਦੇ ਕਲਾਕਾਰਾਂ ਨੇ, ਰਵਿੰਦਰ ਰਵੀ ਦੇ ਕਾਵਿ-ਨਾਟਕ "ਆਪੋ ਆਪਣੇ ਦਰਿਆ" ਦੀ ਇਕ ਵਿਲੱਖਣ ਤੇ ਸਫਲ ਪੇਸ਼ਕਾਰੀ, 3 ਜੁਲਾਈ, 2017 ਨੂੰ, ਕਰਤਾਰ ਸਿੰਘ ਦੁੱਗਲ ਆਡੀਟੋਰੀਅਮ, ਵਿਰਸਾ ਵਿਹਾਰ, ਅੰਮ੍ਰਿਤਸਰ ਵਿਖੇ ਪ੍ਰਸਤੁਤ ਕੀਤੀ।

ਆਧੁਨਿਕ ਮੰਚਨ-ਵਿਧੀ, ਕਲਪਨਾਸ਼ੀਲ ਦਰਸ਼ਨੀ ਪ੍ਰਭਾਵ, ਅਰਥਪੂਰਨ ਮੰਚ-ਸੱਜਾ, ਯੋਗ ਵੇਸ਼ਭੂਸ਼ਾ ਅਤੇ ਪ੍ਰਭਾਵਸ਼ਾਲੀ ਸੰਗੀਤ ਤੇ ਗਾਇਕੀ ਇਸ ਵਿਲੱਖਣ ਪੇਸ਼ਕਾਰੀ ਦੇ ਵਿਸ਼ੇਸ਼ ਗੁਣ ਸਨ। ਅਦਾਕਾਰਾਂ ਦੀ ਮੰਝੀ ਹੋਈ ਅਦਾਕਾਰੀ, ਯੋਗ ਮੁੱਖ-ਪ੍ਰਭਾਵ ਅਤੇ ਅਰਥਪੂਰਨ ਕਾਰਜ ਨੇ ਇਸ ਪੇਸ਼ਕਾਰੀ ਨੂੰ ਲਜਵਾਬ ਬਣਾ ਦਿੱਤਾ।

ਇਸ ਕਾਵਿ-ਨਾਟਕ ਵਿੱਚ ਰਵਿੰਦਰ ਰਵੀ ਨੇ ਅਸਤਿਤਵਵਾਦੀ ਦਰਸ਼ਨ ਦੇ, ਅਜੋਕੇ ਯੁੱਗ ਵਿੱਚ ਵਿਕਸਿਤ ਹੋਣ ਦੀ ਪ੍ਰਕਿਰਿਆ ਨੂੰ, ਸਮਕਾਲੀ ਸਰੋਕਾਰਾਂ ਦੇ ਪ੍ਰਸੰਗ ਵਿੱਚ, ਬੜੇ ਹੀ ਪ੍ਰਭਾਵਸ਼ਾਲੀ ਅਤੇ ਪ੍ਰਤੀਕਾਤਮਕ ਢੰਗ ਨਾਲ ਸਿਰਜ ਕੇ, ਵਿਸ਼ਵ ਯਥਾਰਥ ਦਾ ਰੂਪ ਦਿੱਤਾ ਹੈ। ਅਜੋਕੇ ਜੀਵਨ ਦੇ ਸਵੈ-ਕੇਂਦਰਿਤ ਵਿਅਕਤੀ ਦੀ ਤਸਵੀਰ ਉਸ ਨੇ ਹੇਠ ਲਿਖੇ ਸ਼ਬਦਾਂ ਵਿੱਚ ਪੇਸ਼ ਕੀਤੀ ਹੈ :

ਪੱਤਾ, ਪੱਤਾ,
ਬਿਰਖ ਪਾਣੀਏਂ ਕਿਰੇ ਪਿਆ
ਹਰ ਪੱਤਰ ਦਾ
ਆਪੋ ਆਪਣਾ ਹੈ ਦਰਿਆ

'ਸਮੇਂ ਦਾ ਦਰਿਆ ਨਿਰੰਤਰ ਵਹਿ ਰਿਹਾ ਹੈ। ਇਸ ਦੇ ਵਹਿਣਾਂ ਵਿੱਚ, ਕੱਲੇ ਕੱਲੇ, ਪੱਤਰ ਤੈਰ ਰਹੇ ਹਨ। ਇਨ੍ਹਾਂ ਪੱਤਰਾਂ ਦੇ ਆਪੋ ਆਪਣੇ ਦਰਿਆ

ਹਨ। ਨਿੱਕੇ ਜਾਂ ਵੱਡੇ, ਆਪੋ ਆਪਣੇ ਆਕਾਰ ਹਨ, ਦਾਇਰੇ ਹਨ। ਇਹ ਪੱਤਰ ਇਕ ਦੂਜੇ ਤੋਂ ਨਿਵੇਕਲੇ, ਅਲੱਗ ਥਲੱਗ ਅਤੇ ਟੁੱਟੇ ਹੋਏ ਪ੍ਰਤੀਤ ਹੋਣ ਦੇ ਬਾਵਜੂਦ ਵੀ, ਸਮੇਂ ਦੇ ਅਜੋਕੇ ਵਹਿਣ ਦੀ ਸਾਂਝ ਵਿੱਚ ਬੱਝੇ ਹੋਏ ਹਨ। ਇਹ ਕਾਵਿ-ਨਾਟਕ ਇਨ੍ਹਾਂ ਨਿਵੇਕਲੇ ਪੱਤਰਾਂ ਦੇ ਅਸਤਿਤਵੀ ਸਰੋਕਾਰਾਂ ਦੀ ਹੀ ਇਕ ਨਿਵੇਕਲੀ ਪੇਸ਼ਕਾਰੀ ਹੈ।'

ਅੱਜ ਦੇ ਵਿਅਕਤੀਆਂ ਦੇ ਅਸਤਿਤਵ ਇਕ ਦੂਜੇ ਨੂੰ ਨਿਕਾਰਦੇ ਹੋਏ ਵੀ, ਸਵੀਕਾਰਦੇ ਜਾਪਦੇ ਅਤੇ ਇੰਜ ਇਕ ਸਹਿ-ਹੋਂਦ ਦੀ ਸਥਿਤੀ ਵਿੱਚ ਵਿਚਰ ਰਹੇ ਹਨ। ਅਜੋਕੇ ਸਮੇਂ ਵਿੱਚ ਸਹਿ-ਹੋਂਦਵਾਦ ਦੀ ਇਹ ਇਕ ਹਾਸ-ਵਿਅੰਗ ਵਾਲੀ ਸਥਿਤੀ ਹੈ। ਇਸ ਕਾਵਿ-ਨਾਟਕ ਦੀ ਥੀਮਕ ਸੰਰਚਨਾ ਬੜੀ ਜਟਿਲ ਹੈ। ਉਸ ਕਾਵਿ-ਨਾਟਕ ਵਿੱਚ ਖਿਆਲਾਂ ਦੀ ਉਡਾਰੀ ਦੁਆਰਾ ਮਾਨਵੀ ਰਿਸ਼ਤੇ ਨਾਤੇ ਅਤੇ ਜ਼ਿੰਦਗੀ ਦੀ ਸੱਚਾਈ ਨੂੰ ਪੇਸ਼ ਕੀਤਾ ਗਿਆ ਹੈ। ਇਹ ਨਾਟਕ ਸਮਾਜਕ ਰਿਸ਼ਤਿਆਂ ਦੇ ਅੰਤਰ-ਵਿਰੋਧ ਦੀ ਅੰਤਰਕਿਰਿਆ ਨੂੰ ਬਹੁਤ ਹੀ ਗਹਿਰਾਈ ਵਿੱਚ ਪੇਸ਼ ਕਰਦਾ ਹੈ। ਇਸ ਵਿੱਚ ਜਿੱਥੇ ਸਾਡੇ ਰਾਜਸੀ ਤੇ ਸਮਾਜਕ ਪ੍ਰਬੰਧ ਦੀਆਂ ਭ੍ਰਸ਼ਟਾਚਾਰੀ ਰੁਚੀਆਂ ਅਤੇ ਹੋਰ ਕੁਰੀਤੀਆਂ ਨੂੰ ਪ੍ਰਗਟ ਕੀਤਾ ਗਿਆ ਹੈ, ਉੱਥੇ ਪੀੜ੍ਹੀ-ਪਾੜੇ, ਕਾਲੇ ਬਾਜ਼ਾਰ, ਟੱਬਰੀਕਰਨ, ਨਸ਼ਿਆਂ ਦੇ ਪਰਸਾਰ, ਰਿਸ਼ਤਿਆਂ ਦੇ ਮਸ਼ੀਨੀਕਰਨ, ਤਸਕਰੀ ਅਤੇ ਬੁਢੇਪੇ ਦੀਆਂ ਸਮੱਸਿਆਵਾਂ ਉੱਤੇ ਵੀ ਟਿੱਪਣੀ ਕੀਤੀ ਗਈ ਹੈ। ਅਜੋਕੇ ਜੀਵਨ ਦੀ ਮਖੌਟਾਧਾਰੀ ਪ੍ਰਕਿਰਤੀ ਨੂੰ ਇਹ ਨਾਟਕ ਹੇਠ ਲਿਖੇ ਸ਼ਬਦਾਂ ਵਿੱਚ ਪੇਸ਼ ਕਰਦਾ ਹੈ :

ਟੁੱਟੇ ਚਿਹਰਿਆਂ ਦੀ ਇਹ ਵਿਥਿਆ,
ਸਾਲਮ ਚਿਹਰਾ ਨਜ਼ਰ ਨਾ ਆਵੇ।
ਇਕ ਚਿਹਰੇ ਦੇ ਕਈ ਮਖੌਟੇ,
ਕੋਈ ਵਿਖਾਵੇ, ਕੋਈ ਛੁਪਾਵੇ।
ਅੰਧਕਾਰ ਦੀ ਨ੍ਹੇਰੀ ਝੁੱਲੇ,
ਚਿੰਤਨ ਤੂੜੀ ਵਾਂਗ ਖਿੰਡਾਵੇ।

ਕੇਵਲ ਧਾਲੀਵਾਲ ਅਤੇ ਉਸ ਦੇ ਕਲਾਕਾਰਾਂ ਨੇ ਚਿੰਤਨ ਦੀ ਗਹਿਰਾਈ ਨੂੰ, ਆਧੁਨਿਕ ਤਕਨੀਕ ਦੀਆਂ ਬਾਰੀਕੀਆਂ ਨਾਲ, ਇਸ ਨਾਟਕ ਦੇ ਮੰਚਨ ਲਈ ਬੜੀ ਯੋਗਤਾ ਨਾਲ ਵਰਤਿਆ ਹੈ। ਇਸ ਪੇਸ਼ਕਾਰੀ ਵਿੱਚ ਰੌਸ਼ਨੀ ਤੇ ਧੁਨੀ ਪ੍ਰਭਾਵਾਂ ਦੀ ਵਰਤੋਂ ਵੀ ਬੜੀ ਪ੍ਰਬੀਨਤਾ ਨਾਲ ਕੀਤੀ ਗਈ ਹੈ। ਦਰਸ਼ਕਾਂ ਨੇ ਇਸ ਪੇਸ਼ਕਾਰੀ ਦਾ ਤਾੜੀਆਂ ਨਾਲ ਸਵਾਗਤ ਕੀਤਾ।

ਕਾਵਿ-ਨਾਟਕ ਦੇ ਖੇਤਰ ਵਿੱਚ ਰਵਿੰਦਰ ਰਵੀ ਅਤੇ ਕਾਵਿ-ਨਾਟਕ-ਮੰਚਨ



ਦੇ ਖੇਤਰ ਵਿੱਚ ਕੇਵਲ ਧਾਲੀਵਾਲ ਦਾ ਕੋਈ ਸਾਨੀ ਨਹੀਂ। ਜੇ ਇਕ ਰਚਨਾਤਮਕ ਚੁਣੌਤੀ ਲੈ ਕੇ ਆਉਂਦਾ ਹੈ ਤਾਂ ਦੂਜਾ ਉਸਦੀ ਮੰਚਕੀ ਪੂਰਤੀ ਬਣ ਜਾਂਦਾ ਹੈ। ਇਹ ਦੋਵੇਂ ਆਪੋ ਆਪਣੇ ਖੇਤਰ ਦੇ ਵਿਸ਼ੇਸ਼ਗ ਹਨ।

**-ਬੀਰ ਇੰਦਰ ਪਾਲ ਸਿੰਘ**
ਪੀ.ਐਚ.ਡੀ. ਖੋਜਾਰਥੀ,
ਗ.ਨ.ਦ. ਯੂਨੀਵਰਸਿਟੀ, ਅੰਮ੍ਰਿਤਸਰ, ਪੰਜਾਬ, ਭਾਰਤ
4 ਜੁਲਾਈ, 2017 ਨੂੰ 'ਫੇਸ ਬੁੱਕ' ਉੱਤੇ ਪੋਸਟਡ

## ਆਖ ਦਮੋਦਰ ਮੈਂ ਅੱਖੀਂ ਡਿੱਠਾ :
## "ਭਰਮ-ਜਲ" ਦੀ ਲਾਜਵਾਬ ਪੇਸ਼ਕਾਰੀ

'ਭਰਮ-ਜਲ' ਕਾਵਿ-ਨਾਟਕ 1 ਜੁਲਾਈ, 2017 ਨੂੰ, ਨਾਮਵਰ ਰੰਗਕਰਮੀ ਕੇਵਲ ਧਾਲੀਵਾਲ ਦੇ ਨਿਰਦੇਸ਼ਨ ਹੇਠ 'ਮੰਚ-ਰੰਗਮੰਚ' ਦੇ ਕਲਾਕਾਰਾਂ ਵਲੋਂ, 'ਵਿਰਸਾ ਵਿਹਾਰ' ਅੰਮ੍ਰਿਤਸਰ ਦੇ ਕਰਤਾਰ ਸਿੰਘ ਦੁੱਗਲ ਆਡੀਟੋਰੀਅਮ ਵਿੱਚ ਮੰਚਿਤ ਕੀਤਾ ਗਿਆ। ਇਹ ਇਕ ਲਾਜਵਾਬ ਪੇਸ਼ਕਾਰੀ ਸੀ, ਜਿਸ ਵਿੱਚ ਆਧੁਨਿਕ ਮੰਚਨ-ਵਿਧੀਆਂ ਤੇ ਤਕਨੀਕ ਦਾ ਖੁੱਲ੍ਹ ਕੇ ਪ੍ਰਯੋਗ ਕੀਤਾ ਗਿਆ ਸੀ।

ਇਸ 5 ਰੋਜ਼ਾ "14ਵੇਂ ਪੰਜਾਬੀ ਥੀਏਟਰ ਫੈਸਟੀਵਲ" ਨੂੰ ਵੇਖਣ ਲਈ ਦਰਸ਼ਕਾਂ ਵਿੱਚ ਏਨਾ ਉਤਸ਼ਾਹ ਸੀ ਕਿ ਇਸ ਦੇ ਸ਼ੁਰੂ ਹੋਣ ਤੋਂ ਅੱਧਾ ਘੰਟਾ ਪਹਿਲਾਂ ਹੀ ਆਡੀਟੋਰੀਅਮ ਖਚਾਖਚ ਭਰ ਗਿਆ ਅਤੇ ਪ੍ਰਬੰਧਕਾਂ ਨੂੰ ਹੋਰ ਕੁਰਸੀਆਂ ਲਾਉਣੀਆਂ ਪਈਆਂ।

'ਭਰਮ-ਜਲ' ਕਾਵਿ-ਨਾਟਕ ਦੁਆਰਾ ਅੱਜ ਦੇ ਭੱਜ ਦੌੜ ਵਾਲੇ ਜੀਵਨ ਦੀਆਂ ਜੱਟਿਲਤਾਵਾਂ ਨੂੰ ਬੜੀ ਖੂਬੀ ਦੇ ਨਾਲ ਪ੍ਰਸਤੁਤ ਕੀਤਾ ਗਿਆ ਹੈ। ਇਸ ਨਾਟਕ ਵਿੱਚ ਔਰਤ ਤੇ ਮਰਦ ਦੇ ਰਿਸ਼ਤੇ ਦੀਆਂ ਬਾਰੀਕੀਆਂ ਦੇ ਵਿਭਿੰਨ ਪਾਸਾਰ ਬਹੁਤ ਪ੍ਰਬੀਨਤਾ ਨਾਲ ਚਿਤਰੇ ਗਏ ਹਨ। ਰਵਿੰਦਰ ਰਵੀ ਦੇ ਕਾਵਿ-ਨਾਟਕਾਂ ਦੇ ਵਿਸ਼ੇ ਵਿਸ਼ਵ ਪੱਧਰ ਦੇ ਹਨ। ਇਨ੍ਹਾਂ ਵਿੱਚ ਪੇਸ਼ ਕੀਤੀਆਂ ਗੰਭੀਰ ਸਮੱਸਿਆਵਾਂ ਇਸ ਯੁੱਗ ਦੇ ਹਰ ਇਸਤਰੀ ਤੇ ਮਰਦ ਦੇ ਸਨਮੁਖ ਖੜ੍ਹੀਆਂ ਹਨ।

'ਭਰਮ-ਜਲ' ਕਾਵਿ-ਨਾਟਕ ਦੀ ਇਹ ਪੇਸ਼ਕਾਰੀ ਜਿੱਥੇ ਸੰਗੀਤ ਅਤੇ ਗਾਇਕੀ ਦੇ ਪੱਖੋਂ ਕਮਾਲ ਦੀ ਸੀ, ਉੱਥੇ ਯੋਗ ਅਦਾਕਾਰੀ, ਵੇਸਭੂਸ਼ਾ, ਮੰਚ-ਸੱਜਾ, ਦਰਸ਼ਨੀ ਪ੍ਰਭਾਵ, ਲਾਈਟਿੰਗ, ਰੌਸ਼ਨੀ ਪ੍ਰਭਾਵ ਅਤੇ ਆਧੁਨਿਕ ਤਕਨੀਕ ਆਦਿ ਵੀ ਇਸ ਦੀ ਵਿਲੱਖਣ ਸਫਲਤਾ ਲਈ ਮਹੱਤਵਪੂਰਨ ਸਨ।

ਇਸ ਕਾਵਿ-ਨਾਟਕ ਦੇ ਪਾਤਰਾਂ ਦਾ ਵਾਰਤਾਲਾਪੀ ਤਕਰਾਰ ਉਨ੍ਹਾਂ ਅੰਦਰਲੀਆਂ ਮਨੋਗੁੰਝਲਾਂ ਨੂੰ ਹੀ ਪ੍ਰਸਤੁਤ ਨਹੀਂ ਕਰਦਾ, ਸਗੋਂ ਇਸ ਦੇ ਨਾਟਕੀ ਕਾਰਜ ਵਿੱਚ ਵੀ ਵਾਧਾ ਕਰਦਾ ਹੈ। ਅੱਜ ਦੇ ਪਦਾਰਥਵਾਦੀ ਯੁੱਗ ਵਿੱਚ ਹਰ



ਕੋਈ ਸੁਆਰਥ ਅਤੇ ਲਾਲਚ ਦੇ ਵੱਸ ਪਿਆ ਉਪਭੋਗਤਾ ਦੀ ਵਸਤੂ ਬਣ ਗਿਆ ਹੈ। ਸਭ ਰਿਸ਼ਤੇ ਨਾਤੇ ਝੂਠ ਜਾਪਦੇ ਹਨ। ਮੈਂ ਤੇ ਮੇਰਾ ਦਾ ਸੁਰ ਹਾਵੀ ਹੈ। ਔਰਤ ਬਾਹਰਲੇ ਦੇਸ਼ ਵਿੱਚ ਜਾ ਕੇ ਨਵੀਂ ਜ਼ਿੰਦਗੀ ਜਿਊਣਾ ਚਾਹੁੰਦੀ ਹੈ ਤਾਂ ਕਿ ਆਪਣੀ ਪਿਛਲੀ ਜ਼ਿੰਦਗੀ ਉੱਤੇ ਪਰਦਾ ਪਾ ਸਕੇ।

'ਭਰਮ-ਜਲ' ਇਕ ਐਸੀ ਔਰਤ ਦੀ ਕਹਾਣੀ ਹੈ, ਜੁ ਆਪਣੀ ਜ਼ਿੰਦਗੀ ਵਿੱਚ, ਆਪੋ ਆਪਣੇ ਅਰਥ ਲੈ ਕੇ ਆਏ, 4-5 ਮਰਦਾਂ ਵਿੱਚੋਂ, ਵਾਰੋ ਵਾਰੀ, ਆਪਣੀ ਪਛਾਣ ਢੂੰਡਦੀ ਹੈ। ਇਨ੍ਹਾਂ ਮਰਦਾਂ ਵਿੱਚੋਂ ਕੋਈ ਵੀ ਮਰਦ ਉਸ ਅੰਦਰਲੀ ਔਰਤ ਦੇ ਮੇਚ ਨਹੀਂ ਆਉਂਦਾ। ਜ਼ਿੰਦਗੀ ਤੇ ਮੁਹੱਬਤ ਦੇ ਭਰਮ-ਜਲਾਂ ਵਿੱਚ ਭਟਕਦੀ, ਉਹ ਇਕੱਲ-ਕੈਦ ਵਿੱਚ ਘਿਰ ਗਈ ਹੈ। ਖਾਲੀ ਪਿਆਲਾ ਤੇ ਖਾਲੀ ਬੋਤਲ ਬਣ ਗਈ ਹੈ। ਸ਼ੀਸ਼ੇ ਸਾਹਵੇਂ ਬੈਠੀ ਉਹ ਮਹਿਸੂਸ ਕਰਦੀ ਹੈ :

ਚਿੜੀ ਵਾਂਗਰਾਂ, ਸ਼ੀਸ਼ੇ ਉੱਤੇ,
ਹੁਣ ਮੈਂ ਠੂੰਗੇ ਮਾਰਾਂ
ਅਕਸ ਕਦੇ ਮਹਿਬੂਬ ਨਾ ਬਣਦੇ,
ਸ਼ੀਸ਼ੇ ਵੀ ਦੀਵਾਰਾਂ

ਇਸ ਕਾਵਿ-ਨਾਟਕ ਦੀ ਕਵਿਤਾ ਜਿੱਥੇ ਵਿਲੱਖਣ, ਗਹਿਰੀ ਤੇ ਉੱਚ ਪਾਏ ਦੀ ਹੈ, ਉੱਥੇ ਇਸ ਵਿਚਲਾ ਨਾਟਕੀ ਕਾਰਜ ਵੀ ਭਖਵਾਂ, ਘਸਰਵਾਂ ਅਤੇ ਕਹਾਣੀ ਦੀਆਂ ਬਾਰੀਕੀਆਂ ਨੂੰ ਸਾਰਥਕ ਰੂਪ ਵਿੱਚ ਅੱਗੇ ਤੋਰਨ ਵਾਲਾ ਹੈ। ਪਾਤਰਾਂ ਦੇ ਜੱਟਿਲ ਮਨੋਵੇਗਾਂ ਨੂੰ ਇਸ ਕਾਵਿ-ਨਾਟਕ ਦੇ ਸੰਵਾਦ ਕਲਾ-ਕੁਸ਼ਲਤਾ ਸਹਿਤ ਪ੍ਰਸਤੁਤ ਕਰਦੇ ਹਨ :

ਭਰਮ-ਜਲਾਂ ਦੀ ਭਟਕਣ ਬਣ ਗਈ,
ਜੀਕੂੰ ਸਾਡਾ ਸ਼ਰਾਪ।
ਇਕ ਦੂਜੇ ਵਿੱਚ ਗੁੰਮ ਹੋ ਜਾਈਏ,
ਢੂੰਡੀਏ ਆਪਣਾ ਆਪ।
ਨਾ ਮਹਿਬੂਬ, ਨਾ ਮਿਲੀ ਸ਼ਾਂਤੀ,
ਉਲਝ ਗਏ ਰਾਹ ਸਾਰੇ।
ਆਪਣਾ ਪਿੰਜਰਾ, ਕੈਦ ਵੀ ਆਪਣੀ,
ਬੰਦ ਹਨ ਸਗਲ ਦੁਆਰੇ।
ਕੱਚੇ ਧਾਗੇ ਪੱਕੀਆਂ ਗੰਢਾਂ,
ਹੋਂਦ ਵੀ ਉਲਝੀ ਨਾਲੇ।
ਆਪਣੇ ਅੰਦਰ ਟੁੱਟ ਬਿਖਰ ਗਏ,
ਗੁੰਮ ਗਏ ਸਭ ਉਜਾਲੇ।

ਇਸ ਕਾਵਿ-ਨਾਟਕ ਦੇ ਪ੍ਰਤੀਕ, ਬਿੰਬ, ਚਿੰਨ੍ਹ, ਦ੍ਰਿਸ਼ਟਾਂਤ, ਦ੍ਰਿਸ਼-ਵਰਨਣ ਅਤੇ ਕਾਵਿ-ਉਡਾਰੀ ਆਪਣੀ ਮਿਸਾਲ ਆਪ ਹਨ :

ਤੂੰ ਅਚਾਨਕ ਮਿਲ ਗਿਆ,
ਹਵਾ 'ਚ ਫੁਲ ਖਿਲ ਗਿਆ,
ਮਹਿਕ ਦਾ ਦਰਿਆ ਸੀ ਜਿਵੇਂ ਹਰ ਤਰਫ-
ਵਜੂਦ ਮੇਰਾ,
ਡੁੱਬ ਗਿਆ ਤੇ ਭਿੱਜ ਗਿਆ।

ਚੇਤਨਾ ਨੇ ਜਿੰਨਾ ਕੁ ਤੈਨੂੰ ਜਾਣਿਆਂ,
ਮਨ ਨੇ ਜਿੰਨਾ ਕੁ ਹੈ ਪਹਿਚਾਣਿਆਂ,
ਜਾਪਦਾ ਹੈ,
ਤੇਰੀ ਮੇਰੀ ਵੇਵਲੈਂਗਥ ਇੱਕੋ ਹੀ ਹੈ।

ਮਨ ਦੇ ਹਾਣ,
ਤਨ ਦੇ ਹਾਣ।
ਤੇਰੀ ਸ਼ਾਇਰੀ,
ਮੈਂ ਪਹਿਚਾਣ।

ਇਹ ਕਾਵਿ-ਨਾਟਕ ਇਸ ਕਨਜ਼ਿਊਮਰ ਯੁੱਗ ਦੇ ਰਿਸ਼ਤਿਆਂ ਵਿੱਚ ਪਿਸ ਰਹੇ ਅਜੋਕੇ ਇਨਸਾਨ ਦੀਆਂ ਉਪਭੋਗਤਾਵਾਦੀ ਰੁਚੀਆਂ ਦੀ ਜਿਊਂਦੀ ਜਾਗਦੀ ਤਸਵੀਰ ਪੇਸ਼ ਕਰਦਾ ਹੈ। ਇਸ ਕਾਵਿ-ਨਾਟਕ ਦੀ ਇਸ ਪੇਸ਼ਕਾਰੀ ਦਾ ਦਰਸ਼ਕਾਂ ਵਲੋਂ ਤਾੜੀਆਂ ਨਾਲ ਸਵਾਗਤ ਕੀਤਾ ਗਿਆ।

**-ਬੀਰ ਇੰਦਰ ਪਾਲ ਸਿੰਘ**
ਪੀ.ਐਚ.ਡੀ. ਖੋਜਾਰਥੀ,
ਗ.ਨ.ਦ. ਯੂਨੀਵਰਸਿਟੀ, ਅੰਮ੍ਰਿਤਸਰ, ਪੰਜਾਬ, ਭਾਰਤ
(ਇਹ ਰਿਵੀਊ 2 ਜੁਲਾਈ, 2017 ਨੂੰ, 'ਫੇਸ ਬੁੱਕ' ਉੱਤੇ ਪੋਸਟ ਕੀਤਾ ਗਿਆ)



DR. SURJIT SINGH SETHI — Ph. : 3364, 3365 Ext. 52
Professor and Head — Punjabi University,
Department of Dramatic Art — Patiala-147002

ਨੰਬਰ 36/ਡੀ.ਏ.
ਮਿਤੀ 3.7.86

ਪਿਆਰੇ ਰਵੀ ਜੀ,

ਤੁਹਾਡਾ ਨਾਟਕ "ਚੌਕ ਨਾਟਕ" ਸਾਡੇ ਵਿਦਿਆਰਥੀਆਂ ਨੇ ਪਿਛੇ ਜਿਹੇ ਬੰਬਈ ਵਿਚ ਸਟੇਜ ਕੀਤਾ ਹੈ ਜਿਸ ਨੂੰ ਉਥੋਂ ਦੇ ਲੋਕਾਂ ਨੇ ਕਾਫ਼ੀ ਪਸੰਦ ਕੀਤਾ। ਇਥੇ ਪਟਿਆਲੇ ਵਿਚ ਤੇ ਪੰਜਾਬ ਦੇ ਹੋਰ ਸ਼ਹਿਰਾਂ ਵਿਚ ਅਸੀਂ ਇਹ ਨਾਟਕ ਨਵੇਂ ਸੈਸ਼ਨ ਵਿਚ ਕਰਾਂਗੇ। ਤੁਹਾਨੂੰ ਪਹਿਲਾਂ ਇਤਲਾਹ ਦੇ ਦਿੱਤੀ ਜਾਵੇਗੀ।

ਤੁਹਾਨੂੰ 1500 ਰੁਪਏ ਦੀ ਰਸੀਦ ਭੇਜਣ ਲਈ ਲਿਖਿਆ ਸੀ ਪਰ ਹਾਲਾਂ ਤਕ ਰਸੀਦ ਨਹੀਂ ਪਹੁੰਚੀ। ਇਸ ਪੱਤਰ ਨਾਲ ਆਪ ਨੂੰ ਰਸੀਦ ਭੇਜੀ ਜਾ ਰਹੀ ਹੈ। ਕ੍ਰਿਪਾ ਕਰਕੇ ਛੇਤੀ ਭੇਜ ਦੇਣਾ।

ਨਾਟਕ ਦੀ ਪੇਸ਼ਕਾਰੀ ਦੀਆਂ ਛੇ ਤਸਵੀਰਾਂ 8×10 ਦੀਆਂ ਨਾਲ ਭੇਜੀਆਂ ਜਾ ਰਹੀਆਂ ਹਨ।

ਹੋਰ ਕੋਈ ਸੇਵਾ ਮੇਰੇ ਯੋਗ ?

ਤੁਹਾਡਾ ਆਪਣਾ
(ਸੁਰਜੀਤ ਸਿੰਘ ਸੇਠੀ)

## ਮਨੁੱਖੀ ਹੋਂਦ ਨੂੰ ਸਮਝਣ ਦੀ ਦ੍ਰਿਸ਼ਟੀ : ਰਵਿੰਦਰ ਰਵੀ ਦਾ ਕਾਵਿ-ਨਾਟਕ "ਹੋਂਦ ਨਿਹੋਂਦ"

### ਇਕ ਦਰਸ਼ਕ ਦਾ ਪ੍ਰਤੀਕਰਮ : *ਬੀਰ ਇੰਦਰ ਪਾਲ ਸਿੰਘ

ਅੱਜ ਕਾਵਿ-ਨਾਟਕ : "ਹੋਂਦ ਨਿਹੋਂਦ" ਵਿਰਸਾ ਵਿਹਾਰ (ਅੰਮ੍ਰਿਤਸਰ) ਵਿਖੇ ਵੇਖਿਆ ਸੀ। ਇਹ ਇਕ ਬਹੁਤ ਹੀ ਵਧੀਆ ਕਿਸਮ ਦਾ ਨਾਟਕ ਹੈ। ਇਸ ਵਿਚ ਲਿਰਿਕਸ, ਮਿਊਜ਼ਿਕ, ਐਕਟਿੰਗ, ਐਕਸ਼ਨ, ਲਾਈਟਿੰਗ ਆਦਿ ਬਖੂਬੀ ਨਿਭਾਏ ਗਏ ਹਨ। ਇਸ ਵਿਚ ਮਨੁੱਖੀ ਪਿਆਰ ਅਤੇ ਆਪਸੀ ਭਾਈਚਾਰਾ ਬਹੁਤ ਵਧੀਆ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਇਸ ਕਾਵਿ-ਨਾਟਕ ਨੂੰ ਦੇਖ ਕੇ ਦਰਸ਼ਕਾਂ ਦੀਆਂ ਤਾਲੀਆਂ ਦੀਆਂ ਆਵਾਜ਼ਾਂ ਗੂੰਜ ਰਹੀਆਂ ਸੀ। ਇਸ ਕਾਵਿ-ਨਾਟਕ ਵਿਚ ਕਵਿਤਾ ਦੀ ਪੇਸ਼ਕਾਰੀ ਰਾਹੀਂ ਸਮਾਜ ਨੂੰ ਸਮਝਣ ਦੀ ਸੇਧ ਬਹੁਤ ਹੀ ਸ਼ਾਨਦਾਰ ਤਰੀਕੇ ਨਾਲ ਪੇਸ਼ ਕੀਤੀ ਗਈ ਹੈ। ਕਵਿਤਾ ਵਾਲੀ ਆਪਸੀ ਵਾਰਤਾਲਾਪ ਨਾਲ ਦਰਸ਼ਕਾਂ ਦਾ ਕਾਫੀ ਮਨੋਰੰਜਨ ਹੋ ਰਿਹਾ ਸੀ।

ਹੇਠ ਲਿਖੀ ਕਾਵਿਕ ਵਾਰਤਾਲਾਪ ਬਹੁਤ ਹੀ ਦਮਦਾਰ ਹੈ :

**ਇੱਕ**

ਕਵੀ ਮਿੱਤਰ ਜੁ ਲਿਖੇ, ਮੈਂ ਜੀਵਾਂ ?
ਜਾਂ ਜੁ ਜੀਵਾਂ, ਕਾਵਿ ਬਣੇ ?

**ਦੋ**

ਦੋਂਹਾਂ ਸੂਰਤਾਂ ਵਿਚ ਇਹ ਜੀਵਨ,
ਕਵੀ ਬਣੇ ਤੇ ਕਾਵਿ ਜਣੇ।

ਇਸ ਕਾਵਿ-ਨਾਟਕ ਵਿਚ ਹੇਠ ਲਿਖੇ ਸੰਵਾਦ ਨਾਲ ਦੁਰਗਾ ਦੇਵੀ ਦੀ ਅਦਾਕਾਰੀ ਵੀ ਕਮਾਲ ਦੀ ਸੀ :



ਵਿਸ਼ਵ-ਖੌਫ ਦੀ ਤੋੜੇਗੀ ਹੁਣ,
ਵਿਸ਼ਵ-ਕੋਲੀਸ਼ਨ ਹੀ ਸਰਦਾਰੀ।
ਰਕਤ-ਬੀਜ ਦੀ ਰੱਤ ਪੀਣ ਲਈ,
'ਦੁਰਗਾ' ਕੀਤੀ ਖੂਬ ਤਿਆਰੀ।

"ਹੋਂਦ ਨਿਹੋਂਦ" ਵਿਚ ਮਨੁੱਖੀ ਹੋਂਦ ਬਾਰੇ, ਜੀਵਨ ਨੂੰ ਸਮਝਣ ਦੀ ਜੁ ਦ੍ਰਿਸ਼ਟੀ ਪੇਸ਼ ਕੀਤੀ ਗਈ ਹੈ, ਉਸਦੀ ਵੱਧ ਤੋਂ ਵੱਧ ਤਾਰੀਫ ਕੀਤੀ ਜਾਣੀ ਚਾਹੀਦੀ ਹੈ।

ਕੇਵਲ ਧਾਲੀਵਾਲ ਦੇ ਨਿਰਦੇਸ਼ਨ ਹੇਠ 'ਮੰਚ-ਰੰਗਮੰਚ' ਦੇ ਅਦਾਕਾਰਾਂ ਵਲੋਂ, ਇਹ ਇਕ ਲਾਜਵਾਬ ਪੇਸ਼ਕਾਰੀ ਸੀ।

---

* ਬੀਰ ਇੰਦਰ ਪਾਲ ਸਿੰਘ ਨੇ, ਇਸ ਕਾਵਿ-ਨਾਟਕ ਦੀ ਪੇਸ਼ਕਾਰੀ ਵੇਖਕੇ, ਇਸ ਦੇ ਮੰਚਨ ਦੀਆਂ ਕੁਝ ਤਸਵੀਰਾਂ ਦੇ ਨਾਲ, 'ਫੇਸ ਬੁੱਕ' ਉੱਤੇ, ਮੇਰੇ 'ਇਨ ਬਾਕਸ' ਵਿਚ, ਆਪਣਾ ਇਹ ਪ੍ਰਤੀਕਰਮ ਭੇਜਿਆ ਹੈ।

# 'ਅੱਧੀ ਰਾਤ ਦੁਪਹਿਰ' ਅਤੇ 'ਰੁਕੇ ਹੋਏ ਯਥਾਰਥ' ਦਾ ਮੰਚਨ

ਡਾ. ਹਰਭਜਨ ਸਿੰਘ ਭਾਟੀਆ ਦੇ ਦੋ 'ਫੇਸ ਬੁੱਕ' ਪੱਤਰ ਅਤੇ ਸ਼ਾਇਰ ਸਵਰਨਜੀਤ ਸਵੀ ਦੀ ਇਕ ਈ-ਟਿਪਣੀ

**1**

ਪਿਆਰੇ ਰਵੀ ਜੀ !
ਸਲਾਮ !

ਅੱਜ ਅੰਮ੍ਰਿਤਸਰ ਦੇ ਵਿਰਸਾ ਵਿਹਾਰ ਵਿਚ ਕੇਵਲ ਧਾਲੀਵਾਲ ਨੇ ਤੁਹਾਡੇ ਦੋ ਨਾਟਕਾਂ ਦਾ ਮੰਚਨ ਕਰਕੇ ਕਮਾਲ ਕਰ ਦਿੱਤੀ। ਟੈਕਸਟ (Text) ਤਾਂ ਪਾਵਰਫੁਲ (Powerful) ਸੀ ਹੀ, ਅੱਜ ਦੇ ਗਲੋਬਲ ਬੰਦੇ ਦੀ agony ਅਤੇ ਸਰੋਕਾਰਾਂ ਬਾਰੇ—ਨਾਲ ਹੀ ਅਦਾਕਾਰਾਂ ਤੇ ਕੇਵਲ ਧਾਲੀਵਾਲ ਦੇ ਨਿਰਦੇਸ਼ਨ ਨੇ ਸਭ ਕੁਝ ਨੂੰ ਜ਼ਿੰਦਾ ਕਰ ਦਿੱਤਾ। ਰਵੀ, ਸੱਚਮੁਚ ਬਹੁਤ ਯਾਦ ਆਇਆ। ਸਲਾਮ !

**-ਡਾ. ਹਰਭਜਨ ਸਿੰਘ ਭਾਟੀਆ**
ਪੰਜਾਬੀ ਅਧਿਅਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ, ਪੰਜਾਬ (ਭਾਰਤ)
Posted on "Face Book", on July 14, 2013

**2**

Congratulations for your historical and valuable contribution, I am happy that Punjabi reader and audience is responding to complex texture of your plays, To write meaningful and artistic poetic drama is not everybody's cup of tea. It is rather equally difficult to present this type of ambigiuous & complex text on the stage. Congratulations, once again.

**-Dr. Harbhajan Singh Bhatia**
School of Punjabi Studies,
Guru Nanak Dev University, Amirtsar, Punjab (India)
Posted on "Face Book", on July 8, 2013



'ਅੱਧੀ ਰਾਤ ਦੁਪਹਿਰ' ਤੇ 'ਰੁਕੇ ਹੋਏ ਯਥਾਰਥ' ਦੇ ਮੰਚਨ ਬਾਰੇ ਸ਼ਾਇਰ ਸਵਰਨਜੀਤ ਸਵੀ ਦੀ ਇਕ ਈ-ਟਿੱਪਣੀ

"... ... well directed, well acted and performed plays. Kewal Dhaliwal did a wonderful job."

**-ਸਵਰਨਜੀਤ ਸਵੀ**
ਜੁਲਾਈ 10, 2013 ਦੀ ਈ-ਮੇਲ ਵਿੱਚੋਂ

1. Ravinder Ravi's “Beemar Sadi” and “Chowk Naatak”

are rich in theme and have been presented by the Drama Department of the Punjabi University (Patiala), with theatrical excellence.

**-Dr. Kamlesh Uppal**

An excerpt from an article : 'Punjabi Theater',
published in the inaugural issue (February-March, 1989) of the
'Punjabi Scene'

2. ਪਟਿਆਲਾ ਜ਼ੋਨ ਦਾ ਨਾਟਕ ਰਵਿੰਦਰ ਰਵੀ ਦਾ 'ਚੌਕ ਨਾਟਕ' ਸੀ। ਰਵਿੰਦਰ ਰਵੀ ਦੇ ਨਾਟਕਾਂ ਵਿਚ ਕਾਇਨਾਤੀ ਵਿਸਤਾਰਾਂ ਦੀਆਂ ਗੱਲਾਂ ਹੁੰਦੀਆਂ ਹਨ, ਪਰ ਸ਼ੌਕੀਆ ਕਲਾਕਾਰਾਂ ਦੇ ਹੱਥਾਂ ਵਿਚ ਇਨ੍ਹਾਂ ਦਾ ਅਸਤਿਤਵਵਾਦੀ ਦਰਸ਼ਨ ਗੁਆਚ ਜਾਣ ਦੇ ਚਾਨਸਿਜ਼ ਵੱਧ ਹੁੰਦੇ ਹਨ। ਇਸ ਪ੍ਰਸਤੁਤੀ ਦੇ ਸਾਰੇ ਰੰਗਮੰਚੀ ਨਿਕਸੁਕ ਵਿੱਚੋਂ ਜੁ ਪੱਲੇ ਪਿਆ, ਉਹ ਇਹ ਸੀ : ਹਿਟਲਰ ਤੋਂ ਹੋ ਚੀ ਮਿੰਨ੍ਹ, ਵਲਾਇਤ ਤੋਂ ਵੀਅਤਨਾਮ, ਸੱਭਿਅਤਾ ਦਾ ਇਕ ਜੰਗਲੀ ਚੌਰਾਹਾ, ਅਸੀਂ ਸਭ ਜਿਊਣ ਦਾ ਭਰਮ ਭੋਗ ਰਹੇ ਹਾਂ ਤੇ ਹੌਲੀ ਹੌਲੀ ਮਰ ਰਹੇ ਹਾਂ। ਜਾਣਾ ਕਿੱਥੇ ਹੈ ? ਇਸ ਚੌਕ ਤੋਂ ਉਸ ਚੌਕ ਤਕ, ਜ਼ਿੰਦਗੀ, ਮੌਤ ... ਆਦਿ। ਪਟਿਆਲਾ ਦੇ ਆਯੁਰਵੈਦਿਕ ਕਾਲਜ ਦੇ ਵਿਦਿਆਰਥੀਆਂ ਦੀ ਇਸ ਪੇਸ਼ਕਾਰੀ ਵਿਚ ਤਮਾਮ ਥੀਏਟਰਬਾਜ਼ੀ ਸੀ।

**–ਡਾ. ਕਮਲੇਸ਼ ਉੱਪਲ**

'ਅਕਸ', ਅਪ੍ਰੈਲ 1987

3. 'ਬੀਮਾਰ ਸਦੀ', 'ਚੌਕ ਨਾਟਕ' ਤੇ 'ਸਿਫ਼ਰ ਨਾਟਕ' ਦੇ, ਸੁਭਾਸ਼ ਪੁਰੀ ਦੁਆਰਾ ਮੰਚਨ ਬਾਰੇ ਇਕ ਟਿੱਪਣੀ

"'ਸਪਾਰਟੇਕਸ', 'ਸੰਡੇ ਵੀਕ', **'ਬੀਮਾਰ ਸਦੀ', 'ਚੌਕ ਨਾਟਕ', 'ਸਿਫ਼ਰ ਨਾਟਕ'**, 'ਟਾਈਪਿਸਟਸ', 'ਕੰਜੂਸ', 'ਨੱਥੇ ਦੀ ਮਾਸੀ', 'ਇਸ ਚੌਕ



ਤੋਂ ਸ਼ਹਿਰ ਦਿਸਦਾ ਹੈ', 'ਕਾਲ ਚੱਕ੍ਰ', 'ਚੜ੍ਹਦਾ ਰੂਪ ਸਵਾਇਆ', 'ਇਹ ਜ਼ਿੰਦਗੀ ਹੈ ਦੋਸਤੋ' ਆਦਿ ਕੁਝ ਕੁ ਬਿਹਤਰੀਨ ਨਾਟਕ ਸਨ, ਜੋ ਪੁਰੀ ਨੇ ਨਿਰਦੇਸ਼ਤ ਕੀਤੇ ਅਤੇ ਖੇਡੇ। ਸੱਤ ਸਾਲ ਲਗਾਤਾਰ ਉਸ ਦੇ ਖਿਡਵਾਏ ਨਾਟਕ ਯੂਨੀਵਰਸਿਟੀ ਦੇ ਯੁਵਕ ਮੇਲਿਆਂ ਵਿਚ ਗੋਲਡ ਮੈਡਲ ਜਿੱਤਦੇ ਰਹੇ।"

**–ਡਾ. ਕਮਲੇਸ਼ ਉੱਪਲ**

'ਕਲਾ ਦੀ ਆਭਾ ਤੇ ਜ਼ਿੰਦਗੀ ਦਾ ਆਥਣ', ਵਿੱਚੋਂ,
'ਅਕਸ', ਜੂਨ-ਜੁਲਾਈ, 2006 (ਪੰਨੇ 50 ਤੋਂ 52)

4. "ਰਵਿੰਦਰ ਰਵੀ ਦੇ ਨਾਟਕਾਂ ਵਿਚੋਂ 'ਮੱਕੜੀ ਨਾਟਕ', 'ਰੂਹ ਪੰਜਾਬ ਦੀ', 'ਚੌਕ ਨਾਟਕ', 'ਸੂਰਜ ਨਾਟਕ', 'ਬੀਮਾਰ ਸਦੀ' ਆਦਿ ਨਾਟਕਾਂ ਨੂੰ ਭਾਰਤੀ ਪੰਜਾਬੀ ਰੰਗਕਰਮੀਆਂ, ਜਿਵੇਂ ਸੁਰਜੀਤ ਸਿੰਘ ਸੇਠੀ, ਗੁਰਸ਼ਰਨ ਸਿੰਘ, ਕੇਵਲ ਧਾਲੀਵਾਲ, ਅਜਮੇਰ ਔਲਖ, ਸੁਭਾਸ਼ ਪੁਰੀ ਤੇ ਡਾ. ਮਨਜੀਤਪਾਲ ਕੌਰ ਨੇ ਖੇਡ ਕੇ, ਇਹਨਾਂ ਨੂੰ ਪੰਜਾਬੀ ਨਾਟਕ ਦੀ ਮੂਲਧਾਰਾ ਨਾਲ ਜੋੜਿਆ ਹੈ।"

**–ਡਾ. ਅਰਵਿੰਦਰ ਕੌਰ ਧਾਲੀਵਾਲ**

ਪੁਸਤਕ : "ਪਰਵਾਸੀ ਪੰਜਾਬੀ ਕਾਵਿ-ਨਾਟ" (ਪੰਨੇ 9 ਤੋਂ 10)
ਪ੍ਰਕਾਸ਼ਕ : ਅਲਕਾ ਸਾਹਿਤ ਸਦਨ, ਚੌਕ ਮੰਨਾਂ ਸਿੰਘ,
ਅੰਮ੍ਰਿਤਸਰ - 2006

# ਰਵਿੰਦਰ ਰਵੀ ਦੇ ਕਾਵਿ-ਨਾਟਕ : ਤਿੰਨ ਰਾਵਾਂ

**1.**

ਵੀਹਵੀਂ ਸਦੀ ਦੇ ਅੱਧ ਤੋਂ ਪੰਜਾਬੀ ਕਾਵਿ-ਨਾਟਕਾਂ ਵਿਚ ਲਗਾਤਾਰ ਵਾਧਾ ਹੁੰਦਾ ਗਿਆ। ਇਨ੍ਹਾਂ ਵਿਚ ਮੀਲ ਪੱਥਰ ਵਾਂਗ 1974 ਵਿਚ ਰਵਿੰਦਰ ਰਵੀ ਦਾ ਕਾਵਿ-ਨਾਟਕ "ਬੀਮਾਰ ਸਦੀ" ਸ਼ਾਮਲ ਹੋਇਆ। ਰਵੀ ਨੇ ਦਰਜਨ ਦੇ ਲਗਭਗ ਕਾਵਿ-ਨਾਟਕ ਲਿਖੇ ਤੇ ਛਪਵਾਏ ਹਨ, ਜਿਨ੍ਹਾਂ ਨੂੰ ਇੱਕੀਵੀਂ ਸਦੀ ਵਿਚ ਵੀ ਮੰਚਤ ਹੋਣ ਦਾ ਅਵਸਰ ਪ੍ਰਾਪਤ ਹੋਇਆ ਹੈ। ਵੀਹਵੀਂ ਸਦੀ ਦੇ ਅੱਧ ਕੁ ਤੋਂ ਵਿਗਸਣ ਤੇ ਮੌਲਣ ਵਾਲੀ ਕਾਵਿ-ਨਾਟ ਵਿਧਾ ਨੂੰ ਰਵਿੰਦਰ ਰਵੀ ਨੇ ਧਰੋਹਰ ਵਾਗ ਪਾਲਿਆ ਹੈ। ਰਵੀ ਨੇ ਆਪ ਹੀ ਯਤਨ ਕਰਕੇ ਆਪਣੇ ਨਾਟਕਾਂ ਦੀ ਚਰਚਾ, ਪੜਚੋਲ, ਉਲੇਖ, ਟਿਪਣੀ ਆਦਿ ਸਭ ਤਰ੍ਹਾਂ ਦੀ ਪ੍ਰਕਿਰਿਆ ਦਾ ਲੇਖਾ-ਜੋਖਾ ਸਮੇਂ ਸਿਰ ਆਪਣੇ ਹੱਥੀਂ ਪੁਸਤਕਾਂ ਵਿਚ ਸਾਂਭ ਦਿੱਤਾ ਹੈ। ਰਵੀ ਦੇ ਕਾਵਿ-ਨਾਟਕਾਂ ਨੂੰ ਅਜਮੇਰ ਔਲਖ, ਸੁਰਜੀਤ ਸਿੰਘ ਸੇਠੀ, ਗੁਰਸ਼ਰਨ ਸਿੰਘ ਅਤੇ ਸਭ ਤੋਂ ਵੱਧ ਸਫਲਤਾ ਨਾਲ ਕੇਵਲ ਧਾਲੀਵਾਲ ਨੇ ਖਿਡਵਾਇਆ ਹੈ। ਰਵੀ ਨੂੰ ਉਸ ਦੇ ਸਮੀਖਿਅਕਾਂ ਨੇ ਗਲੋਬਲੀ ਚੇਤਨਾ ਦਾ ਅਤੇ ਬ੍ਰਹਮੰਡੀ ਵਿਸਥਾਰਾਂ ਦਾ ਨਾਟਕਕਾਰ ਗਰਦਾਨਿਆ ਹੈ। ਇਹ ਨਾਟਕ ਥੀਮ, ਤਕਨੀਕ, ਸ਼ਿਲਪ ਅਤੇ ਵਿਸ਼ਾ ਆਦਿ ਤਮਾਮ ਪੱਖਾਂ ਤੋਂ ਆਪਣੇ ਸਮੇਂ ਨਾਲੋਂ ਅੱਗੇ ਲੰਘਣ ਵਾਲੇ ਨਾਟਕ ਕਹੇ ਜਾ ਸਕਦੇ ਹਨ। ਇਨ੍ਹਾਂ ਨਾਟਕਾਂ ਦਾ ਵਿਸ਼ਾ ਅਧਿਆਤਮਕ ਹੈ ਅਤੇ ਸਰੂਪ ਅਜੋਕੇ ਵਿਗਿਆਨਕ ਅਤੇ ਤਕਨੀਕੀ ਯੁੱਗ ਦੇ ਨਾਟਕ ਵਾਲਾ ਹੈ। ਇਹ ਕਾਵਿ-ਨਾਟਕ ਤਕਨੀਕ ਪੱਖੋਂ ਅਤੇ ਮੰਚਣ ਵਿਧੀ ਪੱਖੋਂ ਵੀ ਵਿਲੱਖਣ ਹਨ।

**-ਡਾ. ਕਮਲੇਸ਼ ਉੱਪਲ**

ਲੇਖ : ਇੱਕੀਵੀਂ ਸਦੀ ਦਾ ਪੰਜਾਬੀ ਨਾਟਕ : ਵਰਤਮਾਨ ਅਤੇ ਅਤੀਤ ਦੀ ਸੰਵਾਦਕਤਾ ਵਿੱਚੋਂ
ਪੁਸਤਕ : **ਇੱਕੀਵੀਂ ਸਦੀ ਦਾ ਪੰਜਾਬੀ ਨਾਟਕ : ਸਰੂਪ ਤੇ ਸੰਭਾਵਨਾ**, ਪੰਨਾ 22
ਸੰਪਾਦਕ : ਹਰਭਜਨ ਸਿੰਘ ਭਾਟੀਆ, ਡਾ.
ਪ੍ਰਕਾਸ਼ਕ : ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਭਾਰਤ, ਛਪਣ ਸਾਲ : 2015



**2.**

ਰਵਿੰਦਰ ਰਵੀ ਦੇ ਕਾਵਿ-ਨਾਟ ਅਜੋਕੇ ਵਿਗਿਆਨਕ ਯੁੱਗ ਦੇ ਮਨੁੱਖ ਦੀ ਤਸਵੀਰ ਪੇਸ਼ ਕਰਦੇ ਹਨ। ਉਸ ਦੇ ਕਾਵਿ-ਨਾਟਾਂ ਦੇ ਵਿਸ਼ੇ ਵਿਸ਼ਵ ਪੱਧਰ ਦੇ ਧਾਰਨੀ ਹਨ। ਉਸ ਦੇ ਕਾਵਿ-ਨਾਟਾਂ ਦੀਆਂ ਸਮੱਸਿਆਵਾਂ ਦੁਨੀਆਂ ਦੇ ਹਰ ਦੇਸ਼ ਦੇ ਅੱਗੇ ਖੜ੍ਹੀਆਂ ਹਨ। ਵਿਭਿੰਨ, ਗੰਭੀਰ ਤੇ ਦਾਰਸ਼ਨਿਕ ਕਿਸਮ ਦੇ ਚਿੰਤਨ ਨੂੰ ਪੇਸ਼ ਕਰਦੇ ਉਸ ਦੇ ਕਾਵਿ-ਨਾਟ ਵਿਸ਼ੇ, ਰੂਪ ਤੇ ਰੰਗਮੰਚ ਪੱਖੋਂ ਸਫਲ ਕਿਰਤਾਂ ਹਨ।

**-ਡਾ. ਰਾਜਿੰਦਰ ਕੌਰ**

ਪੁਸਤਕ : **ਪੰਜਾਬੀ ਕਾਵਿ-ਨਾਟਕ : ਵਿਭਿੰਨ ਪਰਿਪੇਖ**, ਪੰਨਾ 190
ਪ੍ਰਕਾਸ਼ਕ : ਵਾਰਿਸ ਸ਼ਾਹ ਫਾਊਂਡੇਸ਼ਨ, ਅੰਮ੍ਰਿਤਸਰ 143002,
ਪ੍ਰਕਾਸ਼ਨ ਸਾਲ : 2015

## "BEEMAR SADI" :
## A very powerful theme and a very good performance

**-Dr. Harbhajan Singh Bhatia**

Staged by "Natyam" (The Theatre Group, Registered),
under the direction of Kirti Kirpal,
On : September 6, 2015, at Virsa Vihar, Amirtsar, India

Today, 'Beemar Sadi' (Ravinder Ravi) was presented by the Bathinda based 'Natyam' group.

The theme of the drama is very powerful. It presents not only the tensions of the modern world but also the basic predicaments of human life.

Without doubt, to present a poetic drama on the stage is not everybody's cup of tea. From this angle, team deserves all praise. New techniques were used to present quality theatre. Even then, it is my observation that something more was expected from the director.

So. it was very good but certainly not excellent performance.

Congratulations for writing this powerful, meaningful and very relevant drama.

I have gone through this play many times. Even today, I feel it is very very relevant. It is very suggestive and has many layers.

**-Dr. Harbhajan Singh Bhatia**

(Guru Nanak Dev University, Amirtsar, India)

From the Face Book In-box Message for Ravinder Ravi

September 6, 2015



## ਰਵਿੰਦਰ ਰਵੀ ਦੇ ਨਾਟਕਾਂ ਦਾ ਮੰਚਨ : ਇਕ ਹਵਾਲਾ

ਰਵੀ ਨੇ ਆਪਣੇ ਕਾਵਿ-ਨਾਟਕ ਸੁਚੇਤ ਤੌਰ 'ਤੇ ਰੰਗ-ਮੰਚ ਦੀ ਭਾਸ਼ਾ ਵਿਚ ਲਿਖੇ ਹਨ ਪਰ ਕੁਝ ਆਲੋਚਕ ਉਸ ਦੇ ਕਾਵਿ-ਨਾਟਕਾਂ ਵਿਚ ਪੇਸ਼ ਕਾਮੁਕ ਮਾਹੌਲ ਅਤੇ ਆਧੁਨਿਕ ਤਕਨੀਕਾਂ ਦੀ ਵਰਤੋਂ ਕਾਰਨ ਇਨ੍ਹਾਂ ਦੇ ਮੰਚੀਕਰਣ 'ਤੇ ਕਿੰਤੂ ਕਰਦੇ ਹਨ। ਜਿੱਥੋਂ ਤਕ ਰਵੀ ਦੇ ਕਾਵਿ-ਨਾਟਕਾਂ ਵਿਚ ਕਾਮੁਕ ਦ੍ਰਿਸ਼ਾਂ ਦੀ ਪੇਸ਼ਕਾਰੀ ਦਾ ਸਵਾਲ ਹੈ, ਅਜਿਹੇ ਦ੍ਰਿਸ਼ਾਂ ਦੁਆਰਾ ਲੇਖਕ ਅਤਿਵਾਦੀ ਉਲਾਰੂ ਕਾਮ-ਪ੍ਰਵਿਰਤੀਆਂ ਦੀ ਪ੍ਰੌੜਤਾ ਨਹੀਂ ਕਰਦਾ, ਸਗੋਂ ਲੇਖਕ ਦਾ ਮਕਸਦ ਪਾਠਕ/ਦਰਸ਼ਕਾਂ ਦੇ ਮਨ ਵਿਚ ਬੀਮਾਰ ਪ੍ਰਵਿਰਤੀਆਂ ਪ੍ਰਤੀ ਵਿਦਰੋਹ ਦੀ ਭਾਵਨਾ ਪੈਦਾ ਕਰਨਾ ਹੈ। ਪਰ ਰਵੀ ਅਜਿਹੇ ਦ੍ਰਿਸ਼ਾਂ ਦੀ ਪੇਸ਼ਕਾਰੀ ਪ੍ਰਤੀ ਕਾਫੀ ਸੁਚੇਤ ਹੈ। ਉਹ ਭਲੀ ਭਾਂਤ ਜਾਣਦਾ ਹੈ ਕਿ ਭਾਰਤੀ ਮੰਚ ਤੇ ਅਜਿਹੇ ਦ੍ਰਿਸ਼ਾਂ ਦੀ ਪੇਸ਼ਕਾਰੀ ਕਠਿਨ ਹੈ। ਇਸੇ ਲਈ ਉਹ ਨਿਰਦੇਸ਼ਕਾਂ ਨੂੰ ਇਨ੍ਹਾਂ ਦ੍ਰਿਸ਼ਾਂ ਨੂੰ ਪ੍ਰਤੀਕਾਤਮਕ ਲਹਿਜੇ ਵਿਚ ਚਿਤਰਣ ਦਾ ਸੁਝਾਅ ਵੀ ਦਿੰਦਾ ਹੈ। ਤੇ ਦੂਜੀ ਗੱਲ ਇਹ ਕਿ ਭਾਵੇਂ ਇਹ ਨਾਟਕ ਆਧੁਨਿਕਤਮ ਤਕਨੀਕੀ ਤੇ ਮੰਚਨ-ਵਿਧੀਆਂ ਦੇ ਅਨੁਸਾਰੀ ਹਨ, ਪਰ ਇਨ੍ਹਾਂ ਦੀ ਸਭ ਤੋਂ ਵੱਡੀ ਖੂਬੀ ਹੀ ਇਹੋ ਹੈ ਕਿ ਵਿਕਸਤ ਤਕਨੀਕੀ ਸੁਵਿਧਾਵਾਂ ਦੀ ਅਣਹੋਂਦ ਵਿਚ ਵੀ ਇਹ ਢੁਕਵੇਂ ਮੰਚ-ਪ੍ਰਤੀਕਾਂ ਦੁਆਰਾ ਸਫਲਤਾ ਸਹਿਤ ਮੰਚਿਤ ਕੀਤੇ ਜਾ ਸਕਦੇ ਹਨ। ਲੇਖਕ ਨੇ ਆਪਣੇ ਕਾਵਿ-ਨਾਟਕਾਂ ਵਿਚ ਥਾਂ-ਥਾਂ ਤੇ ਅਜਿਹੇ ਸੰਕੇਤ/ਸੁਝਾਅ ਅੰਕਿਤ ਕੀਤੇ ਹਨ; ਉਦਾਹਰਣ ਵਜੋਂ ਸਿਨਮੈਟਿਕ, ਵੀਡੀਓ, ਟੀ. ਵੀ. ਸੁਵਿਧਾਵਾਂ ਜੇ ਪ੍ਰਾਪਤ ਨਾ ਹੋਣ ਤਾਂ ਇਹ ਸਾਰਾ ਇਤਿਹਾਸਕ ਸੰਦਰਭ, ਤਸਵੀਰਾਂ, ਮੂਰਤੀਆਂ ਪੇਂਟਿੰਗਜ਼ ਅਤੇ ਰੋਟੇਟਿੰਗ ਚਿਤਰਪੱਟ ਦੀ ਵਰਤੋਂ ਕਰਕੇ ਪ੍ਰਤੀਕਾਤਮਕ ਢੰਗ ਨਾਲ ਵੀ ਉਸਾਰਿਆ ਜਾ ਸਕਦਾ ਹੈ। ਅਜਿਹੇ ਸੰਕੇਤਾਂ/ਸੁਝਾਵਾਂ ਦੇ ਆਧਾਰ 'ਤੇ ਹੀ ਸੁਭਾਸ਼ ਪੁਰੀ ਦੀ ਨਿਰਦੇਸ਼ਨਾ ਅਧੀਨ ਉਸ ਦੇ ਕੁਝ ਕਾਵਿ-ਨਾਟਕ ਪੰਜਾਬ/ਭਾਰਤ ਵਿਚ ਸਫਲਤਾ ਪੂਰਵਕ ਖੇਡੇ ਜਾ ਚੁੱਕੇ ਹਨ।

ਸਭ ਤੋਂ ਪਹਿਲਾਂ 'ਬੀਮਾਰ ਸਦੀ' ਦਾ ਮੰਚਨ 1976 ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਹੋਇਆ ਤੇ 1976 ਵਿਚ ਹੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ 'ਆਲ ਇੰਡੀਆ ਹਿੰਦੀ ਸੈਮੀਨਾਰ' ਸਮੇਂ

ਪੰਜਾਬੀ ਦਾ ਤੇ ਉਹ ਵੀ ਰਵਿੰਦਰ ਰਵੀ ਦਾ ਕਾਵਿ-ਨਾਟਕ 'ਬੀਮਾਰ ਸਦੀ' ਖੇਡਿਆ ਜਾਣਾ, ਇਕ ਮਹੱਤਵਪੂਰਨ ਘਟਨਾ ਹੈ। ਇਹ ਪੇਸ਼ਕਾਰੀ ਡਾ. ਸੁਰਜੀਤ ਸਿੰਘ ਸੇਠੀ ਅਤੇ ਸੁਲਝੇ ਹੋਏ ਰੰਗਕਰਮੀ ਸੁਭਾਸ਼ ਪੁਰੀ ਦੇ ਵਿਸ਼ੇਸ਼ ਯਤਨਾਂ ਨਾਲ ਸੰਭਵ ਹੋਈ। ਇਸ ਤੋਂ ਪਿਛੋਂ ਇਹ ਨਾਟਕ ਮਲੇਰ ਕੋਟਲੇ (1977) ਤੇ ਯਮੁਨਾ ਨਗਰ (1977), ਬੰਬਈ 1986) ਵਿਚ ਵੀ ਸਫਲਤਾ ਨਾਲ ਖੇਡਿਆ ਗਿਆ। ਸੁਭਾਸ਼ ਪੁਰੀ, ਰਵੀ ਦੇ ਕਾਵਿ-ਨਾਟਕਾਂ ਨੂੰ ਯੂਨੀਵਰਸਿਟੀਆਂ ਵਿਚ ਕਰਵਾਏ ਜਾਂਦੇ ਮੁਕਾਬਲਿਆਂ ਦੀ ਪੱਧਰ 'ਤੇ ਕਈ ਵਾਰ ਪੇਸ਼ ਕਰਵਾ ਚੁੱਕਾ ਹੈ। 'ਬੀਮਾਰ ਸਦੀ' ਐਸ. ਡੀ. ਕਾਲਜ ਅੰਬਾਲਾ ਵਲੋਂ ਯੂਨੀਵਰਸਿਟੀ ਯੁਵਕ ਮੇਲੇ ਵਿਚ ਖੇਡਿਆ ਗਿਆ ਤੇ ਜੇਤੂ ਵੀ ਰਿਹਾ। ਇਸੇ ਤਰ੍ਹਾਂ 1987 ਵਿਚ 'ਚੌਕ ਨਾਟਕ' ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਕਰਵਾਏ ਗਏ ਯੁਵਕ ਮੇਲੇ ਵਿਚ ਆਯੁਰਵੈਦਿਕ ਕਾਲਜ, ਪਟਿਆਲਾ ਵਲੋਂ ਇਤਨੀ ਸਫਲਤਾ ਸਹਿਤ ਮੰਚਿਤ ਕੀਤਾ ਗਿਆ ਕਿ ਇਸ ਨੂੰ ਦਰਸ਼ਕਾਂ ਦਾ ਭਰਵਾਂ ਹੁੰਗਾਰਾ ਮਿਲਿਆ ਤੇ ਇਸ ਨੇ ਪਹਿਲਾ ਸਥਾਨ ਹਾਸਲ ਕੀਤਾ। 1988 ਵਿਚ ਵੀ ਰਵੀ ਦਾ ਕਾਵਿ-ਨਾਟਕ 'ਰੂਹ ਪੰਜਾਬ ਦੀ' ('ਆਖਰ ਕਬ ਤਕ') ਸਿਰਲੇਖ ਅਧੀਨ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਯੁਵਕ ਮੇਲੇ ਵਿਚ ਖੇਡਿਆ ਗਿਆ ਤੇ ਜੇਤੂ ਰਿਹਾ। 'ਰੂਹ ਪੰਜਾਬ ਦੀ' ਕਾਵਿ-ਨਾਟਕ ਸੁਭਾਸ਼ ਪੁਰੀ ਤੋਂ ਇਲਾਵਾ ਅੰਮ੍ਰਿਤਸਰ ਕਲਾ ਕੇਂਦਰ ਵਲੋਂ ਵੀ ਪੰਜਾਬ ਵਿਚ ਵੱਖ-ਵੱਖ ਥਾਵਾਂ ਤੇ ਖੇਡਿਆ ਜਾ ਚੁੱਕਾ ਹੈ। ਜਿਥੇ ਰਵੀ ਆਪਣੇ ਕਾਵਿ-ਨਾਟਕਾਂ ਨੂੰ ਭਾਰਤੀ/ਪੰਜਾਬੀ ਨਿਰਦੇਸ਼ਕਾਂ ਤੇ ਅਦਾਕਾਰਾਂ ਦੀ ਕਲਾ-ਸਮਰੱਥਾ ਲਈ 'ਚੁਣੌਤੀ' ਮੰਨਦਾ ਹੈ, ਉਥੇ ਸੁਭਾਸ਼ ਪੁਰੀ ਦੀ ਵੀ ਚੁਣੌਤੀ ਹੈ ਕਿ ਰਵੀ ਦਾ ਅਜਿਹਾ ਕੋਈ ਨਾਟਕ ਨਹੀਂ ਜਿਸ ਨੂੰ ਉਹ ਪੂਰੀ ਸਫਲਤਾ ਨਾਲ ਖੇਡ ਨਹੀਂ ਸਕਦਾ।

ਉਪਰੋਕਤ ਵਿਸ਼ਲੇਸ਼ਣ ਦੇ ਆਧਾਰ 'ਤੇ ਕਹਿ ਸਕਦੇ ਹਾਂ ਕਿ ਉਸ ਦੇ ਕਾਵਿ-ਨਾਟਕ ਕੇਵਲ ਪਾਠਗਤ ਲਿਖਤਾਂ ਨਹੀਂ ਸਗੋਂ ਸਫਲ ਮੰਚੀ ਰਚਨਾਵਾਂ ਹਨ, ਜਿਸ ਦਾ ਪ੍ਰਤੱਖ ਪ੍ਰਮਾਣ ਇਨ੍ਹਾਂ ਦਾ ਭਾਰਤ ਵਿਚ ਵੱਖ-ਵੱਖ ਥਾਵਾਂ ਤੇ ਨਾਟਕ-ਮੁਕਾਬਲਿਆਂ ਵਿਚ ਬੜੀ ਸਫਲਤਾ ਸਹਿਤ ਮੰਚ ਤੇ ਪੇਸ਼ ਕੀਤੇ ਜਾਣਾ ਹੈ।

**-ਮਨਜੀਤ ਕੌਰ**

"ਰਵਿੰਦਰ ਰਵੀ ਦੇ ਕਾਵਿ-ਨਾਟਕਾਂ ਦਾ ਆਲੋਚਨਾਤਮਕ ਅਧਿਐਨ-ਪੰਨਾ 112-113)

ਡਾ. ਕੁਲਦੀਪ ਸਿੰਘ ਧੀਰ ਦੀ ਨਿਗਰਾਨੀ ਹੇਠ ਮਨਜੀਤ ਕੌਰ ਵਲੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਐਮ. ਫਿਲ. (ਪੰਜਾਬੀ) ਡਿਗਰੀ ਲਈ ਪ੍ਰਸਤੁਤ ਕੀਤੇ ਗਏ ਖੋਜ-ਨਿਬੰਧ (1986-87) ਵਿੱਚੋਂ।

ਪੁਸਤਕ : 'ਨਾਟਕਕਾਰ ਰਵਿੰਦਰ ਰਵੀ' ਵਿਚੋਂ,

ਸੰਪਾਦਕ : ਡਾ. ਗੁਰੂਮੇਲ, ਪ੍ਰਕਾਸ਼ਕ : ਨੈਸ਼ਨਲ ਬੁਕ ਸ਼ਾਪ, ਦਿੱਲੀ, ਸੰਸਕਰਣ : 2003



# ਮੇਰੇ ਕਾਵਿ-ਨਾਟਕਾਂ ਦੇ ਮੰਚਨ ਦੇ ਵੇਰਵੇ

## 'ਬੀਮਾਰ ਸਦੀ' ਦਾ ਮੰਚਨ

'ਬੀਮਾਰ ਸਦੀ' ਕਾਵਿ-ਨਾਟ, 26 ਸਤੰਬਰ 1976 ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਰਬ ਭਾਰਤੀ ਨਾਟਕ-ਨਿਰਦੇਸ਼ਕਾਂ ਦੀ ਸੱਤ-ਰੋਜ਼ਾ ਵਰਕਸ਼ਾਪ ਸਮੇਂ ਖੇਡਿਆ ਗਿਆ। ਪਹਿਲੀ ਵਾਰ ਇਕ ਨਵੇਂ ਪ੍ਰਯੋਗ ਵਜੋਂ ਇਸ ਦੀ ਸਟੂਡੈਂਟ ਪ੍ਰੋਡਕਸ਼ਨ, ਮਈ 1976 ਨੂੰ ਪੰਜਾਬੀ ਯੂਨੀਵਰਸਿਟੀ ਵਿਚ ਹੀ ਪੇਸ਼ ਕੀਤੀ ਗਈ ਸੀ। ਤੀਜੀ ਵਾਰੀ ਫਿਰ ਇਹ ਕਾਵਿ-ਨਾਟ ਯੂਨੀਵਰਸਿਟੀ ਵਿਚ, 1978 ਵਿਚ, ਸਟੂਡੈਂਟ ਪ੍ਰੋਡਕਸ਼ਨ ਦੇ ਰੂਪ ਵਿਚ ਖੇਡਿਆ ਗਿਆ।

ਨਿਰਦੇਸ਼ਕ : ਪ੍ਰੀਤਮ ਸਿੰਘ ਢੀਂਡਸਾ
ਵੇਸ਼-ਭੂਸ਼ਾ, ਮੰਚ-ਸੱਜਾ,
ਰੌਸ਼ਨੀ ਤੇ ਡੀਜ਼ਾਇਨਰ : ਪ੍ਰੀਤਮ ਸਿੰਘ ਢੀਂਡਸਾ
ਸੰਗੀਤ ਨਿਰਦੇਸ਼ਕ : ਗੁਰਚਰਨ ਸਿੰਘ
ਲਾਈਟ ਓਪਰੇਟਰ : ਸੁਖਬੀਰ ਕੰਗ
ਸਹਾਇਕ ਨਿਰਦੇਸ਼ਕ : ਹਰਸ਼ਰਨ ਕੌਰ (ਪਿੰਕੀ)

**ਪਾਤਰ**

ਚਿੱਟਾ ਮਖੌਟਾ : ਗੁਰਚਰਨ ਸਿੰਘ
ਕਾਲਾ ਮਖੌਟਾ : ਅਸ਼ੋਕ ਹੰਸ
ਮਸਖ਼ਰਾ : ਰਾਜਿੰਦਰ ਬਿਲਾਸ
ਮਰਦ : ਪ੍ਰੀਤਮ ਸਿੰਘ ਢੀਂਡਸਾ
ਔਰਤ : ਹਰਸ਼ਰਨ ਕੌਰ (ਪਿੰਕੀ)
ਪ੍ਰੋਡਕਸ਼ਨ ਕੰਟਰੋਲ ਤੇ
ਸੁਪਵਰਾਈਜ਼ਰ : ਸੁਖਬੀਰ ਕੰਗ

**-ਡਾ. ਸੁਰਜੀਤ ਸਿੰਘ ਸੇਠੀ**

## 'ਚੌਕ ਨਾਟਕ' ਦਾ ਮੰਚਨ

*'ਚੌਕ ਨਾਟਕ' ਦਾ ਮੰਚਨ ਪੰਜਾਬੀ ਥੀਏਟਰ ਦੇ ਵਿਕਾਸ ਵਿਚ ਇਕ ਮਹੱਤਵਪੂਰਨ ਇਤਿਹਾਸਕ ਘਟਨਾ ਹੈ। 'ਚੌਕ ਨਾਟਕ' ਪੰਜਾਬੀ ਦਾ ਪਹਿਲਾ ਮਹਾਂ-ਨਾਟ (Epic Play) ਹੈ, ਜੋ ਰੂਪ, ਵਿਧਾ, ਮੰਚ-ਜੁਗਤਾਂ, ਪੇਸ਼ਕਾਰੀ ਅਤੇ ਥੀਮ ਦੇ ਪੱਖੋਂ ਹੀ ਜਟਿਲ ਨਹੀਂ, ਸਗੋਂ ਇਸ ਦੇ ਮੰਚਨ ਲਈ ਅਦਾਕਾਰ ਤੇ ਹੋਰ ਤਕਨੀਸ਼ਨ ਵੀ ਵੱਡੀ ਗਿਣਤੀ ਵਿਚ ਲੋੜੀਂਦੇ ਸਨ। ਏਡੀ ਵੱਡੀ ਗਿਣਤੀ ਵਿਚ ਅਦਾਕਾਰਾਂ ਨੂੰ ਮੰਚ ਉੱਤੇ ਪੇਸ਼ ਕਰਨਾ, ਆਪਣੇ ਆਪ ਵਿਚ ਇਕ ਵਿਲੱਖਣ ਪ੍ਰਾਪਤੀ ਹੈ। ਪੰਜਾਬੀ ਮੰਚ ਦੇ ਇਤਿਹਾਸ ਵਿਚ ਇੰਜ ਪਹਿਲਾਂ ਕਦੇ ਨਹੀਂ ਹੋਇਆ। 'ਚੌਕ ਨਾਟਕ' ਦੇ ਮੰਚਨ ਨੂੰ, ਪੰਜਾਬੀ ਵਿਚ, ਜੇ ਪੇਸ਼ਾਵਰ ਥੀਏਟਰ ਦੀ ਸਥਾਪਨਾ ਵੱਲ ਗੈਰ-ਪੇਸ਼ਾਵਰ (Amature) ਪੱਧਰ ਉੱਤੇ ਹੋਇਆ ਪਹਿਲਾ ਯਤਨ ਕਹਿ ਲਈਏ, ਤਾਂ ਇਹ ਅਤਿ-ਕਥਨੀ ਨਹੀਂ ਹੋਵੇਗੀ। 'ਬੀਮਾਰ ਸਦੀ' ਤੋਂ ਬਾਅਦ 'ਚੌਕ ਨਾਟਕ' ਦੇ ਮੰਚਨ ਨਾਲ, ਪੰਜਾਬੀ ਵਿਚ, ਪ੍ਰੌਢ ਬਾਲਗਾਂ ਦੇ ਥੀਏਟਰ ਦੀ ਸਥਾਪਨਾ ਇਕ ਹਕੀਕਤ ਬਣ ਗਈ ਹੈ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਨਾਟਕ-ਕਲਾ ਵਿਭਾਗ ਵਲੋਂ ਇਹ ਨਾਟਕ ਮਈ, 1986 ਵਿਚ ਮੁੰਬਈ ਵਿਖੇ ਬੜੀ ਸਫਲਤਾ ਸਹਿਤ ਖੇਡਿਆ ਗਿਆ। ਵਿਭਾਗ ਦੇ ਮੁਖੀ ਤੇ ਪ੍ਰੋਫੈਸਰ ਡਾ. ਸੁਰਜੀਤ ਸਿੰਘ ਸੇਠੀ ਨੇ ਆਪਣੇ ਨਿਰਦੇਸ਼ਨ ਹੇਠ, ਏਸ ਅਤਿ ਜੱਟਿਲ ਤੇ ਪੇਸ਼ਕਾਰੀ ਪੱਖੋਂ ਕਠਨ ਨਾਟਕ ਨੂੰ ਆਧੁਨਿਕਤਮ ਜੁਗਤੀਆਂ ਨਾਲ ਤੇ ਪ੍ਰਤੀਕਾਤਮਕ ਸ਼ੈਲੀ ਵਿਚ ਪੇਸ਼ ਕਰਕੇ ਇਹ ਸਿੱਧ ਕਰ ਦਿੱਤਾ ਹੈ ਕਿ ਜਿੱਥੇ ਉਹ ਪੰਜਾਬੀ ਦਾ ਇਕੋ ਇਕ ਸਮਰੱਥ ਤੇ ਸ਼ਕਤੀਵਰ ਨਿਰਦੇਸ਼ਕ ਹੈ, ਉਥੇ ਇਹੋ ਜਿਹੇ ਅਵਾਂ-ਗਾਰਦ ਨਾਟਕ ਮੰਚ ਉੱਤੇ ਪੇਸ਼ ਕਰਨੇ ਚੁਣੌਤੀ ਜ਼ਰੂਰ ਹਨ, ਪਰ ਅਸੰਭਵ ਨਹੀਂ।

**-ਰਵਿੰਦਰ ਰਵੀ**



| | | |
|---|---|---|
| ਨਿਰਦੇਸ਼ਕ | : | ਡਾ. ਸੁਰਜੀਤ ਸਿੰਘ ਸੇਠੀ |
| ਲਾਈਟਿੰਗ | : | ਪੀ. ਐਨ. ਸ਼ਾਹੀ ਤੇ ਗੌਤਮ |
| ਪੋਸ਼ਾਕਾਂ ਤੇ ਡੀਜ਼ਾਇਨ | : | ਸ੍ਵਰਗਵਾਸੀ ਡਾ. ਮਨੋਹਰ ਸੇਠੀ |
| ਸੈਟ-ਡੀਜ਼ਾਇਨ | : | ਸੁਭਾਸ਼ ਪੁਰੀ |
| ਸੰਗੀਤ | : | ਧਰਮਵੀਰ ਨਾਗਰਾ ਤੇ ਗੁਰਚਰਨ ਸਿੰਘ |
| ਪਬਲੀਸਿਟੀ | : | ਮਿਸਿਜ਼ ਕਮਲੇਸ਼ ਉੱਪਲ |
| ਮੇਕ-ਅੱਪ | : | ਰਨਬੀਰ ਕਿੰਗਰਾ ਤੇ ਸੁਨੀਤਾ ਧੀਰ |
| ਕਾਸਟ | : | ਨਾਟਕ-ਕਲਾ ਵਿਭਾਗ ਦੇ ਵਿਦਿਆਰਥੀ |
| ਮੰਚਨ-ਮਿਤੀ | : | 28 ਮਈ, 1986 |
| ਸਥਾਨ | : | ਬੰਗਾਲੀ ਸਕੂਲ, ਦਾਦਰ, ਬੰਬਈ |
| ਮੰਚਨ-ਮਿਤੀ | : | 29 ਮਈ, 1986 |
| ਸਥਾਨ | : | ਕੋਲੀਵਾੜਾ, ਬੰਬਈ |

**-ਡਾ. ਸੁਰਜੀਤ ਸਿੰਘ ਸੇਠੀ**

## 'ਸਿਫ਼ਰ ਨਾਟਕ' ਦਾ ਮੰਚਨ

'ਸਿਫ਼ਰ ਨਾਟਕ' ਨੂੰ 1987 ਤੇ 1988 ਵਿਚ ਸੁਭਾਸ਼ ਪੁਰੀ ਨੇ ਮੰਚਤ ਕੀਤਾ। ਇਸ ਦਾ ਪੂਰਾ ਵੇਰਵਾ ਨਹੀਂ ਮਿਲ ਸਕਿਆ। ਡਾ. ਕਮਲੇਸ਼ ਉੱਪਲ ਦੀ ਉੱਪਰ ਦਿੱਤੀ ਟਿਪਣੀ ਵਿਚ ਇਸ ਦਾ ਜ਼ਿਕਰ ਹੈ।

# 'ਰੂਹ ਪੰਜਾਬ ਦੀ' ਦਾ ਮੰਚਨ ਤੇ ਫ਼ਿਲਮੀਕਰਨ

ਪੰਜਾਬੀ ਅਕਾਦਮੀ, ਦਿੱਲੀ ਵਲੋਂ ਆਯੋਜਿਤ ਨਾਟਕ-ਮੇਲੇ ਵਿਚ ਅੰਮ੍ਰਿਤਸਰ ਕਲਾ ਕੇਂਦਰ ਵਲੋਂ 'ਰੂਹ ਪੰਜਾਬ ਦੀ' (ਗੀਤ-ਨਾਟਕ) ਪ੍ਰਸਿੱਧ ਰੰਗਕਰਮੀ ਗੁਰਸ਼ਰਨ ਸਿੰਘ ਦੇ ਨਿਰਦੇਸ਼ਨ ਹੇਠ 26 ਸਤੰਬਰ, 1987 ਨੂੰ ਨਵੀਂ ਦਿੱਲੀ ਵਿਚ ਮੰਚਿਤ ਕੀਤਾ ਗਿਆ। ਇਸ ਤੋਂ ਪਹਿਲਾਂ ਤੇ ਇਸ ਤੋਂ ਬਾਅਦ ਵੀ ਗੁਰਸ਼ਰਨ ਸਿੰਘ ਨੇ ਇਸ ਗੀਤ-ਨਾਟਕ ਦੇ ਕਈ ਸ਼ੋ ਪੰਜਾਬ ਦੇ ਸ਼ਹਿਰਾਂ ਤੇ ਪਿੰਡਾਂ ਵਿਚ ਪੇਸ਼ ਕੀਤੇ।

ਪੰਜਾਬ ਸਰਕਾਰ ਦੇ ਸੱਭਿਆਚਾਰ ਤੇ ਲੋਕ ਸੰਪਰਕ ਵਿਭਾਗ ਵਲੋਂ ਇਸ ਗੀਤ-ਨਾਟਕ ਦੀ ਇਕ ਵੀਡੀਓ ਫ਼ਿਲਮ ਵੀ ਬਣਾਈ ਗਈ।

| | |
|---|---|
| ਨਿਰਦੇਸ਼ਕ | : ਗੁਰਸ਼ਰਨ ਸਿੰਘ |
| ਕੈਮਰਾ | : ਚਰਨਜੀਤ ਚੰਨੀ |
| ਸੰਗੀਤ | : ਪਰਮਜੀਤ ਸਿੰਘ ਤੇ ਪਵਨਦੀਪ |
| ਕਲਾਕਾਰ | : ਕੇਵਲ ਧਾਲੀਵਾਲ, ਸੁਖਦੇਵ ਪ੍ਰੀਤ, (ਸ੍ਰੀਮਤੀ) ਰੇਣੂੰ ਸਿੰਘ, ਨਰਿੰਦਰ ਸਿੰਘ, ਹ. ਸ. ਰੰਧਾਵਾ, ਜਸਵੰਤ ਸ. ਜੱਸ। |



# 'ਮੱਕੜੀ' ਨਾਟਕ ਦੇ ਮੰਚਨ ਦਾ ਵੇਰਵਾ

ਲੋਕ ਕਲਾ ਮੰਚ, ਮਾਨਸਾ ਵੱਲੋਂ 'ਮੱਕੜੀ' ਨਾਟਕ ਅਜਮੇਰ ਔਲਖ ਦੇ ਨਿਰਦੇਸ਼ਨ ਹੇਠ 12 ਨਵੰਬਰ, 1989 ਨੂੰ, ਲੋਕ ਕਲਾ ਖੁੱਲ੍ਹਾ ਰੰਗ-ਮੰਚ, ਮਾਨਸਾ ਵਿਖੇ 50 ਕੁ ਚੋਣਵੇਂ ਦਰਸ਼ਕਾਂ ਦੀ ਹਾਜ਼ਰੀ ਵਿਚ ਪਹਿਲੀ ਵਾਰ ਖੇਡਿਆ ਗਿਆ।

ਇਸ ਉਪਰੰਤ 14 ਨਵੰਬਰ 1989 ਨੂੰ ਛੇ ਕੁ ਹਜ਼ਾਰ ਦਰਸ਼ਕਾਂ ਦੀ ਹਾਜ਼ਰੀ ਵਿਚ ਇਹ ਨਾਟਕ ਲੰਬੀ, ਜ਼ਿਲ੍ਹਾ ਫ਼ਰੀਦਕੋਟ ਵਿਖੇ ਇਕ ਵਿਸ਼ਾਲ ਮੈਦਾਨ ਵਿਚ ਦੂਜੀ ਵਾਰੀ ਖੇਡਿਆ ਗਿਆ।

**ਕਲਾਕਾਰ**

| | |
|---|---|
| ਪ੍ਰੀਤਮ ਰੁਪਾਲ | : ਸੁਨਹਿਰੀ |
| ਰਵੀ ਨੰਦਨ | : ਚਿੱਟਾ |
| ਜਗਤਾਰ ਔਲਖ | : ਮਜ਼ਦੂਰ |
| ਇੰਦਰਜੀਤ ਦਿਓਗਣ | : ਕਾਮਰੇਡ |
| ਮਨਜੀਤ ਚਾਹਿਲ | : ਗਭਰੂ |
| ਬਲਵੰਤ ਰੁਪਾਲ | : ਫ਼ਲਸਫ਼ੀ |
| ਲੱਖਾ ਲਹਿਰੀ | : ਕਾਲਾ |
| ਜਸਬੀਰ ਜੱਸ | : ਕਿਸਾਨ |
| ਸੁਪਨਦੀਪ ਚਾਹਿਲ | : ਮੁਟਿਆਰ |

(ਸਾਮੂਹਿਕ ਝਾਕੀਆਂ ਵਿਚ ਵੱਖ ਵੱਖ ਧਰਮਾਂ ਤੇ ਕਿੱਤਿਆਂ ਦੇ ਲੋਕ)

| | |
|---|---|
| ਮੁਸਲਮਾਨ ਔਰਤ | : ਮਨਜੀਤ ਔਲਖ |
| ਸਿੱਖ ਔਰਤ | : ਸੁਪਨਦੀਪ ਚਾਹਿਲ |
| ਹਿੰਦੂ ਔਰਤ | : ਬਿਮਲਜੀਤ ਕੌਰ |
| ਮੁਸਲਮਾਨ/ਬੁੱਢਾ | : ਸਰਦੂਲ ਸਿੰਘ ਮਾਨ |
| ਬੁੱਢੀ | : ਸੁਜਾਨ ਕੌਰ |

| | | |
|---|---|---|
| ਹਿੰਦੂ ਜਨੂੰਨੀ | : | ਜਸਬੀਰ ਜੱਸਾ |
| ਸਿੱਖ ਜਨੂੰਨੀ | : | ਬਲਜੀਤ ਚਾਹਿਲ |
| ਸਾਧਾਰਨ ਹਿੰਦੂ/ਮਜ਼ਦੂਰ | : | ਮਨਜੀਤ ਚਾਹਿਲ |
| ਹਿੰਦੂ ਬੱਚਾ | : | ਨਵਦੀਪ (ਨਵ) |
| ਮੁਸਲਮਾਨ ਬੱਚਾ | : | ਅਜਮੀਤ (ਲੀਜ਼ਾ) |
| ਸਿੱਖ ਬੱਚਾ | : | ਅਣੂ |
| ਈਸਾਈ ਬੱਚਾ | : | ਸੁਹਜਦੀਪ (ਜੋਤੀ) |
| ਈਸਾਈ | : | ਨਵੀਨ ਸ਼ਰਮਾਂ |
| ਮੁਸਲਮਾਨ ਜਨੂੰਨੀ | : | ਸੁਖਜੀਤ ਗੋਗਾ |
| ਹਿੰਦੂ, ਸਿੱਖ ਤੇ ਮਜ਼ਦੂਰ | : | ਅਮਰਜੀਤ ਦਿੱਲੀ |
| ਗੀਤ ਗਾਇਕ | : | ਰਵੀ ਨੰਦਨ |
| ਸੰਗੀਤ | : | ਰਵੀ ਨੰਦਨ ਤੇ ਸੁਰਿੰਦਰ |
| ਮੇਕ ਅੱਪ | : | ਪ੍ਰੀਤਮ ਰੁਪਾਲ |
| ਕਾਸਟਿਊਮਜ਼ | : | ਪ੍ਰੀਤਮ ਰੁਪਾਲ ਤੇ ਅਮਰਜੀਤ ਦਿੱਲੀ |
| ਸਟੇਜ-ਸੈਟਿੰਗ | : | ਪ੍ਰੀਤਮ ਰੁਪਾਲ, ਜਸਬੀਰ ਜੱਸਾ ਤੇ ਇੰਦਰਜੀਤ ਦਿਓਗਣ |
| ਪ੍ਰੋਡਕਸ਼ਨ ਮੈਨੇਜਰ | : | ਮਨਜੀਤ ਔਲਖ |
| ਫੋਟੋਗ੍ਰਾਫੀ | : | ਸੁਖਵਿੰਦਰ ਮਾਨਸਾ |
| ਪ੍ਰੋਡਿਊਸਰ | : | ਲੋਕ ਕਲਾ ਮੰਚ, ਮਾਨਸਾ |
| ਨਿਰਦੇਸ਼ਨ | : | ਅਜਮੇਰ ਔਲਖ |

**–ਅਜਮੇਰ ਸਿੰਘ ਔਲਖ**

---

**ਨੋਟ :** ਇਹ ਕਾਵਿ-ਨਾਟਕ, ਪੁਸਤਕ ਰੂਪ ਵਿਚ ਛਪਣ ਤੋਂ ਪਹਿਲਾਂ ਮੰਚਤ ਕੀਤਾ ਗਿਆ ਸੀ।



## ਰਵਿੰਦਰ ਰਵੀ ਰਚਿਤ 'ਪਛਾਣ ਨਾਟਕ' ਦਾ ਮੰਚਨ

ਰਵਿੰਦਰ ਰਵੀ ਦਾ ਕਾਵਿ-ਨਾਟਕ 'ਪਛਾਣ ਨਾਟਕ' ਨਵ-ਨਾਟ ਮੰਚ (ਰਜਿ.) ਵਲੋਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਮੰਚਤ ਕੀਤਾ ਗਿਆ ਸੀ। ਇਸ ਦੇ ਮੰਚਨ ਸੰਬੰਧੀ ਵੇਰਵਾ ਹੇਠ ਲਿਖੇ ਅਨੁਸਾਰ ਹੈ :

| | | |
|---|---|---|
| ਨਿਰਦੇਸ਼ਕ | : | ਡਾ. ਮਨਜੀਤਪਾਲ ਕੌਰ |
| ਕਲਾਕਾਰ-ਪਾਤਰ | : | ਔਰਤ : ਜਸਵਿੰਦਰ ਕੌਰ ਭਾਟੀਆ (ਐਮ. ਏ. ਭਾਗ ਪਹਿਲਾ) |
| ਕਾਮਦੇਵ | : | ਗੁਰਬਿੰਦਰ ਭੱਟੀ (ਐਮ. ਏ. ਭਾਗ ਦੂਜਾ) |
| ਮਸਖ਼ਰਾ | : | ਰਾਜਿੰਦਰ ਰਾਹੁਲ (ਐਮ. ਏ. ਭਾਗ ਦੂਜਾ) |
| ਕਵੀ | : | ਅਸ਼ੋਕ ਭਾਰਤੀ (ਐਮ. ਏ. ਭਾਗ ਦੂਜਾ) |
| ਦੂਜੀ ਔਰਤ | : | ਹਰਪ੍ਰੀਤ ਕੌਰ (ਐਮ. ਏ. ਭਾਗ ਪਹਿਲਾ) |
| ਮੰਚਨ-ਮਿਤੀ | : | 6 ਅਪ੍ਰੈਲ, 1993 |
| ਮੰਚਨ-ਸਥਾਨ | : | ਅਕਾਦਮਿਕ ਸਟਾਫ਼ ਕਾਲਜ ਲਾਇਬ੍ਰੇਰੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ |
| ਸੰਗੀਤ | : | ਸ. ਰਣਧੀਰ ਸਿੰਘ |
| ਆਵਾਜ਼ | : | ਰਾਜਿੰਦਰ ਰਾਹੁਲ, ਅਸ਼ੋਕ ਭਾਰਤੀ |
| ਸਹਾਇਕ ਨਿਰਦੇਸ਼ਕ | : | ਰਵਿੰਦਰ ਸ਼ਰਮਾ |
| ਸਹਾਇਕ | : | ਡਾ. ਹਰਭਜਨ ਸਿੰਘ |
| ਵੀਡੀਓ ਰੀਕਾਡਿੰਗ | : | ਜਸਪ੍ਰੀਤ ਗਿੱਲ |
| ਮੁੱਖ ਵਕਤਾ | : | ਅਮਰਜੀਤ ਗਰੇਵਾਲ |
| ਮੁੱਖ ਮਹਿਮਾਨ | : | ਡਾ. ਗੁਰਦੀਪ ਸਿੰਘ ਰੰਧਾਵਾ, ਵਾਈਸ ਚਾਂਸਲਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ। |

**–ਡਾ. ਮਨਜੀਤਪਾਲ ਕੌਰ**

## ਰਵਿੰਦਰ ਰਵੀ ਦੇ ਗੀਤ-ਨਾਟਕ : 'ਰੂਹ ਪੰਜਾਬ ਦੀ' ਦਾ ਮੰਚਨ

ਰਵਿੰਦਰ ਰਵੀ ਰਚਿਤ ਗੀਤ-ਨਾਟਕ 'ਰੂਹ ਪੰਜਾਬ ਦੀ' ਨਵ-ਨਾਟ ਮੰਚ (ਰਜਿ.) ਵਲੋਂ ਪੰਜਾਬ ਕਲਾ ਪਰਿਸ਼ਦ (ਪੰਜਾਬ ਆਰਟਸ ਕੌਂਸਲ) ਦੇ ਮੰਚ ਉੱਤੇ ਖੇਡਿਆ ਗਿਆ, ਜਿਸ ਦੇ ਮੰਚਨ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

ਨਿਰਦੇਸ਼ਕ : ਡਾ. ਮਨਜੀਤਪਾਲ ਕੌਰ

ਸਹਾਇਕ ਨਿਰਦੇਸ਼ਕ : ਡਾ. ਹਰਿਭਜਨ ਸਿੰਘ (ਲੈਕਚਰਰ, ਬੇਅਰਿੰਗ ਕਾਲਜ, ਬਟਾਲਾ)

ਮੰਚਨ-ਸਥਾਨ : ਪੰਜਾਬ ਆਰਟਸ ਕੌਂਸਲ, ਚੰਡੀਗੜ੍ਹ

ਮੰਚਨ-ਮਿਤੀ : 2 ਫਰਵਰੀ, 1995

ਕਲਾਕਾਰ :

1. ਸ੍ਰੀਮਤੀ ਜਗਜੀਤ ਕੌਰ, ਲੈਕਚਰਰ, ਬੀ. ਬੀ. ਕੇ. ਡੀ. ਏ. ਵੀ. ਕਾਲਜ, ਅੰਮ੍ਰਿਤਸਰ—ਇਸਤਰੀ ਪਾਤਰ ਦੀ ਮੁੱਖ ਭੂਮਿਕਾ ਤੇ ਹੋਰ ਨਿੱਕੀਆਂ, ਨਿੱਕੀਆਂ ਭੂਮਿਕਾਵਾਂ)
2. ਵਿਜੇ ਸ਼ਰਮਾ (ਟੀ. ਵੀ. ਆਰਟਿਸਟ) ਮੁੱਖ ਭੂਮਿਕਾ ਦੇ ਨਾਲ ਨਾਲ ਨਿੱਕੇ-ਨਿੱਕੇ ਅਨੇਕਾਂ ਹੋਰ ਰੋਲ।
3. ਨਰਿੰਦਰ ਜੱਟੂ (ਟੀ. ਵੀ. ਆਰਟਿਸਟ) ਅਹਿਮ ਭੂਮਿਕਾ ਤੇ ਨਾਲ ਨਾਲ ਹੋਰ ਨਿੱਕੀਆਂ-ਨਿੱਕੀਆਂ ਭੂਮਿਕਾਵਾਂ।
4. ਦਲਜੀਤ ਸਿੰਘ (ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਨਾਨ-ਟੀਚਿੰਗ ਵਰਕਰ)- ਮਸਖ਼ਰਾ ਪਾਤਰ



5. ਵਿਪਨ ਧਵਨ (ਸਟੇਜ ਕਲਾਕਾਰ)
6. ਸੁਖਵਿੰਦਰ ਜੌਲੀ
7. ਪਰਮਜੀਤ ਰਾਹੀ-ਮੁੰਡੇ ਦੇ ਪਿਤਾ ਦੀ ਅਹਿਮ ਭੂਮਿਕਾ ਦੇ ਨਾਲ ਹੋਰ ਨਿੱਕੀਆਂ-ਨਿੱਕੀਆਂ ਭੂਮਿਕਾਵਾਂ।
8. ਸੁਚਰਿਤਾ, ਕੰਵਲਜੀਤ ਤੇ ਸੁਖਪ੍ਰੀਤ (ਕ੍ਰਮਵਾਰ) ਬੀ.ਬੀ.ਕੇ.ਡੀ. ਏ. ਵੀ. ਕਾਲਜ ਤੇ ਗੌਰਮਿੰਟ ਕਾਲਜ ਫਾਰ ਵਿਮਨ ਦੀਆਂ ਵਿਦਿਆਰਥਣਾਂ ਹਨ)
9. ਹਰਮੀਤ ਸਿੰਘ-ਸਿੱਖ ਮੁੰਡਾ ਪਾਤਰ

ਗਾਇਨ (ਪਿਛੋਕੜ ਚੋਂ) : ਜੋਤੀ ਜੱਟੂ

ਗਾਇਨ (ਪਾਤਰ ਦੇ ਰੂਪ ਵਿਚ) : ਹਰਮੀਤ ਸਿੰਘ

ਮੁੱਖ ਸੰਗੀਤਕਾਰ ਤੇ ਗਾਇਕ : ਪਰਮਜੀਤ ਸਿੰਘ

ਢੋਲਕੀ ਵਾਦਨ : ਸੁਰਜੀਤ ਗਿੱਲ

ਰੌਸ਼ਨੀ ਵਿਉਂਤ ਤੇ ਸਹਾਇਕ ਨਿਰਦੇਸ਼ਨ : ਜਗਦੀਸ਼ ਸਿੰਘ ਸਚਦੇਵਾ (ਟੀ. ਵੀ. ਆਰਟਿਸਟ, ਟੀ. ਵੀ. ਸਕਰਿਪਟ ਲੇਖਕ ਅਤੇ ਨਾਟਕਕਾਰ)

**-ਡਾ. ਮਨਜੀਤਪਾਲ ਕੌਰ**

## "ਮਨ ਦੇ ਹਾਣੀ" ਦੇ ਮੰਚਨ ਦਾ ਵੇਰਵਾ

1. ਮੰਚਨ ਮਿਤੀ : 3 ਦਸੰਬਰ, 2008
   ਮੰਚਨ ਸਥਾਨ : ਗੌਰਮਿੰਟ ਕਾਲਜ, ਸੈਕਟਰ-46-ਬੀ, ਚੰਡੀਗੜ੍ਹ
2. ਮੰਚਨ ਮਿਤੀ : 30 ਜਨਵਰੀ, 2009
   ਮੰਚਨ ਸਥਾਨ : ਬਠਿੰਡਾ ਟੀਚਰਜ਼ ਹੋਮ, ਬਠਿੰਡਾ, ਭਾਰਤ
3. ਮੰਚਨ ਮਿਤੀ : 31 ਜਨਵਰੀ, 2009
   ਮੰਚਨ ਸਥਾਨ : ਗੁਰਸ਼ਰਨ ਕਲਾ ਭਵਨ, ਮੁੱਲਾਂਪੁਰ (ਦਾਖਾ) ਭਾਰਤ

*4. ਮੰਚਨ ਮਿਤੀ : 20 ਫਰਵਰੀ, 2009
   ਮੰਚਨ ਸਥਾਨ : ਸ੍ਰੀ ਰਾਮ ਸੈਂਟਰ, ਨਵੀਂ ਦਿੱਲੀ, ਭਾਰਤ

*5. ਮੰਚਨ ਮਿਤੀ : 4 ਮਾਰਚ, 2009
   ਮੰਚਨ ਸਥਾਨ : ਟੈਗੋਰ ਥੀਏਟਰ, ਚੰਡੀਗੜ੍ਹ, ਭਾਰਤ

6. ਮੰਚਨ ਮਿਤੀ : 9 ਅਕਤੂਬਰ, 2009
   ਮੰਚਨ ਸਥਾਨ : ਪੰਜਾਬ ਨਾਟ-ਸ਼ਾਲਾ, ਅੰਮ੍ਰਿਤਸਰ

*7. ਮੰਚਨ ਮਿਤੀ : 22 ਅਕਤੂਬਰ, 2009
   ਮੰਚਨ ਸਥਾਨ : ਕਰਤਾਰ ਸਿੰਘ ਦੁੱਗਲ ਆਡੋਟੋਰੀਅਮ,
   ਵਿਰਸਾ ਵਿਹਾਰ, ਅੰਮ੍ਰਿਤਸਰ

ਮੰਚਨ ਸੰਸਥਾ : ਅਦਾਕਾਰ ਮੰਚ (ਰਜਿ.), ਮੁਹਾਲੀ
ਨਿਰਦੇਸ਼ਕ : ਡਾ. ਸਾਹਿਬ ਸਿੰਘ

**ਅਦਾਕਾਰ** ਪਤਨੀ : ਅਨਮੋਲ ਭਾਰਤ
ਮਰਦ : ਹਰਮਨਪਾਲ ਸਿੰਘ
ਪਤੀ : ਮਨੀਸ਼ ਕਪੂਰ
*ਕੋਰਸ : ਗੁਰਵੀਰ ਸਿੰਘ, ਕਰਨ ਚਾਹਲ, ਮਨਜੀਤ ਕੌਰ, ਹਰਜਾਪ ਕੌਰ
ਸੰਗੀਤ : ਜਤਿੰਦਰ ਸ਼ਾਹ



ਗਾਇਕ : ਤਰੰਨੁਮ ਤੇ ਜਤਿੰਦਰ ਸ਼ਾਹ
ਵੇਸ਼ ਭੂਸ਼ਾ : ਰਜਿੰਦਰ ਰੋਜ਼ੀ
ਰੂਪ ਸੱਜਾ : ਲੱਖਾ ਲਹਿਰੀ
ਮੰਚ ਸੱਜਾ : ਕੇਵਲ ਧਾਲੀਵਾਲ
ਰੌਸ਼ਨੀ ਪ੍ਰਭਾਵ : ਜਸਪਾਲ ਸਿੰਘ
ਕੋਰੀਓਗਰਾਫ਼ੀ : ਸ਼ਵੇਤਾ ਸੂਦ
ਨਿਰਮਾਣ ਪ੍ਰਬੰਧ : ਵਿਨੋਦ ਕੁਮਾਰ
ਮੰਚ ਸਾਮਗਰੀ ਪ੍ਰਬੰਧ : ਹਰਪਿੰਦਰ ਰਾਜਪੂਤ
ਵਿਓਂਤਕਾਰੀ : ਡਾ. ਸਾਹਿਬ ਸਿੰਘ

**ਨੋਟ :** ਇਨ੍ਹਾਂ ਪੇਸ਼ਕਾਰੀਆਂ ਵਿਚ 'ਇੱਕ', 'ਦੋ' ਤੇ 'ਮਸਖਰਾ' ਕਿਰਦਾਰਾਂ ਨੂੰ ਕੋਰਸ/ਨ੍ਰਿਤ-ਨਾਟ ਦੇ ਰੂਪ ਵਿਚ ਪੇਸ਼ ਕੀਤਾ ਗਿਆ।

ਵਲੋਂ **-ਡਾ. ਸਾਹਿਬ ਸਿੰਘ**

# *"ਮਖੌਟੇ ਤੇ ਹਾਦਸੇ" ਦੇ ਮੰਚਨ ਦਾ ਵੇਰਵਾ

"ਮਖੌਟੇ ਤੇ ਹਾਦਸੇ" ਦਾ ਪਹਿਲਾ ਮੰਚਨ ਮਿਤੀ 1 ਜੁਲਾਈ, 2009 ਨੂੰ ਸ਼ਾਮ 7 ਵਜੇ ਵਿਰਸਾ ਵਿਹਾਰ ਅੰਮ੍ਰਿਤਸਰ ਦੇ ਸ. ਕਰਤਾਰ ਸਿੰਘ ਦੁੱਗਲ ਆਡੀਟੋਰੀਅਮ ਵਿਚ ਸ਼੍ਰੋਮਣੀ ਨਾਟਕਕਾਰ ਕੇਵਲ ਧਾਲੀਵਾਲ ਦੀ ਨਿਰਦੇਸ਼ਨਾ ਹੇਠ ਕੀਤਾ ਗਿਆ। ਭਾਗ ਲੈਣ ਵਾਲੇ ਕਲਾਕਾਰ ਹੇਠ ਲਿਖੇ ਅਨੁਸਾਰ ਹਨ :

1. ਔਰਤ (ਮੁੱਖ ਪਾਤਰ) : ਜਸਵਿੰਦਰ ਕੌਰ
2. ਔਰਤ-2 : ਵੀਰਪਾਲ ਕੌਰ
3. ਮਸਖਰਾ (ਨਟ) : ਗੁਰਜੋਤ ਗੁੱਗੂ
4. ਮਸਖਰੀ (ਨਟੀ) : ਵੀਰਪਾਲ ਕੌਰ
5. ਦੱਲਾ : ਕੁਲਦੀਪ ਬੱਲ
6. ਤਸਕਰ : ਬਰਿੰਦਰ ਸਿੰਘ
7. ਅਤੰਕ : ਗੁਰਤੇਜ ਸਿੰਘ
8. ਕਵੀ : ਅਮਿਤ ਅਨੇਜਾ

ਕੋਰਸ-1 : ਰਜੀਵ ਜਿੰਦਲ, ਰਾਹੀ ਬਤਰਾ, ਹਰਪ੍ਰੀਤ ਜੱਜ, ਰਾਹੁਲ ਅਹੂਜਾ, ਦਲਜੀਤ ਸਿੰਘ, ਮਾਹੀ ਸ਼ਰਮਾ, ਮਨਦੀਪ ਸਿੰਘ, ਵਿਕਾਸ ਜੋਸ਼ੀ, ਜਸਵਿੰਦਰ ਸੋਢੀ, ਰਾਜਬੀਰ ਮਕਨਾ

ਕੋਰਸ-2 : ਰਕੇਸ਼ ਲੂਥਰਾ, ਜਗਜੀਵਨ ਸਿੰਘ, ਰੋਬਿਨ ਚੀਮਾ, ਸੰਦੀਪ ਸਿੰਘ, ਕਰਨ ਸਭਰਵਾਲ, ਮਨਦੀਪ ਜੋਸ਼ੀ, ਗੁਰਪ੍ਰੀਤ ਸਿੰਘ, ਗੁਰਤੇਜ ਖਾਨ, ਹਰਪ੍ਰੀਤ ਸਿੰਘ, ਕੁਲਦੀਪ ਸਿੰਘ

ਸੰਗੀਤ : ਹਰਿੰਦਰ ਸੋਹਲ



ਮੁੱਖ ਗਾਇਕ : ਹਰਿੰਦਰ ਸੋਹਲ
ਢੋਲਕ : ਸਤਨਾਮ ਸਿੰਘ
ਪੇਂਟਿੰਗ : ਡਾਲੀ ਤੇ ਪਿਕਾਸੋ
ਡਿਜ਼ਾਇਨ ਤੇ ਨਿਰਦੇਸ਼ਨ : ਕੇਵਲ ਧਾਲੀਵਾਲ
*ਨਾਟ ਗਰੁੱਪ : ਮੰਚ-ਰੰਗਮੰਚ ਅੰਮ੍ਰਿਤਸਰ

**-ਕੇਵਲ ਧਾਲੀਵਾਲ**

* ਨੈਸ਼ਨਲ ਸਕੂਲ ਆਫ਼ ਡਰਾਮਾ (ਨਵੀਂ ਦਿੱਲੀ) ਅਤੇ 'ਵਿਰਸਾ ਵਿਹਾਰ' (ਅੰਮ੍ਰਿਤਸਰ) ਦੇ ਸਹਿਯੋਗ ਨਾਲ, Young Theater Worker's Theatre Workshop ਦੌਰਾਨ ਪ੍ਰਸਤੁਤ ਕੀਤਾ ਗਿਆ।

## ਰਵਿੰਦਰ ਰਵੀ ਦਾ ਕਾਵਿ-ਨਾਟਕ :
## "ਚੱਕ੍ਰਵਯੂਹ ਤੇ ਪਿਰਾਮਿਡ" : ਮੰਚਨ ਅੰਕੜੇ

ਮੰਚਨ-ਮਿਤੀ : 5 ਜੁਲਾਈ, 2012
ਮੰਚਨ-ਸਥਾਨ : ਕਰਤਾਰ ਸਿੰਘ ਦੁੱਗਲ ਆਡੀਟੋਰੀਅਮ, ਵਿਰਸਾ ਵਿਹਾਰ, ਅੰਮ੍ਰਿਤਸਰ, ਪੰਜਾਬ (ਭਾਰਤ)

### ਅਦਾਕਾਰਾਂ ਦਾ ਮੰਚ-ਪਰਵੇਸ਼ (Actors on Stage)

### ਸ਼ੁਰੂਆਤੀ ਗੀਤ

ਅਮਨਦੀਪ ਕੁਮਾਰ, ਹਰਪ੍ਰੀਤ ਹੈਰੀ, ਸੁਖਜੀਤ ਸਿੰਘ, ਗੁਰਦੇਵ ਸਿੰਘ, ਜਤਿੰਦਰ ਸਿੰਘ, ਗੁਰਜੀਤ ਸਿੰਘ, ਸੰਜੇ ਸਿੰਘ, ਗੁਰਪ੍ਰੀਤ ਸਿੰਘ, ਪਵਨਦੀਪ ਸਿੰਘ

### ਸੀਨ ਪਹਿਲਾ

ਐਕਟਰ ਇਕ - ਨਵਤੇਜ ਸਿੰਘ
ਐਕਟਰ ਦੋ - ਸਟਾਲਿਨਜੀਤ ਸਿੰਘ
ਐਕਸ਼ਨ ਦੌਰਾਨ - ਮੁਹੰਮਦ ਕੈਸਰ, ਅਭਿਸ਼ੇਕ, ਸੁਨੀਲ ਕੁਮਾਰ, ਜਗਜੋਤ ਸਿੰਘ, ਜਤਿੰਦਰਪਾਲ ਸਿੰਘ

### ਸੀਨ ਦੂਜਾ

ਇਕ - ਜਤਿੰਦਰਪਾਲ ਸਿੰਘ
ਦੋ - ਸਿਮਰਨਜੀਤ ਧਾਲੀਵਾਲ
ਐਕਸ਼ਨ ਦੌਰਾਨ - ਅਭਿਸ਼ੇਕ, ਜਗਜੋਤ, ਹਰਜੀਤ ਸਿੰਘ, ਸਚਿਨ ਪ੍ਰਸਾਦ, ਬਲਵਿੰਦਰ ਵਰਿਆਮ, ਦਿਨੇਸ਼ ਕੁਮਾਰ



### ਸੀਨ ਤੀਜਾ

ਇਕ - ਹਰਪ੍ਰੀਤ ਹੈਰੀ
ਦੋ - ਪਵਨਦੀਪ ਸਿੰਘ
ਐਕਸ਼ਨ ਦੌਰਾਨ - ਜਸਵਿੰਦਰ ਕੌਰ ਜੱਸੀ, ਪੁਨੀਤ ਧਾਲੀਵਾਲ, ਸੰਜੋਗ ਸਿੰਘ, ਜਤਿੰਦਰਪਾਲ ਸਿੰਘ, ਜਗਜੋਤ ਸਿੰਘ, ਅਭਿਸ਼ੇਕ

### ਸੀਨ ਚੌਥਾ

ਮੁੰਡਾ - ਪਰਨਦੀਪ ਕੈਂਥ
ਕੁੜੀ - ਪਾਇਲ ਕਾਲੜਾ
ਐਕਸ਼ਨ ਦੌਰਾਨ - ਅਭਿਸ਼ੇਕ, ਅਮਨਦੀਪ ਕੁਮਾਰ, ਸਚਿਨ, ਮੁਹੰਮਦ ਕੈਸਰ, ਸੁਨੀਲ ਕੁਮਾਰ

### ਸੀਨ ਪੰਜਵਾਂ

ਸੂਤਰਧਾਰ-1 - ਗੁਰਜੀਤ ਸਿੰਘ
ਸੂਤਰਧਾਰ-2 - ਗੁਰਪ੍ਰੀਤ ਭੰਗੂ
ਐਕਸ਼ਨ ਦੌਰਾਨ - ਨਵਜੋਤ, ਸਿਮਰਨਜੀਤ, ਮੁਹੰਮਦ ਕੈਸਰ, ਬਲਵਿੰਦਰ ਵਰਿਆਮ, ਗੁਰਦੇਵ ਸਿੰਘ, ਸੁਨੀਲ ਕੁਮਾਰ

### ਸੀਨ ਛੇਵਾਂ

ਇਕ - ਅਮਨਦੀਪ ਕੁਮਾਰ
ਦੋ - ਸੁਖਜੀਤ ਸਿੰਘ
ਐਕਸ਼ਨ ਦੌਰਾਨ - ਜਗਜੋਤ ਸਿੰਘ, ਸੰਜੋਗ ਸਿੰਘ, ਪਾਇਲ ਕਾਲੜਾ, ਮੁਹੰਮਦ ਕੈਸਰ, ਗੁਰਜੀਤ ਸਿੰਘ, ਹਰਜੀਤ ਸਿੰਘ

### ਸੀਨ ਸੱਤਵਾਂ

ਜਸਵਿੰਦਰ ਕੌਰ ਜੱਸੀ, ਜਤਿੰਦਰ ਸੋਨੂੰ, ਪੁਨੀਤ ਧਾਲੀਵਾਲ, ਹਰਪ੍ਰੀਤ ਹੈਰੀ, ਜਗਜੋਤ, ਪਰਨਦੀਪ, ਸਟਾਲਿਨਜੀਤ, ਨਵਜੋਤ, ਸਿਮਰਨਦੀਪ, ਅਭਿਸ਼ੇਕ, ਸੁਖਜੀਤ, ਪਵਨਦੀਪ ਸਿੰਘ, ਸੁਨੀਲ ਕੁਮਾਰ, ਬਲਵਿੰਦਰ ਵਰਿਆਮ, ਜਤਿੰਦਰਪਾਲ, ਰਜਿੰਦਰ ਕੌਰ, ਪਾਇਲ ਕਾਲੜਾ

### ਸੀਨ ਅੱਠਵਾਂ

ਫਲਸਫੀ - ਮੁਹੰਮਦ ਕੈਸਰ
ਮੁੰਡਾ - ਪਵਨਦੀਪ ਸਿੰਘ
ਕੁੜੀ - ਜਸਵਿੰਦਰ ਕੌਰ ਜੱਸੀ
ਨਸ਼ੜੀ ਤੇ ਹੋਰ - ਸਿਮਰਨਦੀਪ ਸਿੰਘ, ਦਿਨੇਸ਼, ਨਵਜੋਤ, ਸੁਨੀਲ ਕੁਮਾਰ, ਜਤਿੰਦਰਪਾਲ

### ਸੀਨ ਨੌਵਾਂ

ਮਰਦ - ਅਸ਼ੋਕ ਕੁਮਾਰ
ਔਰਤ - ਰਜਿੰਦਰ ਕੌਰ
ਐਕਸ਼ਨ ਦੌਰਾਨ - ਹਰਜੀਤ ਸਿੰਘ, ਸੰਜੋਗ ਸਿੰਘ, ਪਵਨਦੀਪ ਸਿੰਘ, ਨਵਜੋਤ ਸਿੰਘ, ਸੁਨੀਲ ਕੁਮਾਰ, ਗੁਰਦੇਵ ਸਿੰਘ, ਬਲਵਿੰਦਰ ਵਰਿਆਮ

### ਸੀਨ ਦਸਵਾਂ

ਕਲਾਕਾਰ-1 - ਜਤਿੰਦਰ ਸਿੰਘ ਸੋਨੂੰ
ਕਲਾਕਾਰ-2 - ਪੁਨੀਤ ਧਾਲੀਵਾਲ
ਰੌਕ-ਨ-ਰੋਲ ਕੋਰਸ- ਹਰਪ੍ਰੀਤ ਹੈਰੀ, ਅਭਿਸ਼ੇਕ, ਪਵਨਦੀਪ ਸਿੰਘ, ਸਿਮਰਨਜੀਤ, ਗੁਰਜੀਤ ਸਿੰਘ, ਨਵਜੋਤ ਸਿੰਘ, ਗੁਰਦੇਵ ਸਿੰਘ, ਜਸਵਿੰਦਰ ਕੌਰ ਜੱਸੀ, ਅਮਨਦੀਪ

### ਸੀਨ ਗਿਆਰ੍ਹਵਾਂ

ਕੋਡਾ - ਜਸਵਿੰਦਰ ਜੱਸੀ, ਹਰਪ੍ਰੀਤ ਹੈਰੀ, ਜਤਿੰਦਰ ਸੋਨੂੰ, ਅਭਿਸ਼ੇਕ, ਸਿਮਰਨਜੀਤ, ਪਵਨਦੀਪ, ਗੁਰਜੀਤ ਸਿੰਘ

### ਆਖਰੀ ਗੀਤ ਵੇਲੇ

ਸਾਰੇ ਹੀ ਕਲਾਕਾਰ ਸਟੇਜ 'ਤੇ ਆ ਕੇ ਬੋਲਦੇ ਨੇ।

### ਸਟੇਜ ਪਿੱਛੇ

ਸੰਗੀਤ - ਹਰਿੰਦਰ ਸੋਹਲ
ਮੇਕਅਪ - ਸਰਬਜੀਤ ਲਾਡਾ
ਢੋਲਕ - ਸੋਨੀ
ਪ੍ਰਾਪਰਟੀ ਇੰਚਾਰਜ- ਸੰਜੋਗ ਸਿੰਘ



ਵੇਸ਼ਭੂਸ਼ਾ ਇੰਚਾਰਜ - ਜਤਿੰਦਰ ਸੋਨੂੰ
ਵੇਸ਼ਭੂਸ਼ਾ, ਲਾਈਟ,
ਡੀਜ਼ਾਇਨ ਅਤੇ
ਨਿਰਦੇਸ਼ਨ - ਕੇਵਲ ਧਾਲੀਵਾਲ

ਰਵਿੰਦਰ ਰਵੀ ਦਾ ਕਾਵਿ-ਨਾਟਕ : "ਚੱਕ੍ਰਵਯੂਹ ਤੇ ਪਿਰਾਮਿਡ', 5 ਜੁਲਾਈ, 2012 ਨੂੰ, ਕੇਵਲ ਧਾਲੀਵਾਲ ਦੇ ਨਿਰਦੇਸ਼ਨ ਹੇਠ 'ਮੰਚ ਰੰਗਮੰਚ' ਵਲੋਂ, ਨੈਸ਼ਨਲ ਸਕੂਲ ਆਫ਼ ਡਰਾਮਾ (ਦਿੱਲੀ) ਅਤੇ ਵਿਰਸਾ ਵਿਹਾਰ (ਅੰਮ੍ਰਿਤਸਰ) ਦੇ ਸਹਿਯੋਗ ਨਾਲ, ਅੰਮ੍ਰਿਤਸਰ ਵਿਚ, ਮੰਚਤ ਕੀਤਾ ਗਿਆ।

# "ਰੁਕੇ ਹੋਏ ਯਥਾਰਥ" ਦੇ ਮੰਚਨ ਦਾ ਵੇਰਵਾ

ਮੰਚਨ ਸੰਸਥਾ : 'ਮੰਚ ਰੰਗਮੰਚ', ਅੰਮ੍ਰਿਤਸਰ, ਪੰਜਾਬ (ਭਾਰਤ)
ਸਹਿਯੋਗੀ ਸੰਸਥਾ : 'ਵਿਰਸਾ ਵਿਹਾਰ' ਅੰਮ੍ਰਿਤਸਰ, ਪੰਜਾਬ (ਭਾਰਤ)
ਮੰਚਨ ਮਿਤੀ : 4 ਜੁਲਾਈ, 2013
ਮੰਚਨ ਸਥਾਨ : 'ਕਰਤਾਰ ਸਿੰਘ ਦੁੱਗਲ ਆਡੀਟੋਰੀਅਮ', ਅੰਮ੍ਰਿਤਸਰ, ਪੰਜਾਬ (ਭਾਰਤ)

**Cast : ਕਲਾਕਾਰ ਤੇ ਰੋਲ**

| | | |
|---|---|---|
| ਆਵਾਜ਼-1 | : | ਆਕਾਸ਼ ਅਰੋੜਾ |
| ਆਵਾਜ਼-2 | : | ਸੰਤੋਸ਼ ਕੁਮਾਰ |
| ਦੀਪਕ | : | ਨਰਿੰਦਰ ਸੇਠੀ |
| ਰੌਸ਼ਨੀ | : | ਜੋਤਪ੍ਰੀਤ ਕੌਰ |
| ਕੋਰਸ | : | ਤਰੁਨ ਸ਼ਰਮਾ |
| | | ਲਵਪ੍ਰੀਤ ਸਿੰਘ |
| | | ਪਰਵਿੰਦਰ ਸਿੰਘ |
| | | ਵਿਲਸਨਪ੍ਰੀਤ |
| | | ਪੰਕਜ ਸ਼ਰਮਾ |
| | | ਸੰਤੋਸ਼ ਕੁਮਾਰ |
| | | ਨਵਦੀਪ ਅਰੋੜਾ |
| | | ਅਭਿਸ਼ੇਕ |
| | | ਮਨਜਿੰਦਰ ਸਿੰਘ |
| ਸੰਗੀਤ | : | ਹਰਿੰਦਰ ਸੋਹਲ |
| ਡੀਜ਼ਾਇਨ ਤੇ ਨਿਰਦੇਸ਼ਨ | : | ਕੇਵਲ ਧਾਲੀਵਾਲ |



# "ਅੱਧੀ ਰਾਤ ਦੁਪਹਿਰ" ਦੇ ਮੰਚਨ ਦਾ ਵੇਰਵਾ

ਮੰਚਨ ਸੰਸਥਾ : 'ਮੰਚ ਰੰਗਮੰਚ', ਅੰਮ੍ਰਿਤਸਰ, ਪੰਜਾਬ (ਭਾਰਤ)
ਸਹਿਯੋਗੀ ਸੰਸਥਾ : 'ਵਿਰਸਾ ਵਿਹਾਰ' ਅੰਮ੍ਰਿਤਸਰ, ਪੰਜਾਬ (ਭਾਰਤ)
ਮੰਚਨ ਮਿਤੀ : 4 ਜੁਲਾਈ, 2013
ਮੰਚਨ ਸਥਾਨ : 'ਕਰਤਾਰ ਸਿੰਘ ਦੁੱਗਲ ਆਡੀਟੋਰੀਅਮ', ਅੰਮ੍ਰਿਤਸਰ, ਪੰਜਾਬ (ਭਾਰਤ)

**Cast : ਕਲਾਕਾਰ ਤੇ ਰੋਲ**

| | | |
|---|---|---|
| ਰੇਡੀਓ ਆਵਾਜ਼ | : | ਮਨਜਿੰਦਰ ਅਨਜਾਨ |
| ਨੌਜਵਾਨ ਕਵੀ | : | ਜੇ.ਟੀ. ਜਤਿੰਦਰ |
| ਆਵਾਜ਼ ਪਾਤਰ | : | ਅਭਿਸ਼ੇਕ |
| ਆਵਾਜ਼ ਪਾਤਰ | : | ਸੁਖਦੀਪ ਸਿੰਘ |
| ਭਗਵਾਨ | : | ਗੁਰਬਾਜ ਸਿੰਘ |
| ਸ਼ੈਤਾਨ ਦੇਵ | : | ਸਟਾਲਿਨਜੀਤ |
| ਅਸਤਰ | : | ਨੀਰਜ ਸ਼ਰਮਾ |
| ਆਤੰਕਵਾਦੀ | : | ਦਿਲਪ੍ਰੀਤ |
| ਸਿੱਧਾ | : | ਸੁਰਜਪਾਲ ਸਿੰਘ |
| ਪੁੱਠਾ | : | ਨਵਦੀਪ ਸਿੰਘ |
| ਨੌਜਵਾਨ ਕੁੜੀ | : | ਤਨੂਪ੍ਰੀਤ |
| ਔਰਤ | : | ਜੱਸੀ ਜਸਵਿੰਦਰ |
| ਸੂਤਰਧਾਰ | : | ਕੁਲਦੀਪ |
| ਨਟ | : | ਸਟਾਲਿਨਜੀਤ |
| ਨਟੀ | : | ਦਿਲਪ੍ਰੀਤ |
| ਜਨ ਸਾਧਾਰਣ-1 | : | ਜੇ.ਟੀ. ਜਤਿੰਦਰ |

| | | |
|---|---|---|
| ਜਨ ਸਾਧਾਰਣ-2 | : | ਤਰੁਨ ਸ਼ਰਮਾ |
| ਜਨ ਸਾਧਾਰਣ-3 | : | ਸਟਾਲਿਨਜੀਤ |
| ਜਨ ਸਾਧਾਰਣ-4 | : | ਦਿਲਪ੍ਰੀਤ ਸਿੰਘ |
| ਜਨ ਸਾਧਾਰਣ-5 | : | ਨਵਦੀਪ |
| ਕੋਰਸ | : | ਸੁਖਚੈਨ ਸਿੰਘ, ਮਨਜਿੰਦਰ ਸਿੰਘ, ਪੰਕਜ ਸ਼ਰਮਾ, ਵਿਲਸਨਪ੍ਰੀਤ, ਲਵਪ੍ਰੀਤ ਸਿੰਘ, ਸੰਤੋਸ਼ ਕੁਮਾਰ |
| ਸੰਗੀਤ | : | ਹਰਿੰਦਰ ਸੋਹਲ |
| ਡੀਜ਼ਾਇਨ ਤੇ ਨਿਰਦੇਸ਼ਨ | : | ਕੇਵਲ ਧਾਲੀਵਾਲ |



## "ਬੀਮਾਰ ਸਦੀ" ਦੇ ਮੰਚਨ ਦਾ ਵੇਰਵਾ

ਮੰਚਨ ਮਿਤੀ : ਸਤੰਬਰ 6, 2015
ਮੰਚਨ ਸਥਾਨ : ਵਿਰਸਾ ਵਿਹਾਰ, ਅੰਮ੍ਰਿਤਸਰ, ਪੰਜਾਬ (ਭਾਰਤ)
ਮੰਚਨ ਸੰਸਥਾ : ਨਾਟਯਮ ('ਦਾ ਥੀਏਟਰ ਗਰੁੱਪ' ਰਜਿ.)
ਨਿਰਦੇਸ਼ਕ : ਕੀਰਤੀ ਕਿਰਪਾਲ

**ਕਲਾਕਾਰ**

| | | |
|---|---|---|
| ਮਰਦ | : | ਜਗਦੀਪ ਸੰਧੂ |
| ਔਰਤ | : | ਜਸਪ੍ਰੀਤ ਜੌਹਲ |
| ਮਸਖਰਾ | : | ਗਗਨਦੀਪ ਸਿੰਘ |
| ਚਿੱਟਾ ਮਖੌਟਾ | : | ਪਲਵਿੰਦਰ ਬਾਸੀ |
| ਕਾਲਾ ਮਖੌਟਾ | : | ਹਰਵਿੰਦਰ ਸਿੰਘ |
| ਸੰਗੀਤ | : | ਹਰਜੋਤ ਨਟਰਾਜ |
| ਲਾਈਟਿੰਗ | : | ਜਸਦੀਪ ਬਰਾੜ 'ਜਸ' |
| ਮੇਕ-ਅੱਪ | : | ਗਗਨਦੀਪ ਸਿੰਘ |
| ਡੀਜ਼ਾਈਨਿੰਗ | : | ਕੀਰਤੀ ਕਿਰਪਾਲ |
| ਪ੍ਰੋਡਕਸ਼ਨ ਮੈਨੇਜਰ | : | ਸੁਰਿੰਦਰ ਕੌਰ 'ਰਿੰਪੀ' ਅਤੇ ਗੁਰਨੂਰ ਸਿੰਘ 'ਨੂਰ' |

**-ਜਗਦੀਪ ਸੰਧੂ**

## "ਹੋਂਦ ਨਿਹੋਂਦ" ਦੇ ਮੰਚਨ ਦਾ ਵੇਰਵਾ

ਨਿਰਦੇਸ਼ਕ : ਕੇਵਲ ਧਾਲੀਵਾਲ
ਸੰਗੀਤ ਅਤੇ ਗਾਇਕ : ਲੋਪੋਕੇ ਬ੍ਰਦਰਜ਼-ਲਖਬੀਰ ਸਿੰਘ, ਰਜਿੰਦਰ ਸਿੰਘ
ਮੰਚਨ-ਸੰਸਥਾ : 'ਮੰਚ-ਰੰਗਮੰਚ' (ਅੰਮ੍ਰਿਤਸਰ, ਪੰਜਾਬ, ਭਾਰਤ)
ਮੰਚਨ-ਮਿਤੀ : 2 ਜੁਲਾਈ, 2016
ਮੰਚਨ-ਸਥਾਨ : ਕਰਤਾਰ ਸਿੰਘ ਦੁੱਗਲ ਆਡੀਔਰੀਅਮ, ਵਿਰਸਾ ਵਿਹਾਰ, ਅੰਮ੍ਰਿਤਸਰ, ਭਾਰਤ

**ਕਲਾਕਾਰ**

ਕੋਰਸ : ਨਵਦੀਪ ਸਿੰਘ, ਗੌਤਮ, ਨਦੀਮ ਅਬਾਸ, ਇਮਰਾਮ ਖ਼ਾਨ, ਰੋਹਿਤ ਕੁਮਾਰ, ਗੌਤਮ, ਅਭੀਸ਼ੇਕ, ਕਵਲਜੀਤ, ਅਨਿਲ ਕੁਮਾਰ, ਰਮਨ ਨਾਗੀ, ਜਗਰੂਪ।

| | | | |
|---|---|---|---|
| ਕਵੀ | : | ਗੁਰਪਿਆਰ ਸਿੰਘ | ਦ੍ਰਿਸ਼ ਦੋ |
| ਇਕ | : | ਅਸ਼ੀਸ਼ | ਦ੍ਰਿਸ਼ ਤਿੰਨ |
| ਦੋ | : | ਮੁਨੀਸ਼ ਕੁਮਾਰ | ਦ੍ਰਿਸ਼ ਤਿੰਨ |
| ਔਰਤ | : | ਸਾਫ਼ੀ ਸਿੰਘ | ਦ੍ਰਿਸ਼ ਤਿੰਨ |
| ਕਵਿਤਰੀ | : | ਰਾਵੀ ਸਿੰਘ | ਦ੍ਰਿਸ਼ ਚਾਰ |
| ਇਕ | : | ਭੁਪਿੰਦਰ ਸਿੰਘ | ਦ੍ਰਿਸ਼ ਪੰਜ |
| ਦੋ | : | ਜੋਹੇਬ ਹੈਦਰ | ਦ੍ਰਿਸ਼ ਪੰਜ |
| ਔਰਤ | : | ਅਮਨਪ੍ਰੀਤ ਕੌਰ | ਦ੍ਰਿਸ਼ ਪੰਜ |
| ਕਵੀ | : | ਨਵਜੋਤ ਸਿੰਘ | ਦ੍ਰਿਸ਼ ਛੇ |
| ਮਸਖਰਾ | : | ਅਰਪਨਜੀਤ ਸਿੰਘ | ਦ੍ਰਿਸ਼ ਛੇ |
| ਕਵਿਤਰੀ | : | ਕਵਲਜੀਤ | ਦ੍ਰਿਸ਼ ਛੇ |



| | | | |
|---|---|---|---|
| ਔਰਤ | : | ਸਤਪਾਲ | ਦ੍ਰਿਸ਼ ਸੱਤ |
| ਇਕ | : | ਅਨਿਲ ਕੁਮਾਰ | ਦ੍ਰਿਸ਼ ਸੱਤ |
| ਦੋ | : | ਤੇਜਿੰਦਰ ਸਿੰਘ | ਦ੍ਰਿਸ਼ ਸੱਤ |
| ਆਈਸਿਸ ਕਮਾਂਡਰ | : | ਰਮਨ ਨਾਗੀ | ਦ੍ਰਿਸ਼ ਅੱਠ |
| ਆਈਸਿਸ ਸੈਨਿਕ-1 | : | ਸਕਸ਼ਮਪ੍ਰੀਤ ਸਿੰਘ | ਦ੍ਰਿਸ਼ ਅੱਠ |
| ਆਈਸਿਸ ਸੈਨਿਕ-2 | : | ਗੁਰਪ੍ਰੀਤ ਸਿੰਘ | ਦ੍ਰਿਸ਼ ਅੱਠ |
| ਕਵੀ | : | ਅਨਿਲ ਕੁਮਾਰ | ਦ੍ਰਿਸ਼ ਨੌਵਾਂ |
| ਇਕ | : | ਜਗਰੂਪ ਸਿੰਘ | ਦ੍ਰਿਸ਼ ਨੌਵਾਂ |
| ਦੋ | : | ਰੋਹਿਤ ਕੁਮਾਰ | ਦ੍ਰਿਸ਼ ਨੌਵਾਂ |
| ਔਰਤ | : | ਸਾਫ਼ੀ ਸਿੰਘ | ਦ੍ਰਿਸ਼ ਨੌਵਾਂ |
| ਮਸਖਰਾ | : | ਨਰੇਸ਼ ਕੁਮਾਰ | ਦ੍ਰਿਸ਼ ਦੱਸਵਾਂ |
| ਮਸਖਰੀ | : | ਅਮਨਪ੍ਰੀਤ | ਦ੍ਰਿਸ਼ ਦੱਸਵਾਂ |
| ਕਵੀ | : | ਸੁਖਵੀਰ ਸਿੰਘ | ਦ੍ਰਿਸ਼ ਗਿਆਰਵਾਂ |
| ਕਵਿਤਰੀ | : | ਨਵਦੀਪ | ਦ੍ਰਿਸ਼ ਗਿਆਰਵਾਂ |
| ਇਕ | : | ਜਤਿੰਦਰ ਸਿੰਘ | ਦ੍ਰਿਸ਼ ਬਾਹਰਵਾਂ |
| ਦੋ | : | ਹਰਦੀਪ ਸਿੰਘ | ਦ੍ਰਿਸ਼ ਬਾਹਰਵਾਂ |
| ਔਰਤ | : | ਗੁਰਪ੍ਰੀਤ ਸਿੰਘ | ਦ੍ਰਿਸ਼ ਬਾਹਰਵਾਂ |
| ਕੋਡਾ ਟੋਲੀ-1 | : | ਸੁਖਵੀਰ ਸਿੰਘ | ਦ੍ਰਿਸ਼ ਤੇਰਵਾਂ |
| ਟੋਲੀ-2 | : | ਰਵਨੀਤ | ਦ੍ਰਿਸ਼ ਤੇਰਵਾਂ |

(ਸਾਰੇ ਕਲਾਕਾਰ ਅਖੀਰ ਵਿਚ ਸਮੂਹਿਕ ਗੀਤ ਵਿਚ ਸ਼ਾਮਿਲ ਹੁੰਦੇ ਹਨ)

**-ਕੇਵਲ ਧਾਲੀਵਾਲ**

---

**ਨੋਟ** : ਇਹ ਸਾਰੀ ਜਾਣਕਾਰੀ, ਤਸਵੀਰਾਂ ਤੇ ਉਨ੍ਹਾਂ ਦੇ ਵੇਰਵੇ ਕੇਵਲ ਧਾਲੀਵਾਲ ਤੋਂ ਪ੍ਰਾਪਤ ਹੋਏ।

## "ਆਪੋ ਆਪਣੇ ਦਰਿਆ" ਦੇ ਮੰਚਨ ਦਾ ਵੇਰਵਾ

ਨਿਰਦੇਸ਼ਕ : ਕੇਵਲ ਧਾਲੀਵਾਲ

ਸੰਗੀਤ : ਹਰਿੰਦਰ ਸੋਹਲ

ਮੰਚਨ-ਸੰਸਥਾ : 'ਮੰਚ ਰੰਗਮੰਚ', ਅੰਮ੍ਰਿਤਸਰ, ਪੰਜਾਬ, ਭਾਰਤ

ਸਹਿਯੋਗੀ ਸੰਸਥਾ : ਵਿਰਸਾ ਵਿਹਾਰ, ਅੰਮ੍ਰਿਤਸਰ, ਪੰਜਾਬ, ਭਾਰਤ

ਮੰਚਨ-ਮਿਤੀ : 3 ਜੁਲਾਈ, 2017

ਮੰਚਨ-ਸਥਾਨ : 'ਕਰਤਾਰ ਸਿੰਘ ਦੁੱਗਲ ਆਡੀਟੋਰੀਅਮ', ਅੰਮ੍ਰਿਤਸਰ, ਪੰਜਾਬ, ਭਾਰਤ

**ਕਲਾਕਾਰ**

ਮੰਚ ਉੱਤੇ : ਬਲਜਿੰਦਰ, ਗਗਨਦੀਪ, ਨੀਤਨ, ਪਲਵਿੰਦਰ ਰਾਜ, ਰਾਜਤ, ਪ੍ਰਸ਼ਾਂਤ, ਅੰਮ੍ਰਿਤ, ਕਮਲਜੀਤ, ਸੰਦੀਪ ਕੌਰ, ਪਾਰਸ, ਸ਼ੈਂਬਰ, ਅਰੁਣ, ਮਨਪ੍ਰੀਤ, ਹਰਮਨ, ਨਵਦੀਪ ਕੌਰ, ਰਿਸ਼ੀ, ਗੁਰਸੇਵਕ, ਅੰਕਿਤ, ਈਮੈਨੁਅਲ, ਰਾਵੀ ਸਿੰਘ, ਅਪਿੰਦਰ, ਗੁਰਵਿੰਦਰ, ਰਾਜਵਿੰਦਰ

ਕੋਰਸ : ਬਲਜਿੰਦਰ, ਭੁਪਿੰਦਰ, ਬਚਨਪਾਲ, ਅਭੈ, ਅਰਸ਼ਵੀਰ, ਵਿਕਾਸ, ਮਸੀਹ, ਸੰਦੀਪ, ਰਾਵੀ ਸਿੰਘ, ਗਾਰਵਿਲ, ਪ੍ਰਭ

ਲਾਈਟਿੰਗ : ਸੁਨੀਲ ਕੁਮਾਰ

ਸਟੇਜ ਮੈਨੇਜਰ : ਕਮਲ ਆਨੰਦ

ਪ੍ਰਾਪਰਟੀ ਇੰਚਾਰਜ : ਸਤੀਸ਼

('ਮੰਚ-ਰੰਗਮੰਚ' ਦੇ ਬਰੋਸ਼ਰ ਵਿੱਚੋਂ)



## "ਭਰਮ-ਜਲ" ਦੇ ਮੰਚਨ ਦਾ ਵੇਰਵਾ

ਨਿਰਦੇਸ਼ਕ : ਕੇਵਲ ਧਾਲੀਵਾਲ

ਸੰਗੀਤ : ਹਰਿੰਦਰ ਸੋਹਲ

ਮੰਚਨ-ਸੰਸਥਾ : 'ਮੰਚ ਰੰਗਮੰਚ', ਅੰਮ੍ਰਿਤਸਰ, ਪੰਜਾਬ, ਭਾਰਤ

ਸਹਿਯੋਗੀ ਸੰਸਥਾ : ਵਿਰਸਾ ਵਿਹਾਰ, ਅੰਮ੍ਰਿਤਸਰ, ਪੰਜਾਬ, ਭਾਰਤ

ਮੰਚਨ-ਮਿਤੀ : 1 ਜੁਲਾਈ, 2017

ਮੰਚਨ-ਸਥਾਨ : 'ਕਰਤਾਰ ਸਿੰਘ ਦੁੱਗਲ ਆਡੀਟੋਰੀਅਮ', ਅੰਮ੍ਰਿਤਸਰ, ਪੰਜਾਬ, ਭਾਰਤ

**ਕਲਾਕਾਰ**

ਮੰਚ ਉੱਤੇ : ਗੁਨਰਾਜ ਸਿੰਘ ਆਹਲੂਵਾਲੀਆ, ਰਾਵੀ ਸਿੰਘ, ਗੌਤਮ ਸ਼ਰਮਾ, ਨਵਦੀਪ ਕੌਰ, ਗੁਰਪ੍ਰੀਤ ਸਿੰਘ, ਲਵਲੀਨ ਕੌਰ, ਵਿਸ਼ਾਲ

ਕੋਰਸ/ਗਰੁੱਪ 1 : ਬਲਜਿੰਦਰ ਸਿੰਘ, ਕੰਵਲਜੀਤ, ਈਮੈਨੁਅਲ, ਸੁਖਦੇਵ ਸਿੰਘ, ਰਾਜਵਿੰਦਰ ਸਿੰਘ, ਅਭੀਰਾਜ ਮਹਿਰਾ, ਨਰੇਸ਼ ਗਿੱਲ, ਬਲਰਾਜ, ਅੰਗਦ ਸਿੰਘ, ਮਾਨਿਕ ਰਾਜਪੂਤ

ਕੋਰਸ/ਗਰੁੱਪ 2 : ਸੰਦੀਪ, ਮਨੀ, ਅਰਸ਼ਵੀਰ, ਗੁਰਵਿੰਦਰ, ਭੁਪਿੰਦਰ, ਬਚਨਪਾਲ, ਸਾਰਥਕ, ਹਰਮਨ, ਅਨੁਰਾਗ, ਗੁਰਪ੍ਰੇਮ

ਲਾਈਟਿੰਗ : ਸੁਨੀਲ ਕੁਮਾਰ

ਸਟੇਜ ਮੈਨੇਜਰ : ਕਮਲ ਆਨੰਦ

ਪ੍ਰਾਪਰਟੀ ਇੰਚਾਰਜ : ਸਤੀਸ਼

('ਮੰਚ-ਰੰਗਮੰਚ' ਦੇ ਬਰੋਸ਼ਰ ਵਿੱਚੋਂ)

# ਕਾਵਿ-ਨਾਟਕ : "ਦਰ ਦੀਵਾਰਾਂ" ਦੇ ਮੰਚਨ ਦਾ ਵੇਰਵਾ

| | |
|---|---|
| ਮੰਚਨ-ਮਿਤੀ | : ਜੁਲਾਈ 1, 2018 |
| ਮੰਚਨ-ਸਥਾਨ | : ਕਰਤਾਰ ਸਿੰਘ ਦੁੱਗਲ ਆਡੀਟੋਰੀਅਮ, ਵਿਰਸਾ ਵਿਹਾਰ, ਅੰਮ੍ਰਿਤਸਰ, ਭਾਰਤ |
| ਕਾਵਿ-ਨਾਟਕਾਰ | : ਰਵਿੰਦਰ ਰਵੀ |
| ਨਿਰਦੇਸ਼ਕ | : ਕੇਵਲ ਧਾਲੀਵਾਲ |
| ਸੰਗੀਤ | : ਸੋਨੀ |
| ਪ੍ਰੋਡਕਸ਼ਨ ਮੈਨੇਜਰ | : ਜਸਕੀਰਤ ਅਤੇ ਗਾਰਵਿਤ ਕਾਟਿਯਾਲ |
| ਮੰਚਨ-ਸੰਸਥਾ | : 'ਮੰਚ ਰੰਗਮੰਚ', ਅੰਮ੍ਰਿਤਸਰ, ਪੰਜਾਬ, ਭਾਰਤ |
| ਕਲਾਕਾਰ | : ਗੁਰਜੰਟ ਸਿੰਘ, ਅਨਮੋਲ ਸਿੰਘ, ਹਰਮਨਜੀਤ ਸਿੰਘ, ਕਵਲਦੀਪ, ਅੰਕੁਸ਼ ਨਗਰ, ਨਿਖਲ, ਦਿਲਪ੍ਰੀਤ ਸਿੰਘ, ਕਰਨ ਕੱਕੜ, ਸਾਹਿਲ, ਦੀਪਕ ਸ਼ਰਮਾਂ, ਅੰਕਿਤ ਦੋਕਾਨੀਆਂ, ਅਪੂਰਵ ਸਿੰਘ, ਸਚਿਨ ਸੈਣੀ, ਅਜੈ ਕੁਮਾਰ, ਪਰਮਿੰਦਰ ਸਿੰਘ, ਗੁਰਸੇਵਕ ਸਿੰਘ, ਅਕਸ਼ਿਤ ਆਇਰੀ, ਸੌਰਵ ਜੋਸ਼ੀ, ਜਸਕੀਰਤ ਸਿੰਘ, ਲਖਵੀਰ ਸਿੰਘ, ਅਰਸ਼ ਕਾਲਰਾ, ਇਸ਼ਾ, ਸੁਰਜੀਤ ਕੌਰ, ਮਨਵੀਰ ਸਿੰਘ, ਵਿਸ਼ਾਲ ਕੁਮਾਰ, ਵਿਜਯ ਕੁਮਾਰ, ਦਾਨਸ਼ ਅਰੋੜਾ, ਗਾਰਵਿਤ ਕਾਟਯਾਲ, ਅੰਕਿਤ ਸ਼ਰਮਾਂ, ਮਰਿਦੁਲ ਸ਼ਰਮਾਂ, ਬਲਜੀਤ ਸ਼ਰਮਾਂ, ਸ਼ਿਵਮ ਹਾਂਸ, ਸਾਹਿਲ ਕੁਮਾਰ, ਦਲਵੀਰ ਸਿੰਘ, ਗੁਰਪ੍ਰੀਤ ਸਿੰਘ, ਵਿਰਿੰਦਰਪਾਲ ਸਿੰਘ, ਰਾਹੁਲ ਕੁਮਾਰ, ਰਿਧਮ, ਸਮੀਰ, ਰੀਯਾ ਸਿੰਘ ਖੁਰਾਨਾ, ਦੇਵਿਕਾ ਜੈਨ, ਸੁਖਦੇਵ ਸਿੰਘ, ਅਫਜ਼ਲ ਖਾਨ ਤੇ ਵਨਿਕਾ ਸ਼ਰਮਾਂ |



# ਕਾਵਿ-ਨਾਟਕ : "ਸਿਆਸੀ ਦੰਦ-ਕਥਾ" ਦੇ ਮੰਚਨ ਦਾ ਵੇਰਵਾ

| | |
|---|---|
| ਮੰਚਨ-ਮਿਤੀ | : ਜੁਲਾਈ 1, 2018 |
| ਮੰਚਨ-ਸਥਾਨ | : ਕਰਤਾਰ ਸਿੰਘ ਦੁੱਗਲ ਆਡੀਟੋਰੀਅਮ, ਵਿਰਸਾ ਵਿਹਾਰ, ਅੰਮ੍ਰਿਤਸਰ, ਭਾਰਤ |
| ਕਾਵਿ-ਨਾਟਕਾਰ | : ਰਵਿੰਦਰ ਰਵੀ |
| ਨਿਰਦੇਸ਼ਕ | : ਕੇਵਲ ਧਾਲੀਵਾਲ |
| ਸੰਗੀਤ | : ਸੋਨੀ |
| ਪ੍ਰੋਡਕਸ਼ਨ ਮੈਨੇਜਰ | : ਜਸਕੀਰਤ ਅਤੇ ਗਾਰਵਿਤ ਕਾਟਿਯਾਲ |
| ਮੰਚਨ-ਸੰਸਥਾ | : 'ਮੰਚ ਰੰਗਮੰਚ', ਅੰਮ੍ਰਿਤਸਰ, ਪੰਜਾਬ, ਭਾਰਤ |
| ਕਲਾਕਾਰ | : ਗੁਰਜੰਟ ਸਿੰਘ, ਅਨਮੋਲ ਸਿੰਘ, ਹਰਮਨਜੀਤ ਸਿੰਘ, ਕਵਲਦੀਪ, ਅੰਕੁਸ਼ ਨਗਰ, ਨਿਖਲ, ਦਿਲਪ੍ਰੀਤ ਸਿੰਘ, ਕਰਨ ਕੱਕੜ, ਸਾਹਿਲ, ਦੀਪਕ ਸ਼ਰਮਾਂ, ਅੰਕਿਤ ਦੋਕਾਨੀਆਂ, ਅਪੂਰਵ ਸਿੰਘ, ਸਚਿਨ ਸੈਣੀ, ਅਜੈ ਕੁਮਾਰ, ਪਰਮਿੰਦਰ ਸਿੰਘ, ਗੁਰਸੇਵਕ ਸਿੰਘ, ਅਕਸ਼ਿਤ ਆਇਰੀ, ਸੌਰਵ ਜੋਸ਼ੀ, ਜਸਕੀਰਤ ਸਿੰਘ, ਲਖਵੀਰ ਸਿੰਘ, ਅਰਸ਼ ਕਾਲਰਾ, ਇਸ਼ਾ, ਸੁਰਜੀਤ ਕੌਰ, ਮਨਵੀਰ ਸਿੰਘ, ਵਿਸ਼ਾਲ ਕੁਮਾਰ, ਵਿਜਯ ਕੁਮਾਰ, ਦਾਨਸ਼ ਅਰੋੜਾ, ਗਾਰਵਿਤ ਕਾਟਯਾਲ, ਅੰਕਿਤ ਸ਼ਰਮਾਂ, ਮਰਿਦੁਲ ਸ਼ਰਮਾਂ, ਬਲਜੀਤ ਸ਼ਰਮਾਂ, ਸ਼ਿਵਮ ਹਾਂਸ, ਸਾਹਿਲ ਕੁਮਾਰ, ਦਲਵੀਰ ਸਿੰਘ, ਗੁਰਪ੍ਰੀਤ ਸਿੰਘ, ਵਿਰਿੰਦਰਪਾਲ ਸਿੰਘ, ਰਾਹੁਲ ਕੁਮਾਰ, ਰਿਧਮ, ਸਮੀਰ, ਰੀਯਾ ਸਿੰਘ ਖੁਰਾਨਾ, ਦੇਵਿਕਾ ਜੈਨ, ਸੁਖਦੇਵ ਸਿੰਘ, ਅਫਜ਼ਲ ਖਾਨ ਤੇ ਵਨਿਕਾ ਸ਼ਰਮਾਂ |

**ਨੋਟ :** ਇਹ ਦੋਵੇਂ ਕਾਵਿ-ਨਾਟਕ '12ਵਾਂ ਪੰਜਾਬੀ ਰੰਗਮੰਚ ਉਤਸਵ' ਵਿਚ ਖੇਡੇ ਗਏ।

## ਕਾਵਿਨਾਟਕ : 'ਚੌਕ ਨਾਟਕ' ਅਤੇ 'ਸਿਫਰ ਨਾਟਕ' ਦੇ ਮੰਚਨ ਦਾ ਵੇਰਵਾ

ਇਹ ਦੋਵੇਂ ਕਾਵਿਨਾਟਕ, 29 ਜੂਨ, 2019 ਤੋਂ 3 ਜੁਲਾਈ, 2019 ਤਕ, ਵਿਰਸਾ ਵਿਹਾਰ, ਅੰਮ੍ਰਿਤਸਰ ਵਿਖੇ, 'ਮੰਚ ਰੰਗਮੰਚ' (ਅੰਮ੍ਰਿਤਸਰ) ਵਲੋਂ ਆਯੋਜਿਤ, "16ਵਾਂ ਪੰਜਾਬ ਥੀਏਟਰ ਫੈਸਟੀਵਲ" ਵਿਚ, ਜੁਲਾਈ 1, 2019 ਨੂੰ ਖੇਡੇ ਗਏ।

ਦਰਸ਼ਕਾਂ ਵਿਚ, ਹੋਰ ਮੰਚ-ਪ੍ਰੇਮੀ ਦਰਸ਼ਕਾਂ ਤੋਂ ਬਿਨਾ, ਪੰਜਾਬੀ ਰੰਗਮੰਚ ਨਾਲ ਜੁੜੇ ਪ੍ਰਸਿੱਧ ਨਾਮ, ਜਿਵੇਂ ਕੇਵਲ ਧਾਲੀਵਾਲ, ਡਾ. ਅਰਵਿੰਦਰ ਕੌਰ ਧਾਲੀਵਾਲ, ਜਸਵੰਤ ਸਿੰਘ ਜੱਸ, ਸੁਮੀਤ ਸਿੰਘ, ਅਮਨ ਭੋਗਲ, ਨਰਿੰਦਰ ਸਾਂਘੀ ਅਤੇ ਪ੍ਰੀਤਪਾਲ ਰੁਪਾਣਾ ਆਦਿ ਸ਼ਾਮਿਲ ਸਨ।

ਕਾਵਿਨਾਟਕ : 'ਚੌਕ ਨਾਟਕ' ਅਤੇ 'ਸਿਫਰ ਨਾਟਕ'
ਕਾਵਿਨਾਟਕਕਾਰ : ਰਵਿੰਦਰ ਰਵੀ
ਡੀਜ਼ਾਈਨਰ ਤੇ
ਨਿਰਦੇਸ਼ਕ : ਕੇਵਲ ਧਾਲੀਵਾਲ
ਸੰਗੀਤ : ਗੁਰਪ੍ਰੀਤ ਵਾਰਸ
ਮੰਚਨ-ਮਿਤੀ : ਜੁਲਾਈ 1, 2019
ਮੰਚਨ-ਸਥਾਨ : ਵਿਰਸਾ ਵਿਹਾਰ, ਅੰਮ੍ਰਿਤਸਰ, ਭਾਰਤ
ਕਲਾਕਾਰ : ਅੰਤਿਕਾ ਪੁੰਜ, ਅਵੀ ਸਿੰਘ ਪੰਵਰ, ਅਕਸ਼ੈ ਡਿਕਸ਼ਿਟ, ਰਾਜੇਸ਼ ਵੈਸ਼ਨਵ, ਧੀਰੇਸ਼ ਮੇਵਾੜਾ, ਸ਼ੁਭਮ ਨਮਾ, ਵਿਕਰਮ ਸਿੰਘ, ਹੇਮੰਤ ਸਿੰਘ ਮਗਧ, ਵਿਸ਼ਾਲ ਸ਼ਰਿੰਗੀ, ਗੌਰਵ ਸੁਮਨ, ਸ਼ੰਸ਼ਕ ਬਰੂਆ, ਮੁਹੰਮਦ ਨੂਰੁਦੀਨ ਹਸਨ, ਖੁਸ਼ਾਲ ਜੈਸਵਾਨੀ, ਗਣੇਸ਼, ਹਰਦੀਪ ਸਿੰਘ, ਬਬਲੀ ਸਿੰਘ ਲਖੀਆ, ਗੁਰਮੇਲ ਸਿੰਘ ਸ਼ਾਮ



ਨਗਰ, ਧਿਆਨ ਚੰਦ, ਸੂਰਜ ਸ਼ਾਮ ਨਗਰ, ਸੱਜਣ ਸਿੰਘ, ਹਰਪ੍ਰੀਤ ਸਿੰਘ, ਜੌਨਪਾਲ ਸਹੋਤਾ, ਕਰਨੈਲ ਸਿੰਘ, ਸੁਨੀਲ ਸਿੰਘ, ਅਸ਼ੂ ਯਾਦਵ, ਸਕੂਨ, ਕੰਵਰ ਨੂਰ ਸਿੰਘ, ਗੁਰਪ੍ਰੀਤ ਸਿੰਘ, ਨਵੀਨ, ਨਵਰਾਜ ਸਿੰਘ, ਸੁਰਿੰਦਰ ਕੁਮਾਰ, ਰਾਜ਼ੇਸ਼ ਕੁਮਾਰ, ਹੁਨਰਦੀਪ ਸਿੰਘ, ਸ਼ਿਵਮ ਗਰਗ, ਨਵਪ੍ਰੀਤ ਸਿੰਘ, ਗੁਰਕੀਰਤ ਸਿੰਘ, ਲਵਿਸ਼ ਕਾਲਰਾ, ਹਰਜੀਤ ਸਿੰਘ, ਗੁਰਜੰਟ ਸਿੰਘ, ਸਾਗਰ ਚੌਹਾਨ, ਬਲਰਾਜ ਸਿੰਘ, ਜਸਪਾਲ ਸਿੰਘ, ਭੁਪਿੰਦਰ ਸ਼ਰਮਾ, ਕਮਲਦੀਪ ਸਿੰਘ, ਚਾਹਤ, ਤੁਸ਼ਾਰ ਸਿੰਘ, ਰੌਬਿਨ ਸਿੰਘ, ਹਿਮਾਲੀਆ, ਅਮਨ ਕੌਸ਼ਲ, ਮੁਹੰਮਦ ਸ਼ੁਹਰਤ ਅਲੀ, ਗੁਰਪ੍ਰੀਤ ਸਿੰਘ ਅਤੇ ਐਮ.ਪੀ. ਮਸੀਹ।

# ਮੇਰੇ ਕਾਵਿ-ਨਾਟਕਾਂ ਦੇ ਮੰਚਨ ਦੇ ਅਖ਼ਬਾਰੀ ਰੀਵੀਊ

## 6000 ਦਰਸ਼ਕਾਂ ਦੇ ਇਕੱਠ ਵਿਚ 'ਮੱਕੜੀ ਨਾਟਕ' ਦੀ ਪੇਸ਼ਕਾਰੀ

ਪਿਛਲੇ ਦਿਨੀਂ ਰਵਿੰਦਰ ਰਵੀ (ਕੈਨੇਡਾ) ਦੇ ਲਿਖੇ ਅਤੇ ਅਜਮੇਰ ਔਲਖ ਦੇ ਨਿਰਦੇਸ਼ਤ ਕੀਤੇ 'ਮੱਕੜੀ ਨਾਟਕ' ਦੀਆਂ ਦੋ ਪੇਸ਼ਕਾਰੀਆਂ ਵੇਖਣ ਦਾ ਮੌਕਾ ਮਿਲਿਆ। ਪਹਿਲੀ ਪੇਸ਼ਕਾਰੀ ਪ੍ਰੋ. ਔਲਖ ਦੇ ਘਰ ਬਣੇ ਖੁੱਲ੍ਹੇ ਰੰਗਮੰਚ ਵਿਚ ਚੁਣੇ ਹੋਏ ਦਰਸ਼ਕਾਂ ਸਾਹਮਣੇ ਅਤੇ ਦੂਜੀ ਫਰੀਦਕੋਟ ਜ਼ਿਲ੍ਹੇ ਦੇ ਕਸਬੇ ਲੰਬੀ ਦੇ ਇਕ ਉੱਚੇ ਤੇ ਲੰਬੇ-ਚੌੜੇ ਥੜ੍ਹੇ ਉੱਤੇ ਕੋਈ ਛੇ ਹਜ਼ਾਰ (6000) ਦਰਸ਼ਕਾਂ ਸਾਹਮਣੇ ਪੇਸ਼ ਕੀਤੇ ਗਈ।

ਪੱਛਮ ਦੀ ਵਿਕਸਿਤ ਰੰਗ-ਮੰਚ ਸ਼ੈਲੀ ਨੂੰ ਮੁੱਖ ਰੱਖ ਕੇ ਲਿਖੇ ਇਸ ਨਾਟਕ ਨੂੰ ਪ੍ਰੋ. ਔਲਖ ਨੇ ਪੰਜਾਬ ਦੇ ਲੋਕ ਰੰਗ-ਮੰਚ ਦੇ ਤੱਤ ਵਰਤ ਕੇ, ਇਸ ਨੂੰ ਅਜਿਹਾ ਰੂਪ ਦਿੱਤਾ ਕਿ ਬੌਧਕ ਵਿਸ਼ੇ ਵਸਤੂ ਦਾ ਧਾਰਨੀ ਇਹ ਨਾਟਕ, ਬੁੱਧੀਮਾਨ ਦਰਸ਼ਕਾਂ ਦੇ ਨਾਲ ਨਾਲ, ਸਧਾਰਨ ਦਰਸ਼ਕਾਂ ਨੂੰ ਵੀ ਮੰਤਰ-ਮੁਗਧ ਕਰਦਾ ਤੁਰਦਾ ਗਿਆ।

ਰਵਿੰਦਰ ਰਵੀ ਦਾ ਇਹ ਨਾਟਕ ਭਾਵੇਂ ਜ਼ਾਹਰਾ ਤੌਰ 'ਤੇ ਪੰਜਾਬ ਦੇ ਅਜੋਕੇ ਸੰਤਾਪ ਨਾਲ ਜੁੜਿਆ ਜਾਪਦਾ ਹੈ, ਪਰ ਆਪਣੀ ਸਮੁੱਚੀ ਬੁਣਤ ਵਿਚ ਇਹ ਵਿਸ਼ਵ ਵਿਆਪੀ, ਵਿਆਪਕ ਉਥੱਲ ਪੁੱਥਲ, ਬੇਚੈਨੀ ਤੇ ਖ਼ੂਨ ਖਰਾਬੇ ਵੱਲ ਕਲਾਤਮਿਕ ਰਮਜ਼ਾਂ ਸੁੱਟਦਾ, ਭੰਬਲ-ਭੂਸਿਆਂ ਵਿਚ ਪਈ ਸਮੁੱਚੀ ਕਮਿਊਨਿਸਟ ਲਹਿਰ ਦੀ ਸਮੀਖਿਆ ਦਾ ਇਕ ਵਿਰਾਟ ਰੂਪਕ (ਮੈਟਾਫਰ) ਬਣ ਕੇ ਦ੍ਰਿਸ਼ਟਮਾਨ ਹੁੰਦਾ ਹੈ।

ਇਸ ਅਤਿ ਬੌਧਕ ਤੇ ਗੁੰਝਲਦਾਰ ਵਸਤੂ ਨੂੰ ਔਲਖ ਨੇ ਆਪਣੀ ਨਿਰਦੇਸ਼ਕੀ ਕੁਸ਼ਲਤਾ ਨਾਲ ਇਸ ਹੱਦ ਤਕ ਨਿਭਾਇਆ ਹੈ ਕਿ ਇਹ ਵਸਤੂ ਆਮ ਪੇਂਡੂ ਦੇ ਦਿਲ-ਦਿਮਾਗ ਨੂੰ ਵੀ ਹਲੂਣ ਸੁੱਟਦਾ ਹੈ।

'ਸੁਨਹਿਰੀ', 'ਚਿੱਟੇ' ਤੇ 'ਕਾਲੇ' ਨੇ ਕ੍ਰਮਵਾਰ ਸੁਨਹਿਰੀ, ਚਿੱਟੇ ਤੇ ਕਾਲੇ ਮੱਕੜੀ ਦੇ ਜਾਲੇ ਵਾਲੇ ਚੋਲੇ ਪਾਏ ਹੋਏ ਹਨ। 'ਕਾਮਰੇਡ' ਦੇ ਚੋਲੇ ਉੱਤੇ ਤਰੇੜਾਂ ਹਨ, ਜੋ ਵੱਖ-ਵੱਖ ਕਮਿਊਨਿਸਟ ਪਾਰਟੀਆਂ/ਗਰੁੱਪਾਂ ਦੇ ਨਾਂ, ਇਸ ਲਹਿਰ ਦੀ ਫੁੱਟ ਤੇ ਬਿਖਰਾਵ ਦੇ ਪ੍ਰਤੀਕ ਹੋ ਨਿੱਬੜਦੇ ਹਨ।

ਕਲਾਕਾਰਾਂ ਨੇ ਆਪਣੇ ਕਿਰਦਾਰ ਬਹੁਤ ਹੀ ਖ਼ੂਬੀ ਨਾਲ ਨਿਭਾਏ ਹਨ। ਪ੍ਰੀਤਮ ਰੁਪਾਲ ਨੇ 'ਸੁਨਹਿਰੀ', ਰਵੀ ਨੰਦਨ ਨੇ 'ਚਿੱਟੇ', ਲੱਖੇ ਲਹਿਰੀ ਨੇ



'ਕਾਲੇ', ਬਲਵੰਤ ਰੁਪਾਲ ਨੇ 'ਫ਼ਲਸਫ਼ੀ', ਇੰਦਰਜੀਤ ਨੇ 'ਕਾਮਰੇਡ' ਦੇ ਰੋਲ ਵਿਚ ਦਰਸ਼ਕਾਂ 'ਤੇ ਆਪਣੀ ਕਲਾ ਦਾ ਕਮਾਲ ਧੂੜੀ ਰਖਿਆ। ਇਸ ਦੇ ਨਾਲ ਹੀ ਲਗਾਤਾਰ ਔਲਖ (ਮਜ਼ਦੂਰ), ਜਸਬੀਰ ਜੱਸਾ (ਕਿਸਾਨ), ਅਮਰਜੀਤ ਦਿੱਲੀ (ਮਜ਼ਦੂਰ), ਮਨਜੀਤ ਚਾਹਲ, ਸੁਪਨਦੀਪ ਚਾਹਲ, ਬਿਮਲਜੀਤ, ਸਰਦੂਲ ਸਿੰਘ ਤੇ ਬਾਲ ਕਲਾਕਾਰਾਂ ਜੋਤੀ, ਅਣੂੰ, ਲੀਜ਼ਾ ਤੇ ਨਵੂ ਨੇ ਵੀ ਫਸਾਦੀ ਝਾਕੀਆਂ ਵਿਚ ਆਪਣੀ ਕਲਾ ਕਮਾਲਤਾ ਨਾਲ ਦਰਸ਼ਕਾਂ ਦੇ ਦਿਲ ਭਾਰੀ ਭਾਰੀ ਕਰ ਦਿੱਤੇ। ਰਵੀ ਨੰਦਨ ਦੇ ਗੀਤ ਤੇ ਸੰਗੀਤ ਨੇ ਨਾਟਕ ਦੇ ਪ੍ਰਭਾਵ ਨੂੰ ਹੋਰ ਵੀ ਗੂੜ੍ਹਾ ਕੀਤਾ। ਸਮੁੱਚੇ ਤੌਰ 'ਤੇ ਇਹ ਪੇਸ਼ਕਾਰੀ ਇਕ ਸਫਲ ਤੇ ਸ਼ਕਤੀਸ਼ਾਲੀ ਪੇਸ਼ਕਾਰੀ ਸੀ, ਜਿਸ ਦਾ ਸਿਹਰਾ ਔਲਖ ਦੀ ਨਿਰਦੇਸ਼ਨਾਂ ਦੇ ਨਾਲ ਨਾਲ 'ਲੋਕ ਕਲਾ ਮੰਚ, ਮਾਨਸਾ' ਦੇ ਹੰਢੇ ਹੋਏ ਕਲਾਕਾਰਾਂ ਨੂੰ ਵੀ ਜਾਂਦਾ ਹੈ।

**-ਅਵਤਾਰ**

'ਅਜੀਤ' (ਜਲੰਧਰ)-29 ਨਵੰਬਰ, 1989

## ਇਕੱਲੇਪਣ ਦੇ ਦਰਦ ਨੂੰ ਦਰਸਾਉਂਦਾ ਨਾਟਕ "ਮਨ ਦੇ ਹਾਣੀ" ਪੇਸ਼

(ਸਭਿਆਚਾਰਕ ਪ੍ਰਤੀਨਿਧੀ) ਚੰਡੀਗੜ੍ਹ, 3 ਦਸੰਬਰ : ਅਦਾਕਾਰ ਮੰਚ ਮੁਹਾਲੀ ਵੱਲੋਂ ਉਘੇ ਨਾਟਕਕਾਰ ਡਾ. ਸਾਹਿਬ ਸਿੰਘ ਦੁਆਰਾ ਨਿਰਦੇਸ਼ਤ ਅਤੇ ਕਵੀ ਰਵਿੰਦਰ ਰਵੀ ਦੁਆਰਾ ਲਿਖਿਆ ਕਾਵਿ ਨਾਟਕ "ਮਨ ਦੇ ਹਾਣੀ" ਦਾ ਅੱਜ ਸ਼ਾਮੀਂ ਗੌਰਮਿੰਟ ਕਾਲਜ, ਸੈਕਟਰ-46 ਦੇ ਆਡੀਟੋਰੀਅਮ ਵਿਚ ਮੰਚਨ ਕੀਤਾ ਗਿਆ। ਡੇਢ ਘੰਟੇ ਦੇ ਇਸ ਨਾਟਕ ਨੇ ਦਰਸ਼ਕਾਂ ਦੇ ਮਨਾਂ ਉੱਤੇ ਅਮਿੱਟ ਛਾਪ ਛੱਡੀ। ਡਾ. ਸਾਹਿਬ ਸਿੰਘ ਨੇ ਟੁੱਟਦੇ ਮਾਨਵੀ ਰਿਸ਼ਤਿਆਂ ਦੀ ਦਾਸਤਾਂ ਨੂੰ ਪਹਿਲੀ ਵਾਰ ਕਾਵਿ ਵਿਧੀ ਵਿਚ ਮੰਚ ਉੱਤੇ ਪੇਸ਼ ਕੀਤਾ।

ਇਸ ਮੌਕੇ ਗੌਰਮਿੰਟ ਕਾਲਜ ਦੇ ਪ੍ਰਿੰਸੀਪਲ ਡਾ. ਕੇ. ਐੱਸ. ਸਲੂਜਾ ਮੁੱਖ ਮਹਿਮਾਨ ਵਜੋਂ ਸ਼ਾਮਲ ਹੋਏ। ਤੇਜ਼ ਰਫ਼ਤਾਰ ਜ਼ਿੰਦਗੀ ਦੇ ਕਈ ਸੰਵੇਦਨਸ਼ੀਲ ਵਿਸ਼ਿਆਂ ਨੂੰ ਛੂੰਹਦਾ ਇਹ ਨਾਟਕ ਇਨਸਾਨੀ ਜੀਵਨ ਦੀਆਂ ਗਵਾਚਦੀਆਂ ਅਤੇ ਟੁੱਟਦੀਆਂ ਕਦਰਾਂ ਕੀਮਤਾਂ ਉੱਤੇ ਤਿੱਖੇ ਕਾਵਿਕ ਸੰਵਾਦਾਂ ਨਾਲ ਕਰਾਰੀ ਚੋਟ ਕਰਦਾ ਹੈ।

ਇਸ ਨਾਟਕ ਦੀ ਕਹਾਣੀ ਇਕ ਅਮੀਰ ਪਤੀ ਅਤੇ ਪੜ੍ਹੀ-ਲਿਖੀ ਔਰਤ ਦੇ ਦੁਆਲੇ ਘੁੰਮਦੀ ਹੈ, ਜਿਸ ਵਿਚ ਮਰਦ ਪੈਸੇ ਦੇ ਜ਼ੋਰ ਨਾਲ ਜ਼ਿੰਦਗੀ ਦੇ ਹਰੇਕ ਪਹਿਲੂ ਨੂੰ ਫੜਨ ਦਾ ਅਸਫਲ ਯਤਨ ਕਰਦਾ ਹੈ। ਭਰ ਜਵਾਨ ਅਤੇ ਇਕਲਾਪੇ ਦੀ ਮਾਰੀ ਇਸ ਔਰਤ ਨੂੰ ਜ਼ਿੰਦਗੀ ਇਕ ਕੈਦ ਜਾਪਦੀ ਹੈ ਜਿਥੇ ਜ਼ਿੰਦਗੀ ਦੇ ਹਾਣੀ ਗਵਾਚ ਗਏ ਹੋਣ, ਮੁਹੱਬਤ ਮਰ ਗਈ ਹੋਵੇ ਅਤੇ ਸੁਪਨਿਆਂ ਨੂੰ ਨਫ਼ਰਤ ਦੀ ਜ਼ੰਗ ਲੱਗ ਗਈ ਹੋਵੇ।

ਨੇ ਵੀਹਵੀਂ ਸਦੀ ਦੇ ਮੁੱਢਲੇ ਦਹਾਕਿਆਂ ਵਿਚ ਇਸ ਤਕਨੀਕ ਦੇ ਪ੍ਰਯੋਗ ਦੁਆਰਾ ਗਲਪ ਦੇ ਰਵਾਇਤੀ ਕਥਾਨਕ ਨੂੰ ਤੋੜ ਕੇ ਰੱਖ ਦਿੱਤਾ। ਕਵਿਤਾ ਵਿਚ ਟੀ.ਐੱਸ. ਈਲੀਅਟ ਨੇ 'ਫੋਰ ਕੁਆਰਟੇਟਸ' ਵਿਚ ਕਾਲ ਦੇ ਇਸ ਸਰੂਪ ਦਾ ਪ੍ਰਗਟਾਵਾ ਕੀਤਾ ਸੀ। ਰਵਿੰਦਰ ਰਵੀ ਵੀ ਪਿਛਲੇ ਕਾਫ਼ੀ ਸਮੇਂ ਤੋਂ ਤ੍ਰੈਕਾਲ-ਦਰਸ਼ੀ ਕਵੀ ਦੇ ਰੂਪ ਵਿਚ ਆਪਣੇ ਭਾਵਾਂ ਦਾ ਅਭਿਵਿਅੰਜਨ ਕਰ ਰਿਹਾ ਹੈ। ਉਸ ਦਾ ਕਾਵਿ-ਅਨੁਭਵ ਇਕ ਧਾਰਾ, ਇਕ ਦਰਿਆ ਬਣ ਕੇ ਵਹਿ ਰਿਹਾ ਹੈ :

ਮੇਰਾ ਇਕ ਇਕ ਸ਼ਬਦ ਹੀ ਹੈ ਵਗਦਾ ਦਰਿਆ
ਸੋਚ ਮੇਰੀ 'ਚੋਂ ਜਨਮਿਆ ਇਹ ਸ਼ਬਦ : 'ਖ਼ੁਦਾ'।
ਆਦਿ ਕਾਲ ਤੋਂ ਜਾਰੀ ਹੈ ਚਿੰਤਨ ਦਾ ਇਹ ਸਿਲਸਿਲਾ
ਤ੍ਰੈਕਾਲੀ ਦ੍ਰਿਸ਼ਟੀ ਦੇ ਅੰਦਰ ਸਮਾਂ ਨਿਰੰਤਰ ਚੱਲ ਰਿਹਾ।

ਰਵਿੰਦਰ ਰਵੀ ਪਿਛਲੇ ਕਾਫ਼ੀ ਸਮੇਂ ਤੋਂ ਆਪਣੇ ਅਨੁਭਵ ਨੂੰ ਪ੍ਰਕਾਸ਼ਮਾਨ ਕਰਨ ਲਈ ਸ਼ਬਦਾਂ ਨਾਲ ਸੰਘਰਸ਼ ਕਰ ਰਿਹਾ ਹੈ। ਉਸ ਨੂੰ ਸ਼ਬਦਾਂ ਵਿਚੋਂ ਨਿਕਲਣ ਵਾਲੇ ਅਰਥਾਂ ਉਪਰ ਵਿਸ਼ਵਾਸ ਨਹੀਂ ਹੈ। ਰਵੀ ਇਸ ਪ੍ਰਕਾਰ ਦੇ ਭਾਵਾਂ ਦਾ ਵਿਵਹਾਰ ਕਰਦਾ ਰਹਿੰਦਾ ਹੈ, ਪਰ ਉਹ ਅਰਾਜਕਤਾਵਾਦੀ ਨਹੀਂ ਹੈ। ਉਸ ਅਨੁਸਾਰ : ਸ਼ਬਦ ਬਿਨਾਂ ਗਿਆਨ, ਰੇਤ ਦੀ ਕੰਧ ਵਾਂਗ ਢਹਿ ਜਾਵੇਗਾ। ਉਹ ਬੜੀ ਦ੍ਰਿੜ੍ਹਤਾ ਨਾਲ ਲਿਖ ਜਾਂਦਾ ਹੈ: ਸ਼ਬਦਾਂ ਦੇ ਅਰਥਾਂ ਨਾਲ ਗੂੜ੍ਹੇ ਰਿਸ਼ਤੇ ਹੁੰਦੇ ਹਨ। ਮੈਂ 'ਮੁਹੱਬਤ' ਸ਼ਬਦ ਦਾ ਹੀ ਸਹਿਜ ਅਰਥ ਹਾਂ। ਇਹ ਕਵਿਤਾਵਾਂ ਆਧੁਨਿਕ ਉੱਤਰ-ਆਧੁਨਿਕ ਜਗਤ ਦੇ ਬਹੁਤ ਸਾਰੇ ਸਵਾਲਾਂ-ਸਰੋਕਾਰਾਂ ਨਾਲ ਉਲਝਦੀਆਂ ਹੋਈਆਂ ਕਵੀ ਦੀ ਸੋਚ ਨੂੰ ਪ੍ਰਕਾਸ਼ਮਾਨ ਕਰਦੀਆਂ ਹਨ।

**-ਬ੍ਰਹਮਜਗਦੀਸ਼ ਸਿੰਘ**

'ਪੰਜਾਬੀ ਟ੍ਰਿਬਿਊਨ', ਚੰਡੀਗੜ੍ਹ, ਭਾਰਤ

ਸਤੰਬਰ 22, 2019

